ਸਾਖੀਕਾਰ

**ਸੀਹਾਂ ਉਪਲ**

ਸੰਪਾਦਕ

**ਸ.ਸ.ਪਦਮ**

ਜਨਮ ਸਾਖੀ ਪਰੰਪਰਾ ਦੀ ਜਨਮ-ਦਾਤੀ

# ਸਾਖੀ ਮਹਲੁ ਪਹਿਲੇ ਕੀ

(ਅਲੋਚਨਾਤਮਕ ਸੰਸਕਰਨ)


ਸਾਖੀਕਾਰ

**ਸੀਹਾਂ ਉਪਲ**

ਸੰਪਾਦਕ

**ਸ. ਸ. ਪਦਮ**

# JANAM SĀKHĪ PARAMPRĀ DĪ JANAM DĀTĪ
# SĀKHĪ MEHL PEHLE KĪ

[A Critical Edition of an Earlier account of
Guru Nanak's Janam-Sakhi]

*Edited by*

S. S. PADAM
B-VI/498, DASMESH NAGAR, MALERKOTLA



ISBN 81-7205-515-3

ਪਹਿਲੀ ਵਾਰ ਮਈ 2014

**ਮੁੱਲ : 400-00 ਰੁਪਏ**

ਪ੍ਰਕਾਸ਼ਕ :

**ਸਿੰਘ ਬ੍ਰਦਰਜ਼**

•

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006

•

S.C.O. 223-24, ਸਿਟੀ ਸੈਂਟਰ, ਅੰਮ੍ਰਿਤਸਰ - 143 001

*E-mail :* singhbro@vsnl.com

*Website :* www.singhbrothers.com

# ਸਮਰਪਣ

**ਪ੍ਰੋ. ਪ੍ਰੀਤਮ ਸਿੰਘ ਜੀ**

ਦੀ ਮਿਠੀ ਯਾਦ

ਨੂੰ

ਸਿੱਖ ਧਰਮ ਦੇ ਸੰਸਥਾਪਕ ਗੁਰੂ ਨਾਨਕ ਸਾਹਿਬ ਦੇ ਜੀਵਨ ਨਾਲ ਸੰਬੰਧਿਤ ਜਨਮ ਸਾਖੀ ਪਰੰਪਰਾ ਦਾ ਮੁੱਢ *ਸਾਖੀ ਮਹਲੁ ਪਹਿਲੇ ਕੀ* ਨਾਲ ਬੱਝਦਾ ਹੈ, ਜਿਸ ਦਾ ਰਚਨਾ-ਕਾਲ 1570-74 ਈ. ਤੇ ਲੇਖਕ ਸੁਲਤਾਨਪੁਰ ਨਿਵਾਸੀ ਸੀਹਾਂ ਉਪਲ ਸੀ, ਜੋ ਬਾਬੇ ਨਾਨਕ ਦਾ ਵਰੋਸਾਇਆ, ਗੁਰੂ ਅੰਗਦ ਦਾ ਨਿਵਾਜਿਆ ਗੁਰੂ ਅਮਰਦਾਸ ਦਾ ਅਨਿੰਨ ਸਿੱਖ ਸੀ। ਸੁਲਤਾਨਪੁਰ ਵਿਚ ਬਾਬੇ ਦੀਆਂ ਗਤੀਵਿਧੀਆਂ ਦਾ ਉਹ ਨਿੱਜੀ ਅਨੁਭਵ ਵਾਲਾ ਚਸ਼ਮਦੀਦ ਗਵਾਹ ਸੀ। *ਸਾਖੀ ਮਹਲੁ ਪਹਿਲੇ ਕੀ* ਦੀ ਪਿਛਲੇਰੀਆਂ ਜਨਮ ਸਾਖੀਆਂ ਵਿਚ ਸਰਵ-ਵਿਆਪਕ ਝਲਕ ਇਸ ਦੇ ਬੇਮਿਸਾਲ ਬਿਰਤਾਂਤ ਦੀ ਆਦਰਜਨਕ ਮਹਿਮਾ ਦੀ ਲਖਾਇਕ ਹੈ।

ਇਸ ਪੁਸਤਕ ਵਿਚ ਸੰਪਾਦਕ ਨੇ ਬਹੁਤ ਮਿਹਨਤ ਨਾਲ ਇਸ ਅਨਮੋਲ ਰਚਨਾ ਦਾ ਪਰਮਾਣਿਕ ਪਾਠ ਤਿਆਰ ਕੀਤਾ ਹੈ। ਉਤਾਰਿਆਂ ਤੋਂ ਅਗਾਂਹ ਉਤਾਰੇ ਕਰਨ ਸਮੇਂ ਅਨਭੋਲ ਹੋਈਆਂ ਉਕਾਈਆਂ ਅਤੇ ਅਣਗਹਿਲੀ ਕਾਰਨ ਰਹਿ ਗਈਆਂ ਛੋਟਾਂ, ਉਤਾਰਕਾਂ ਵੱਲੋਂ ਸੁਚੇਤ ਰੂਪ ਵਿਚ ਕੀਤੀਆਂ ਦਖ਼ਲ-ਅੰਦਾਜ਼ੀਆਂ ਨੂੰ ਤਾੜ ਕੇ, ਪ੍ਰਾਪਤ ਸਮੱਗਰੀ ਤੋਂ ਪਾਠ-ਮੇਲ ਦੀ ਸਹਾਇਤਾ ਨਾਲ, ਪਾਠ ਦਾ ਪੁਨਰ-ਸਥਾਪਨ ਕੀਤਾ ਗਿਆ ਹੈ। ਨਿਰਧਾਰਤ ਪਾਠ ਵਿਚ ਅਪਣਾਈਆਂ ਸੋਧਾਂ ਦੀ ਉੱਚਤਤਾ ਦਾ ਤਰਕ ਵੀ ਨਾਲੋ-ਨਾਲ ਫ਼ੁੱਟ-ਨੋਟਾਂ ਵਿਚ ਦਰਸਾਇਆ ਗਿਆ ਹੈ। ਇਸ ਤੋਂ ਬਿਨਾਂ ਇਸ ਪੋਥੀ ਦੀ ਰਚਿਆਰਤਾ ਤੇ ਰਚਨਾ-ਕਾਲ ਨਾਲ ਜੁੜੇ ਮੁੱਦਿਆਂ ਦੇ ਨਿਪਟਾਰੇ ਲਈ ਦਸਤਾਵੇਜ਼ੀ ਸਬੂਤਾਂ, ਭਰੋਸੇਯੋਗ ਗਵਾਹੀਆਂ ਅਤੇ ਹੁਣ ਤਕ ਅਣਗੌਲੇ ਤੇ ਅਣਵਰਤੇ ਸਰੋਤਾਂ ਨੂੰ ਆਧਾਰ ਬਣਾ ਕੇ ਵਿਸ਼ਲੇਸ਼ਨ ਤੇ ਵਿਆਖਿਆ ਕੀਤੀ ਗਈ ਹੈ ਤੇ ਮੰਨਣ-ਯੋਗ ਸਿੱਟੇ ਕੱਢੇ ਗਏ ਹਨ। ਸੰਪਾਦਕ ਨੇ ਕੁਰੇਦਵੀਂ ਬਿਰਤੀ ਨਾਲ ਬਾਲਾ-ਮਿੱਥ ਤੇ ਬਾਬੇ ਦੇ ਪ੍ਰਕਾਸ਼ ਦਿਵਸ ਸੰਬੰਧੀ ਵੀ ਨਿਰਨਾਇਕ ਸਿੱਟੇ ਕੱਢੇ ਹਨ ਤੇ ਸਿੱਖ ਇਤਿਹਾਸਕਾਰੀ ਨੂੰ ਨਵੀਂ ਦਿਸ਼ਾ ਦਿੱਤੀ ਹੈ।

*ਸਾਖੀ ਮਹਲੁ ਪਹਿਲੇ ਕੀ* ਇਕ ਅਨਮੋਲ ਲਿਖਤ ਹੈ, ਜੋ ਜਨਮਸਾਖੀ ਪਰੰਪਰਾ ਦਾ ਆਧਾਰ ਸੋਮਾ ਅਤੇ ਪੰਜਾਬੀ ਵਾਰਤਕ ਦੀ ਲਾਜਵਾਬ ਪ੍ਰਾਪਤੀ ਹੈ। ਇਸ ਤੋਂ ਪੁਰਾਣਾ ਪੰਜਾਬੀ ਵਾਰਤਕ ਦਾ ਕੋਈ ਹੋਰ ਨਮੂਨਾ ਅਜੇ ਤਕ ਨਹੀਂ ਲੱਭਾ। ਲਗਪਗ ਸਵਾ ਚਾਰ ਸੌ ਸਾਲ ਬਾਅਦ ਪਹਿਲੀ

**ਡਾ. ਸ. ਸ. ਪਦਮ** (ਜਨਮ 1933) ਨੂੰ ਭਾਵੇਂ ਆਪ ਕਾਲਜ ਜਾਣਾ ਨਸੀਬ ਨਾ ਹੋਇਆ, ਪਰ ਉਨ੍ਹਾਂ ਨੇ 32 ਵਰ੍ਹੇ ਕਾਲਜਾਂ ਵਿਚ ਪੜ੍ਹਾਇਆ। ਸਰਕਾਰੀ ਕਾਲਜ, ਮਲੇਰਕੋਟਲਾ ਤੋਂ 1990 ਵਿਚ ਸੇਵਾ-ਮੁਕਤੀ ਉਪਰੰਤ ਉਹ ਹੋਮਿਓ ਮੈਡੀਸਨ ਨੂੰ ਸਮਰਪਿਤ ਹਨ। ਡਾ. ਪਦਮ ਦਾ ਪਹਿਲਾ ਸ਼ੌਕ ਚਿੱਤਰਕਲਾ ਹੈ ਤੇ ਦੂਜਾ ਪੁਰਾਣੀਆਂ ਹੱਥ-ਲਿਖਤਾਂ ਦੀ ਫੋਲਾ-ਫਾਲੀ। ਇਹ ਇੱਲਤ ਘਰ ਪਈਆਂ ਪੋਥੀਆਂ ਤੋਂ ਲੱਗੀ ਤੇ ਪ੍ਰੋ. ਪ੍ਰੀਤਮ ਸਿੰਘ ਦੀ ਸੰਗਤ ਤੇ ਅਗਵਾਈ ਨੇ ਇਸ ਨੂੰ ਵਿਗਸਣ ਦਾ ਮੌਕਾ ਦਿੱਤਾ।

ਡਾ. ਪਦਮ ਦਾ ਨਿਹਚਾ ਹੈ ਕਿ ਬਹੁ-ਅਨੁਸ਼ਾਸਨੀ ਪਹੁੰਚ ਦੁਆਰਾ ਪ੍ਰਾਪਤ ਅੰਤਰ-ਦ੍ਰਿਸ਼ਟੀ ਰਾਹੀਂ ਹੀ ਚੰਗਾ ਸੰਪਾਦਨ ਸੰਭਵ ਹੋ ਸਕਦਾ ਹੈ। *ਸਿੱਖਾਂ ਦੀ ਭਗਤਮਾਲਾ* ਦਾ ਪਰਮਾਣਿਕ ਪਾਠ ਤਿਆਰ ਕਰ ਕੇ ਅਤੇ ਇਸ ਨਾਲ ਜੁੜੇ ਸਰੋਕਾਰਾਂ ਸੰਬੰਧੀ ਵਿਦਵਤਾਪੂਰਨ ਨਿਰਨਾਇਕ ਸਿੱਟੇ ਕੱਢ ਕੇ ਉਨ੍ਹਾਂ ਨੇ ਸਿੱਖ ਵਿਰਸੇ ਦੀ ਸੰਭਾਲ ਲਈ ਪਛਾਣ-ਯੋਗ ਹਾਜ਼ਰੀ ਲਵਾਈ ਹੈ, ਜਿਸ ਦਾ ਹਰ ਵਰਗ ਦੇ ਪਾਠਕ ਵੱਲੋਂ ਭਰਵਾਂ ਸੁਆਗਤ ਹੋਇਆ ਹੈ।

# ਤਤਕਰਾ

**ਮਤਨ**

# ਮੰਨਤਾਂ

*ਸਾਖੀ ਮਹਲੁ ਪਹਿਲੇ ਕੀ* ਦਾ ਨੁਸਖ਼ਾ ਪ੍ਰੋ. ਪ੍ਰੀਤਮ ਸਿੰਘ ਦੇ ਨਿੱਜੀ ਖਰੜਾ ਸੰਗ੍ਰਹਿ ਵਿੱਚੋਂ ਮਿਲਿਆ, ਇਸ ਲਈ, ਸਭ ਤੋਂ ਪਹਿਲਾਂ ਉਨ੍ਹਾਂ ਦਾ ਧੰਨਵਾਦ ਕਰਨਾ ਬਣਦਾ ਹੈ। ਇਨ੍ਹਾਂ ਦੇ ਨਿਰੰਤਰ ਜਤਨਾਂ ਨਾਲ ਅਨੇਕਾਂ ਹੱਥ-ਲਿਖਤਾਂ ਸਮੇਂ ਦੀ ਮਾਰ ਤੋਂ ਬਚ ਕੇ ਵੱਖ-ਵੱਖ ਖੋਜ ਕੇਂਦਰਾਂ ਅਤੇ ਇਨ੍ਹਾਂ ਦੇ ਨਿੱਜੀ ਭੰਡਾਰ ਵਿਚ ਸੁਰੱਖਿਅਤ ਹੋ ਗਈਆਂ। *ਸਾਖੀ ਮਹਲੁ ਪਹਿਲੇ ਕੀ* ਇਕ ਅਨਮੋਲ ਲਿਖਤ ਹੈ ਜੋ ਜਾਣੀਦੀ ਸਾਰੀ ਜਨਮ-ਸਾਖੀ ਪਰੰਪਰਾ ਦਾ ਸੋਮਾ ਹੈ, ਅਤੇ ਪੰਜਾਬੀ ਵਾਰਤਕ ਦੀ ਲਾਜਵਾਬ ਪ੍ਰਾਪਤੀ ਹੈ, ਪ੍ਰੋ. ਪ੍ਰੀਤਮ ਸਿੰਘ ਦੀ ਬਦੌਲਤ ਹੀ ਸਾਡੇ ਤਕ ਪੁੱਜੀ। ਇਸ ਤੋਂ ਪੁਰਾਣਾ ਕੋਈ ਹੋਰ ਵਾਰਤਕ ਨਮੂਨਾ ਅਜੇ ਤਕ ਨਹੀਂ ਲੱਭਾ। ਇਸ ਲਈ, ਮਧਕਾਲੀਨ ਪੰਜਾਬ ਦੇ ਸਾਹਿਤ ਜਾਂ ਸਭਿਆਚਾਰ ਵਿਚ ਦਿਲਚਸਪੀ ਰੱਖਣ ਵਾਲੇ ਸਾਰੇ ਵਿਦਵਾਨ, ਧਰਮ-ਸ਼ਾਸਤਰੀ ਅਤੇ ਇਤਿਹਾਸਕਾਰ ਵੀ ਉਨ੍ਹਾਂ ਦੇ ਰਿਣੀ ਰਹਿਣਗੇ।

ਇਸ ਮਹੱਤਵਪੂਰਨ ਹੱਥ-ਲਿਖਤ ਖਰੜੇ ਨੂੰ ਸੰਪਾਦ ਕੇ ਪ੍ਰਕਾਸ਼ ਵਿਚ ਲਿਆਉਣ ਦੀ ਸੇਵਾ ਉਨ੍ਹਾਂ ਮੇਰੇ ਜ਼ਿੰਮੇ ਲਾਈ ਅਤੇ ਇਸ ਕਾਰਜ ਲਈ, ਬੜੀ ਉਦਾਰਤਾ ਨਾਲ ਹਰ ਸੰਭਵ ਸਹਾਇਤਾ ਕੀਤੀ। ਪੁਰਾਣੀਆਂ ਹੱਥ-ਲਿਖਤਾਂ ਵਿਚ, ਮੇਰੀ ਚਿਰਾਂ ਤੋਂ ਮੱਧਮ ਪਈ ਰੁਚੀ ਨੂੰ ਮੁੜ ਉਤੇਜਤ ਕਰਨ ਵਿਚ ਉਨ੍ਹਾਂ ਦੀ ਪਰੇਰਨਾ ਦਾ ਵੱਡਾ ਹੱਥ ਹੈ। ਉਨ੍ਹਾਂ ਦੇ ਜਾਣ ਤੋਂ ਬਾਅਦ ਜੋਗਿੰਦਰ ਸਿੰਘ ਆਹਲੂਵਾਲੀਆ ਦੀ ਹੱਲਾਸ਼ੇਰੀ ਤੇ ਸਹਿਯੋਗ ਕਾਰਨ ਖਰੜੇ ਘੋਖਣ ਵਾਲੀ ਖੱਜਲ-ਖ਼ੁਆਰੀ ਦਾ ਅਭਿਆਸ ਜਾਰੀ ਰੱਖਣ ਦਾ ਸਬੱਬ ਬਣਿਆ ਹੋਇਆ ਹੈ ਜਿਸ ਲਈ ਉਨ੍ਹਾਂ ਦਾ ਧੰਨਵਾਦ ਕਰਨਾ ਬਣਦਾ ਹੈ।

ਡਬਲਯੂ.ਐਚ. ਮੈਕਲੋਡ ਵੀ ਧੰਨਵਾਦ ਦੇ ਪਾਤਰ ਹਨ ਜਿਨ੍ਹਾਂ ਨੇ ਸਭ ਤੋਂ ਪਹਿਲਾਂ ਜਨਮ ਸਾਖੀਆਂ ਦੀ ਇਤਿਹਾਸਕ ਵਿਧੀ ਅਨੁਸਾਰ ਪਰਖ ਕਰ ਕੇ ਸਿੱਖ ਚਿੰਤਨ ਵਿਚ ਤਾਰਕੀ ਪਹੁੰਚ ਵਾਲੀ ਪਰਖ ਪੜਤਾਲ ਦੀ ਪਿਰਤ ਪਾਈ, ਅਤੇ ਰਵਾਇਤੀ ਲੀਹ ਤੋਂ ਹਟ ਕੇ ਇਨ੍ਹਾਂ ਦੀ ਇਤਿਹਾਸਕ, ਸਭਿਆਚਾਰਕ ਅਤੇ ਧਾਰਮਕ ਮਹੱਤਾ ਤੋਂ ਦੇਸੀ ਵਿਦੇਸੀ ਵਿਦਵਾਨਾਂ ਨੂੰ ਜਾਣੂ ਕਰਵਾਇਆ; ਜਨਮ ਸਾਖੀ ਪਰੰਪਰਾ ਦੇ ਵਿਕਾਸ ਨੂੰ ਬਰੀਕੀ ਨਾਲ ਅਤੇ ਵਿਸ਼ਲੇਸ਼ਨੀ ਵਿਧੀ ਨਾਲ ਜਾਚਣ ਪਰਖਣ ਦੀ ਪਿਰਤ ਪਾਈ।

ਪਿਆਰ ਸਿੰਘ ਹੋਰਾਂ ਲਈ ਕਿਰਤੱਗਤਾ ਪ੍ਰਗਟਾਉਣ ਦਾ ਸਬੱਬ ਤਾਂ ਜ਼ਰੂਰ ਹੈ, ਪਰ ਮੇਰੇ ਕੋਲ ਉਨ੍ਹਾਂ ਦੇ ਕੱਦ ਮੁਤਾਬਕ ਢੁਕਵੇਂ ਸ਼ਬਦ ਨਹੀਂ ਹਨ। *ਆਦਿ ਸਾਖੀਆਂ* ਅਤੇ *ਬੀ40 ਜਨਮ ਸਾਖੀ* ਦੇ ਉਨ੍ਹਾਂ ਦੇ ਕੀਤੇ ਸੁਚੱਜੇ ਸੰਪਾਦਨ ਨੇ ਅਨੇਕਾਂ ਗੁੰਝਲਦਾਰ ਮਸਲੇ ਸੁਲਝਾਏ; ਜਨਮ ਸਾਖੀ ਪਰੰਪਰਾ ਦੇ ਸੰਭਾਵੀ ਮੁੱਢਲੇ ਰੂਪ ਦੀ ਕਲਪਣਾ ਕਰ ਕੇ ਸੋਧਕਾਰਾਂ ਦੀ ਬਿਰਤੀ ਨੂੰ ਨਵੇਂ ਦਿਸ-ਹੱਦੇ ਵੱਲ ਸੇਧਤ ਕੀਤਾ। ਇਸ ਸੁਨਿਮਰ ਅਤੇ ਆਦਰਸ਼ਕ ਖਰੜਾ ਸ਼ਾਸਤਰੀ ਨੇ ਆਪਣੇ ਤਨ ਮਨ ਦੀ ਪੂਰੀ ਵਾਹ ਲਾ ਕੇ ਜੋ

ਘਾਲਣਾ ਘਾਲੀ, ਉਹ ਲਾਜਵਾਬ ਤਾਂ ਹੈ ਹੀ, ਉਚੇਚੇ ਸਤਿਕਾਰ ਅਤੇ ਅਹਿਸਾਨਮੰਦੀ ਦੀ ਹੱਕਦਾਰ ਵੀ ਹੈ।

ਜਨਮ ਸਾਖੀ ਪਰੰਪਰਾ ਦੇ ਮੁੱਢਲੇ ਸਰੂਪ ਦੀ ਪਿਆਰ ਸਿੰਘ ਅਤੇ ਮੈਕਲੋਡ ਹੋਰਾਂ ਦੀ ਪੂਰਬ-ਕਲਪਣਾ, *ਸਾਖੀ ਮਹਲੁ ਪਹਲੇ ਕੀ* ਦੇ ਸਥੂਲ ਖਰੜਾ ਰੂਪ ਵਿਚ ਲੱਭੇ ਜਾਣ ਨਾਲ ਸਹੀ ਸਾਬਤ ਹੋਈ ਹੈ। ਇਹ ਉਨ੍ਹਾਂ ਦੇ ਵਿਵੇਕੀ ਵਿਸ਼ਵਾਸ ਦਾ ਸਬੂਤ ਹੈ, ਜਿਸ ਨਾਲ ਜਨਮ ਸਾਖੀਆਂ ਦੇ ਇਤਿਹਾਸਕ ਪਰਿਪੇਖ ਵਿਚ ਗੁਣਾਤਮਕ ਤਬਦੀਲੀਆਂ ਆਉਣ ਦੀ ਸੰਭਾਵਨਾ ਰੂਪਮਾਨ ਹੋਈ ਹੈ; ਉਨ੍ਹਾਂ ਦੀ ਸੋਚਣੀ ਤਸਲੀਮ ਅਤੇ ਲਾਸਾਨੀ ਕਲਪਣਾ ਨੂੰ ਸਲਾਮ! ਇਹ ਵੱਡੀ ਤਸੱਲੀ ਵਾਲੀ ਗੱਲ ਹੈ ਕਿ ਸਿਆਣੇ ਵਿਦਵਾਨਾਂ ਦੇ ਲਏ ਸੁਪਨੇ ਨੇ *ਸਾਖੀ ਮਹਲੁ ਪਹਲੇ ਕੀ* ਦੇ ਖਰੜਾ ਰੂਪ ਵਿਚ ਲੱਭੇ ਅਤੇ ਪ੍ਰਕਾਸ਼ੇ ਜਾਣ ਨਾਲ ਯਥਾਰਥਕ ਰੂਪ ਧਾਰ ਲਿਆ ਹੈ।

ਧੰਨਵਾਦੀ ਹਾਂ, ਗੁਰਸ਼ਰਨ ਜੀਤ ਸਿੰਘ ਸਮੇਤ ਉਨ੍ਹਾਂ ਸਾਰੇ ਗੁਣੀ ਜਨਾਂ ਦਾ ਜਿਨ੍ਹਾਂ ਦੀਆਂ ਲਿਖਤਾਂ ਜਾਂ ਜਿਨ੍ਹਾਂ ਦੇ ਵਿਚਾਰਾਂ ਦੇ ਹਾਂ ਜਾਂ ਨਾਂਹਵਾਚਕ ਹੁੰਗਾਰਿਆਂ ਨੇ ਆਪਣੀਆਂ ਸਥਾਪਨਾਵਾਂ ਦੀ ਉਸਾਰੀ ਵਿਚ ਲਾਹਾ ਲਿਆ ਹੈ। ਕਹਾਣੀਕਾਰ ਗੁਰਬਚਨ ਸਿੰਘ ਭੁੱਲਰ ਅਤੇ ਮਨਮੰਦਰ ਸਿੰਘ ਸੇਖੋਂ ਵੱਲੋਂ ਲੱਭ ਕੇ ਦਿੱਤੇ ਸਰੋਤ ਸਮੱਗਰੀ ਵਾਲੇ ਅਮੋਲ ਗਰੰਥਾਂ ਨੂੰ ਵਰਤਦਿਆਂ ਇਨ੍ਹਾਂ ਦੋਵੇਂ ਸੱਜਣਾਂ ਦਾ ਰਿਣ ਚੇਤੇ 'ਤੇ ਛਾਇਆ ਰਹਿੰਦਾ ਹੈ। ਸਦਾ ਸਹਾਈ ਰਹਿਣ ਵਾਲੇ ਪ੍ਰੋ. ਤਰਸੇਮ ਸਿੰਘ ਰਾਣਾ ਦੀ ਇਸ ਕਾਰਜ ਨੂੰ ਦੇਣ ਅਕੱਥ ਹੈ।

ਆਰਕਾਈਵਜ਼ ਪੰਜਾਬ, ਪਟਿਆਲਾ; ਸਿੱਖ ਰੈਫ਼ਰੈਂਸ ਲਾਇਬਰੇਰੀ, ਅੰਮ੍ਰਿਤਸਰ; ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ; ਡੀ.ਏ.ਵੀ. ਕਾਲਜ, ਲਾਇਬਰੇਰੀ ਦੇ ਸ਼੍ਰੀ ਲਾਲ ਚੰਦ ਵਿਭਾਗ; ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ; ਪੰਜਾਬੀ ਯੂਨੀਵਰਸਿਟੀ, ਪਟਿਆਲਾ; ਸੈਂਟਰਲ ਸਟੇਟ ਲਾਇਬਰੇਰੀ, ਪਟਿਆਲਾ; ਭਾਸ਼ਾ ਵਿਭਾਗ, ਪਟਿਆਲਾ, ਦੇ ਲਾਇਬਰੇਰੀ ਅਮਲੇ, ਜਿਸ ਤੋਂ ਇਸ ਕੰਮ ਵਿਚ ਸਹਿਯੋਗ ਮਿਲਿਆ, ਦਾ ਵੀ ਹਾਰਦਿਕ ਧੰਨਵਾਦ। ਖ਼ਾਸ ਧੰਨਵਾਦ ਦੇ ਪਾਤਰ ਹਨ, ਖ਼ਾਲਸਾ ਕਾਲਜ, ਅੰਮ੍ਰਿਤਸਰ ਦੇ ਸਿੱਖ ਹਿਸਟਰੀ ਰੀਸਰਚ ਵਿਭਾਗ ਦੇ ਹੱਥ-ਲਿਖਤਾਂ ਦੀ ਇੰਚਾਰਜ ਬੀਬੀ ਜੀ, ਜਿਨ੍ਹਾਂ ਮੁੱਢਲੀ ਹਿਚਕਚਾਹਟ ਤੋਂ ਬਾਅਦ, ਬਾਬੇ ਅਤੇ ਕੌਮ ਦੇ ਸਨਮਾਨ ਲਈ ਪਾਏ ਵਾਸਤੇ ਉਪਰੰਤ, ਹੱਥ-ਲਿਖਤ 427-ਬੀ ਵਾਚਣ ਦਾ ਮੌਕਾ ਦਿੱਤਾ; ਫਲਸਰੂਪ, 'ਦਾਸਤਾਨ ਦਸ ਨੰਬਰੀ' ਸਾਜੀ ਗਈ ਅਤੇ ਇਸ ਨਾਲ ਇਕ ਗੁੰਝਲਦਾਰ ਅਤੇ ਅਸਾਧ ਦਿਸਦੇ ਇਤਿਹਾਸਕ ਮਹੱਤਤਾ ਵਾਲੇ ਮੁੱਦੇ ਨੂੰ ਗੌਰਵਮਈ ਸਪੱਸ਼ਟਤਾ ਪ੍ਰਦਾਨ ਹੋ ਸਕੀ। ਗੁਰਸਾਗਰ ਸਿੰਘ, ਸਿੰਘ ਬ੍ਰਦਰਜ਼, ਅੰਮ੍ਰਿਤਸਰ, ਜਿਨ੍ਹਾਂ ਇਸ ਕਾਰਜ ਲਈ ਲੋੜੀਂਦੀ ਪ੍ਰਕਾਸ਼ਤ ਸਮੱਗਰੀ ਮੁਹੱਈਆ ਕਰਵਾਈ, ਕਈ ਮੁੱਲਵਾਨ ਸੁਝਾ ਦਿੱਤੇ ਅਤੇ ਇਸ ਨੂੰ ਛਾਪਣ ਦਾ ਉੱਦਮ ਕੀਤਾ, ਵੀ ਹਾਰਦਿਕ ਧੰਨਵਾਦ ਦੇ ਪਾਤਰ ਹਨ।

ਜਿਨ੍ਹਾਂ ਲੇਖਕਾਂ, ਵਿਦਵਾਨਾਂ ਅਤੇ ਖੋਜੀਆਂ ਦੀਆਂ ਰਚਨਾਵਾਂ ਤੋਂ ਆਪਣੇ ਵਿਚਾਰਾਂ ਦੀ ਉਸਾਰੀ ਅਤੇ ਜਾਂ ਇਸ ਖੋਜ ਨਾਲ ਸਬੰਧਤ ਮੁੱਦਿਆਂ ਨੂੰ ਹੱਲ ਕਰਨ ਵਿਚ ਕਿਸੇ ਵੀ ਰੂਪ ਵਿਚ ਲਾਭ ਲਿਆ ਹੈ, ਇਕ ਵਾਰ ਫੇਰ, ਉਨ੍ਹਾਂ ਸਭਨਾਂ ਦਾ ਧੰਨਵਾਦ।

ਮਲੇਰਕੋਟਲਾ **ਸ.ਸ. ਪਦਮ**

# ਪ੍ਰਕਰਨਕਾ

*ਸਿੱਖਾਂ ਦੀ ਭਗਤਮਾਲਾ* ਦੇ ਅਲੋਚਨਾਤਮਕ ਸੰਸਕਰਨ ਦੀ ਤਿਆਰੀ ਸਮੇਂ ਕਈ ਅਜਿਹੇ ਮੁੱਦਿਆਂ ਨੂੰ ਘੋਖਣ ਦਾ ਮੌਕਾ ਬਣਿਆ ਜਿਨ੍ਹਾਂ ਦਾ ਸਬੰਧ, ਕਈ ਪਹਿਲੂਆਂ ਤੋਂ, *ਪੁਰਾਤਨ ਜਨਮ ਸਾਖੀ* ਨਾਲ ਜੁੜਦਾ ਸੀ। ਘੋਖਵੀਂ ਪਰਖ-ਪੜਤਾਲ, ਜੋ ਫਲਦਾਇਕ ਰਹੀ, ਦੇ ਨਤੀਜੇ ਵਜੋਂ ਇਕੱਤਰ ਹੋਈ ਜਾਣਕਾਰੀ ਨਾਲ *ਪੁਰਾਤਨ ਜਨਮ ਸਾਖੀ* ਦੇ ਵੱਡੇ ਭਾਗ ਦੀ ਰਚਿਆਰਤਾ ਅਤੇ ਰਚਨਾ-ਕਾਲ ਦੀਆਂ ਹਨੇਰੀਆਂ ਪਰਤਾਂ 'ਤੇ ਰੋਸ਼ਨੀ ਪੈਂਦੀ ਨਜ਼ਰ ਆਈ। ਹੱਥ ਲੱਗੇ ਨਵੇਂ ਤੱਥਾਂ ਨਾਲ ਪ੍ਰਾਪਤ ਹੋਈ ਅੰਤਰ-ਦਰਿਸ਼ਟੀ ਤੋਂ ਵਿਸ਼ਵਾਸ ਬੱਝਦਾ ਸੀ ਕਿ ਇਨ੍ਹਾਂ ਮਸਲਿਆਂ ਨੂੰ, ਪਹਿਲਾਂ ਦੇ ਮੁਕਾਬਲੇ ਹੁਣ ਵਧੇਰੇ ਸਚਾਰੂ ਢੰਗ ਨਾਲ ਹੱਲ ਕੀਤਾ ਜਾ ਸਕਦਾ ਹੈ। ਪ੍ਰੋ. ਪ੍ਰੀਤਮ ਸਿੰਘ ਦੀ ਪਰੇਰਨਾ ਨਾਲ *ਪੁਰਾਤਨ ਜਨਮ ਸਾਖੀ* ਦੇ ਪੁਨਰ ਸੰਪਾਦਨ ਦਾ ਪਰੋਜੈਕਟ ਵਿੱਢਿਆ ਗਿਆ।

*ਪੁਰਾਤਨ ਜਨਮ ਸਾਖੀ* ਦੇ ਪਾਠ ਨਿਰਧਾਰਨ ਲਈ ਜਿਨ੍ਹਾਂ ਹੱਥ-ਲਿਖਤ ਖਰੜਿਆਂ 'ਤੇ ਨਜ਼ਰ ਟਿਕੀ ਹੋਈ ਸੀ, ਉਨ੍ਹਾਂ ਵਿੱਚੋਂ ਇਕ ਪ੍ਰੋ. ਪ੍ਰੀਤਮ ਸਿੰਘ ਦੇ ਨਿੱਜੀ ਖਰੜਾ ਸੰਗ੍ਰਹਿ ਵਿਚ ਸ਼ਾਮਲ ਸੀ। *ਵਲਾਇਤ ਵਾਲੀ ਜਨਮ ਸਾਖੀ* ਦੇ ਸਿਲਸਿਲੇ ਨਾਲ ਸਬੰਧਤ ਹੋਣ ਕਰਕੇ ਇਹ ਮਹੱਤਵਪੂਰਨ ਖਰੜਾ ਸੀ ਜੋ ਕਿਸੇ ਸਮੇਂ ਆਪ ਵੇਖਿਆ ਤੇ ਪੜਤਾਲਿਆ ਸੀ। ਨਿਰਾਸ਼ ਕਰਨ ਵਾਲੀ ਗੱਲ ਸੀ ਕਿ ਉਹ ਖਰੜਾ ਉਨ੍ਹਾਂ ਦੇ ਸੂਚੀ-ਬੱਧ ਸੰਗ੍ਰਹਿ ਵਿੱਚੋਂ ਗ਼ਾਇਬ ਹੋਇਆ ਮਿਲਿਆ। ਜੋ ਮਿਲਿਆ, ਉਹ ਤਥਾ-ਕਥਿਤ *ਪੁਰਾਤਨ ਜਨਮ ਸਾਖੀ* ਪਰੰਪਰਾ ਨਾਲ ਸਬੰਧਤ ਖਰੜਾ 320 ਸੀ। ਪਹਿਲੀ ਨਜ਼ਰੇ, ਅਧੂਰਾ ਤੇ ਅੱਗੜ-ਦੁੱਗੜ ਸਾਖੀ ਸੰਗ੍ਰਹਿ ਲੱਗਿਆ ਜਿਸ ਦੇ ਅੰਕ-ਹੀਣ 42 ਕੁ ਪੱਤਰੇ ਸਨ। ਪੱਤਰਿਆਂ ਨੂੰ ਤਰਤੀਬ ਦੇ ਕੇ, ਨਵੇਂ ਅੰਕ ਲਾ ਕੇ ਜਦੋਂ ਪੜਤਾਲ ਅਰੰਭ ਕੀਤੀ ਤਾਂ ਵਿਸਮਾਦ ਤਾਰੀ ਹੋ ਗਿਆ। ਇਹ ਅਦੁੱਤੀ ਖਰੜਾ ਜਿਸ ਨੂੰ ਅੱਧੇ-ਮਨ ਚੁੱਕਿਆ ਸੀ, ਅਸਲ ਵਿਚ ਬਾਬੇ ਦੀ ਜਨਮ ਸਾਖੀ ਦਾ ਅਤਿ ਪੁਰਾਣਾ ਸਰੂਪ ਨਿਕਲਿਆ ਜਿਸ ਦੀ ਸੰਕੇਤਮਈ ਹੋਂਦ ਦਾ ਅਨੁਮਾਨ ਜਨਮ ਸਾਖੀ ਪਰੰਪਰਾ ਦੀ ਗੰਭੀਰਤਾ ਅਤੇ ਗਹਿਰਾਈ ਨਾਲ ਪੜਤਾਲ ਕਰਨ ਵਾਲੇ ਵਿਦਵਾਨ ਚਿਰਾਂ ਤੋਂ ਲਾਉਂਦੇ ਆ ਰਹੇ ਸਨ। ਇਸ ਖਰੜੇ ਦਾ ਮਿਲਣਾ ਯੂਰੇਨਸ ਗ੍ਰਹਿ ਦੀ ਲੱਭਤ ਵਾਂਗ ਹੀ ਰਮਜ਼ ਭਰਪੂਰ ਅਤੇ ਹੁਲਸਾਉਣ ਵਾਲਾ ਵਰਤਾਰਾ ਸੀ।

ਤਾਰਾ ਵਿਗਿਆਨੀ ਪਲੂਟੋ ਦੀ ਗਰਦਿਸ਼ ਵਿਚ ਆਉਂਦੀ ਆਵਾਰਗੀ ਨੂੰ ਦੇਖ ਕੇ, ਚਿਰਾਂ ਤੋਂ ਕਿਸੇ ਹੋਰ ਸ਼ਕਤੀਸ਼ਾਲੀ ਗ੍ਰਹਿ ਦੀ ਸੰਕੇਤਕ ਹੋਂਦ ਦੀ ਕਿਆਸ-ਅਰਾਈ ਕਰਦੇ ਆ ਰਹੇ ਸਨ। ਜਦੋਂ ਯੂਰੇਨਸ ਉਨ੍ਹਾਂ ਦੀ ਦੂਰਬੀਨ ਦੇ ਫ਼ੋਕਸ ਦਾ ਕੇਂਦਰ ਬਣਿਆ ਤਾਂ ਖ਼ੁਸ਼ੀ ਦੀ ਵਿਸ਼ਵ-ਵਿਆਪੀ ਲਹਿਰ ਦੌੜ ਗਈ ਅਤੇ ਤਾਰਾ ਵਿਗਿਆਨੀਆਂ ਨੇ

ਇਕੱਠੇ ਹੋ ਕੇ ਇਸ ਦਾ ਨਾਂ ਰੱਖ ਦਿੱਤਾ, ਯੂ-ਰੈਨ-ਅਸ (ਤੂੰ ਸਾਨੂੰ ਝਕਾਨੀ ਦਿੰਦਾ ਰਿਹਾ)। ਯੂਰੈਨਸ ਵਾਂਗ ਇਸ ਅਮੋਲਕ ਰਚਨਾ ਨੇ ਸਾਨੂੰ ਝਕਾਨੀ ਭਾਵੇਂ ਨਾ ਦਿੱਤੀ ਹੋਵੇ, ਪਰ ਲੰਬੇ ਸਮੇਂ ਤਕ ਸਾਡੀਆਂ ਅੱਖਾਂ ਸਾਹਮਣੇ ਪਈ ਹੋਣ ਦੇ ਬਾਵਜੂਦ, ਸਾਡੀ ਸੂਖਮ ਦਰਿਸ਼ਟੀ ਦੇ ਅੰਧਿਆਰੇ (blind spot) ਕਾਰਨ ਨਜ਼ਰੋਂ ਓਝਲ ਰਹੀ ਅਤੇ ਪ੍ਰਕਾਸ਼ ਵਿਚ ਨਾ ਆ ਸਕੀ; ਸਿੱਟੇ ਵੱਜੋਂ ਜਨਮ ਸਾਖੀ ਪਰੰਪਰਾ ਦੇ ਵਿਕਾਸ ਨੂੰ ਸਹੀ ਪਰਿਪੇਖ ਵਿਚ ਰੱਖ ਕੇ ਵਾਚਣ ਵਿਚ ਮੁਸ਼ਕਲ ਆਉਂਦੀ ਰਹੀ। ਜਨਮ ਸਾਖੀ ਪਰੰਪਰਾ ਦੇ ਮੁੱਢਲੇ ਸਰੂਪ ਦੀ ਹੋਂਦ ਦਾ ਕਿਆਫ਼ਾ ਲਾਉਣ ਵਾਲੇ ਪਹਿਲੇ ਵਿਦਵਾਨ ਪਿਆਰ ਸਿੰਘ ਸਨ। *ਆਦਿ ਸਾਖੀਆਂ* ਦੇ ਸੰਪਾਦਨ ਦੇ ਪ੍ਰਸੰਗ ਵਿਚ ਪ੍ਰਾਪਤ ਹੋਏ ਸੰਕੇਤਕਾਂ ਦੇ ਡੂੰਘੇ ਅਧਿਐਨ ਤੇ ਵਿਸ਼ਲੇਸ਼ਨ ਉਪਰੰਤ, ਉਨ੍ਹਾਂ ਬਹੁਤ ਸਹੀ ਅਨੁਮਾਨ ਲਾਇਆ ਸੀ ਕਿ ਪਹਿਲੀ ਜਨਮ ਸਾਖੀ ਦਾ ਸੁਨਿਸਚਤ ਮੂਲ-ਰੂਪ ਸਾਡੇ ਤਕ ਆਪਣੀ ਅਸਲ ਹਾਲਤ ਵਿਚ ਭਾਵੇਂ ਨਹੀਂ ਪਹੁੰਚਿਆ, ਪਰ ਉਸ ਦੇ ਗੁਰੂ ਅਰਜਨ ਦੇਵ ਤੋਂ ਪਹਿਲਾਂ ਰਚੇ ਜਾਣ ਦੀ ਟੋਹ ਜ਼ਰੂਰ ਮਿਲਦੀ ਹੈ। ਉਨ੍ਹਾਂ ਦਾ ਇਹ ਵੀ ਖ਼ਿਆਲ ਸੀ ਕਿ *ਪੁਰਾਤਨ ਜਨਮ ਸਾਖੀ* ਅਤੇ *ਆਦਿ ਸਾਖੀਆਂ* ਦੇ ਪਾਠ ਵਿੱਚੋਂ, ਮੂਲ-ਰੂਪ ਦੇ ਵੱਡੇ ਭਾਗ ਦੀ ਸ਼ਨਾਖ਼ਤ ਉਪਰੰਤ, ਉਸ ਨੂੰ ਨਿਆਰਿਆ ਜਾ ਸਕਦਾ ਹੈ।

ਮੈਕਲੋਡ ਨੇ ਤਾਂ ਅਨੁਮਾਨਾਂ ਦੇ ਖੇਤਰ ਵਿਚ ਕਰਾਂਤੀ ਹੀ ਲੈ ਆਂਦੀ। ਆਪਣੀ *Early Sikh Tradition* ਪੁਸਤਕ ਵਿਚ *ਪੁਰਾਤਨ ਜਨਮ ਸਾਖੀ*, *ਆਦਿ ਸਾਖੀਆਂ* ਅਤੇ *ਬੀ40* ਸੰਗ੍ਰਹਾਂ ਦੀਆਂ ਸਾਖੀਆਂ ਦੇ ਵਿਸ਼ਲੇਸ਼ਨ ਤੋਂ ਇਹ ਸਿੱਟਾ ਕੱਢਿਆ ਕਿ ਇਨ੍ਹਾਂ ਦੇ ਪੂਰਬ-ਵਰਤੀ ਤਿੰਨ ਮੂਲ ਬਿਰਤਾਂਤ ਸਨ, ਜਿਨ੍ਹਾਂ ਤੋਂ ਇਹ ਸ਼ਾਖ਼ਾਵਾਂ ਵਿਕਸਤ ਹੋਈਆਂ। ਇਨ੍ਹਾਂ ਮੁੱਢਲਿਆਂ ਬਿਰਤਾਂਤਾਂ ਦੀਆਂ ਅੱਗੋਂ ਕਈ ਕਈ ਉਪ-ਸ਼ਾਖ਼ਾਵਾਂ ਵੀ ਉਨ੍ਹਾਂ ਕਲਪੀਆਂ। ਸੰਭਾਵਨਾਵਾਂ ਸਬੰਧੀ ਦਲੇਰ ਅਨੁਮਾਨ, ਅਤੇ ਅਲੱਗ-ਅਲੱਗ ਸਾਖੀਆਂ ਦੇ ਮਹਾਂ-ਅਧਿਐਨ ਦੇ ਬਾਵਜੂਦ ਇਹ ਕਰਾਂਤੀ, ਅੰਦਰਲੀਆਂ ਕਮਜ਼ੋਰੀਆਂ ਕਾਰਨ, ਗੁੰਮ-ਸੁੰਮ ਬਣੀ ਰਹੀ। ਭਾਰੀ-ਭਰਕਮ ਵਿਸ਼ਲੇਸ਼ਨ ਤੋਂ ਪ੍ਰਾਪਤ ਹੋਏ ਸਿੱਟਿਆਂ ਦੀ ਸਚਾਈ ਦੇ ਸਿੱਧ ਹੋਣ ਦੀ ਸੰਭਾਵਨਾ, ਸੱਚ-ਮੁੱਚ ਦੇ ਸਥੂਲ ਸਬੂਤ ਦੀ ਅਣਹੋਂਦ ਕਾਰਨ ਨਜ਼ਰ ਨਹੀਂ ਸੀ ਆਉਂਦੀ।

ਮੁੱਢਲੀ ਸਾਖੀ ਪਰੰਪਰਾ ਬਾਰੇ ਘਚੋਲੇ ਦਾ ਵੱਡਾ ਕਾਰਨ, ਪ੍ਰਾਪਤ ਸਾਖੀ ਸੰਗ੍ਰਹਾਂ ਦੇ ਰਚਨਾ-ਕਾਲ ਦਾ ਅਨਿਸਚਤ ਹੋਣਾ ਹੈ; ਅਤੇ ਇਹ ਸਥਿਤੀ ਇਨ੍ਹਾਂ ਦੇ ਕਾਲ-ਕ੍ਰਮ ਨੂੰ ਸਥਿਰ ਕਰਨ ਵਿਚ ਵੀ ਅੜਿੱਕਾ ਬਣਦੀ ਹੈ। ਮਿਸਾਲ ਲਈ, ਵਲਾਇਤ ਵਾਲੀ ਨਾਂ ਨਾਲ ਸੱਦੀ ਜਾਂਦੀ ਜਨਮ ਸਾਖੀ ਨੂੰ ਹੁਣ ਤਕ ਸਭ ਤੋਂ ਪੁਰਾਣੀ ਖ਼ਿਆਲ ਕੀਤਾ ਜਾਂਦਾ ਹੈ। ਟਰੰਪ ਨੇ ਠੀਕ, *ਜਨਮ ਸਾਖੀ ਬਾਲਾ* ਨੂੰ ਨਵੀਂ, ਅਤੇ ਇਸ ਨੂੰ ਪੁਰਾਣੀ ਪਰੰਪਰਾ ਦੱਸਿਆ ਸੀ। ਭਾਈ ਵੀਰ ਸਿੰਘ ਨੇ ਇਸ ਤੋਂ ਇਸ਼ਾਰਾ ਲੈ ਕੇ ਇਸ ਦਾ ਨਾਂ *ਪੁਰਾਤਨ ਜਨਮ ਸਾਖੀ* ਰੱਖ ਦਿੱਤਾ, ਜੋ ਹੁਣ ਤਕ ਚੱਲ ਰਿਹਾ ਹੈ। ਹੁਣ ਇਸ ਦੀ ਇਹ ਪੁਰਾਤਨਤਾ ਮਗਰੋਂ ਨਹੀਂ ਲਹਿ ਰਹੀ, ਜਦੋਂ ਕਿ ਪੜਤਾਲ ਦੱਸਦੀ ਹੈ ਕਿ ਨਾ ਇਹ ਪੁਰਾਤਨ ਹੈ, ਅਤੇ ਨਾ ਹੀ ਪਹਿਲੀ ਸਾਖੀ ਰਚਨਾ ਹੈ। ਇਹ ਅਤੇ *ਜਨਮ ਸਾਖੀ ਬਾਲਾ* ਸਮਕਾਲੀਨ ਰਚਨਾਵਾਂ ਹਨ, ਜਿਨ੍ਹਾਂ ਨੇ ਇਕ ਦੂਜੇ ਨੂੰ ਪ੍ਰਭਾਵਤ ਵੀ ਕੀਤਾ ਹੈ। ਕਾਲ-ਕ੍ਰਮ ਅਨੁਸਾਰ ਇਸ ਦਾ ਸਾਖੀ ਪਰੰਪਰਾ ਵਿਚ ਚੌਥਾ ਸਥਾਨ ਬਣਦਾ

ਹੈ। ਅਜੇਹੀ ਪਿਛਲੇਰੀ ਰਚਨਾ ਨੂੰ ਜੇ ਪ੍ਰਥਮ ਮੰਨ ਕੇ ਸਾਖੀ ਪਰੰਪਰਾ ਦੇ ਸਿਰੇ 'ਤੇ ਰੱਖਿਆ ਜਾਏ ਤਾਂ ਸਾਖੀ-ਵਿਕਾਸ ਦਾ ਵਿਸ਼ਲੇਸ਼ਨ ਗੁੰਝਲਦਾਰ ਅਤੇ ਉਲਾਰ ਹੋਏ ਬਿਨਾਂ ਨਹੀਂ ਰਹਿ ਸਕਦਾ। ਪਰ ਜੇ ਸਹੀ ਇਤਿਹਾਸਕ ਪਰਿਪੇਖ ਵਿਚ ਬਣਦੇ ਸਥਾਨ 'ਤੇ ਰੱਖ ਕੇ ਵਾਚਿਆ ਜਾਏ, ਜਿਵੇਂ ਹਥਲੀ ਪੜਤਾਲ ਦੇ ਸਿੱਟਿਆਂ ਦਾ ਪੂਰਬ-ਦਰਸ਼ਨ ਸਪੱਸ਼ਟ ਕਰਦਾ, ਤਾਂ ਮਾਮਲਾ ਬਿਲਕੁਲ ਸਰਲ ਅਤੇ ਸਪੱਸ਼ਟ ਦਿਸਣ ਲੱਗਦਾ ਹੈ। ਮੈਕਲੌਡ ਵਾਂਗ ਪੂਰਬ-ਵਰਤੀ ਸੰਗ੍ਰਿਹਾਂ ਦੀ ਲੰਬੀ ਲੜੀ ਦੀ ਕਲਪਣਾ ਕਰਨ ਦੀ ਵੀ ਲੋੜ ਨਹੀਂ ਰਹਿੰਦੀ। ਅਸਲ ਵਿਚ ਹੁਣ ਤਕ ਹੋਏ ਅਧਿਐਨ ਜਾਂ ਵਿਸ਼ਲੇਸ਼ਨ, ਪ੍ਰਾਪਤ ਸਾਖੀ ਸੰਗ੍ਰਿਹਾਂ ਦੀ ਰਚਿਆਰਤਾ, ਰਚਨਾ-ਕਾਲ, ਰਚਨਾ-ਕ੍ਰਮ ਅਤੇ ਇਨ੍ਹਾਂ ਦੇ ਅੰਤਰ-ਸੰਬੰਧਾਂ ਨਾਲ ਜੁੜੇ ਮੁੱਦਿਆਂ ਦਾ ਮੰਨਣਯੋਗ ਹੱਲ ਨਹੀਂ ਲੱਭ ਸਕੇ; ਸਿੱਟੇ ਵਜੋਂ, ਅਜੇ ਤਕ ਭੰਬਲਭੂਸਾ ਬਣਿਆ ਹੋਇਆ ਹੈ।

*ਸਾਖੀ ਮਹਲ ਪਹਿਲੇ ਕੀ* ਦਾ ਸੰਪਾਦਨ ਅਤੇ ਪ੍ਰਕਾਸ਼ਨ, ਪੁਰਾਣੀ ਸਾਖੀ ਪਰੰਪਰਾ ਦੀ ਸਰੂਪ ਸਿੱਧੀ ਲਈ ਨਿਰੰਤਰ ਚੱਲ ਰਹੀ ਪ੍ਰਕਿਰਿਆ ਵਿਚ ਨਿਰਨਾਕਾਰੀ ਪਲਾਂ ਵਾਲੀ ਮਹੱਤਵਪੂਰਨ ਘਟਨਾ ਹੈ। ਉਂਜ ਤਾਂ ਮੁੱਢਲੀ ਸਾਖੀ ਪਰੰਪਰਾ ਦਾ ਪਿਛੋਕੜ ਗੁਆਚੇ ਪਲਾਂ ਦੀ ਸਦੀਆਂ ਲੰਬੀ ਦਾਸਤਾਨ ਹੈ, ਪਰ ਇਸ ਨਦੀਦ ਮੌਕੇ ਨੂੰ ਸਾਖੀ ਪਰੰਪਰਾ ਵਿਚ ਵਿਆਪੀਆਂ ਹਿਕਾਇਤਾਂ ਤੋਂ ਹਕੀਕਤ, ਮਿੱਥਾਂ ਤੋਂ ਯਥਾਰਥ ਨੂੰ ਨਿਖੇੜਨ ਲਈ, ਅਤੇ ਇਸ ਨਾਲ ਸਰੋਕਾਰ ਰੱਖਣ ਵਾਲੇ ਸਵਾਲਾਂ, ਜਿਨ੍ਹਾਂ ਨੂੰ ਹੁਣ ਤਕ ਨਾ ਕਦੇ ਖੁੱਲ੍ਹ ਕੇ ਅਤੇ ਨਾ ਸਬਲ ਢੰਗ ਨਾਲ ਹੀ ਵਿਚਾਰਿਆ ਗਿਆ ਹੈ, ਦੇ ਵਿਚਾਰਸ਼ੀਲ ਪੁਨਰ ਨਿਰੀਖਣ ਲਈ ਵੀ ਵਰਤਿਆ ਜਾਣਾ ਉੱਚਤ ਹੋਵੇਗਾ। ਬੇਸ਼ੱਕ, ਵਿਸ਼ਵਾਸਾਂ ਦੇ ਜਗਤ ਵਿਚ ਪ੍ਰਚੱਲਤ ਮਿੱਥਾਂ ਨੂੰ ਵੰਗਾਰਨਾ ਜੋਖਮ ਭਰਿਆ ਕੰਮ ਹੈ, ਪਰ ਮੂੰਹੋਂ ਬੋਲਦੇ ਯਥਾਰਥ ਅਤੇ ਅਟੱਲ ਤੱਥਾਂ ਤੋਂ ਮੂੰਹ ਮੋੜਨਾ ਵੀ ਸੱਚੇ ਆਚਾਰ ਅਤੇ ਵਿਚਾਰ ਨੂੰ ਪਿੱਠ ਦੇਣ ਤੁੱਲ ਹੈ।

ਕੁੱਝ ਇਕ ਕਲ੍ਹਾ-ਪੂਰਨ ਸਵਾਲਾਂ ਦਾ ਖੁਲਾਸਾ ਇਸ ਪ੍ਰਕਾਰ ਹੈ : ਸਾਢੇ ਤਿੰਨ ਸਦੀਆਂ ਪੁਰਾਣੀ ਇਕ ਮਿੱਥ ਹੈ : ਬਾਬੇ ਦੀ ਪਹਿਲੀ ਜਨਮ ਸਾਖੀ ਗੁਰੂ ਅੰਗਦ ਦੀ ਹਜ਼ੂਰੀ ਵਿਚ ਲਿਖੀ-ਲਿਖਾਈ ਗਈ। ਚੌਕਸੀ ਅਤੇ ਚਤੁਰਾਈ ਨਾਲ ਸਿਰਜੀ ਗਈ ਇਸ ਮਿੱਥ ਦਾ ਮੂਲ ਸਰੋਤ ਹੰਦਾਲੀ ਲਿਖਤ ਹੈ, ਪਰ ਇਸ ਨੂੰ ਪਾਲਿਆ-ਪਣਾਸਿਆ ਸਿੱਖ ਗਰੰਥਕਾਰਾਂ ਨੇ। ਇਸ ਨੂੰ 'ਪੂਰਬ ਪੋਥੀ' ਦੀ ਸੰਗਿਆ ਵੀ ਦਿੱਤੀ ਗਈ ਹੈ। ਮਿੱਥ ਦਾ ਦੂਜਾ ਭਾਗ ਹੈ : ਇਸ 'ਪੂਰਬ ਪੋਥੀ' ਨੂੰ ਪਹਿਲਾਂ ਮਿਹਰਵਾਨ ਨੇ ਵਿਗਾੜਿਆ, ਫੇਰ ਹੰਦਾਲੀ ਅਤੇ ਕਬੀਰ ਪੰਥੀ ਸਾਕਤਾਂ ਨੇ, ਇਹ ਕੌਤਕੀ ਯੋਗਦਾਨ ਸਿੱਖ ਗਰੰਥਕਾਰਾਂ ਦਾ ਖ਼ਾਸ ਹੈ! ਇਸ ਬੇਰੜਾ ਮਿੱਥ ਨੇ ਸਿੱਖ ਰਵਾਇਤ ਨੂੰ ਹੁਣ ਤਕ ਮਧੋਲੀ ਰੱਖਿਆ ਹੈ। *ਸਾਖੀ ਮਹਲੁ ਪਹਿਲੇ ਕੀ* ਦੇ ਪ੍ਰਸੰਗ ਵਿਚ ਇਸ ਮਿੱਥ ਦੀ ਸਥਿਤੀ ਦਾ ਮੁੱਦਾ ਵਿਚਾਰਨਯੋਗ ਹੈ।

ਸਮੁੱਚੀ ਪੁਰਾਣੀ ਸਾਖੀ ਪਰੰਪਰਾ, *ਜਨਮ ਸਾਖੀ ਬਾਲਾ* ਨੂੰ ਛੱਡ ਕੇ ਬਾਬੇ ਦਾ ਜਨਮ ਦਿਵਸ ਵਿਸਾਖ ਦਾ ਦੱਸਦੀ ਹੈ - ਬਾਬੇ ਦੇ ਚਲਾਣੇ ਤੋਂ 30 ਕੁ ਵਰ੍ਹਿਆਂ ਦੇ ਅੰਤਰਾਲ ਨਾਲ, ਜੋ ਮਨੁੱਖੀ ਯਾਦ ਦੀ ਸੁਜੀਵ ਮਿਆਦ ਹੈ, ਲਿਖੀ ਗਈ *ਸਾਖੀ ਮਹਲੁ ਪਹਿਲੇ ਕੀ* ਵਿਸਾਖ ਦੀ ਪੁਸ਼ਟੀ ਕਰਦੀ ਹੈ, ਪਰ ਮੰਨਿਆ-ਮਨਾਇਆ ਕੱਤਕ ਵਿਚ

ਜਾਂਦਾ ਹੈ। ਕੱਤਕ ਮਿਤੀ ਕੇਵਲ ਤੇ ਕੇਵਲ *ਜਨਮ ਸਾਖੀ ਬਾਲਾ* ਜਾਂ ਉਸ ਦੀਆਂ ਪਾਛੂ ਰਚਨਾਵਾਂ ਦਿੰਦੀਆਂ ਹਨ। ਹੈਰਾਨੀ ਵਾਲੀ ਗੱਲ ਹੈ ਕਿ ਕੱਤਕ ਦੀ ਪੂਰਨਮਾਸ਼ੀ ਬਾਬਾ ਸ੍ਰੀ ਚੰਦ ਦਾ ਜਨਮ ਦਿਨ ਹੈ, ਗੁਰੂ ਨਾਨਕ ਦੇਵ ਦਾ ਨਹੀਂ। ਇਹ ਵਿਚਾਰਿਆ ਜਾਣਾ ਵੀ ਬਣਦਾ ਸੀ ਕਿ ਸਹੀ ਮਿਤੀ ਤੇ ਸਥਿਤੀ ਨੂੰ ਵਿਗਾੜਿਆ ਕਿਸ ਨੇ ? ਜਨਮ ਦਿਨ ਮਨਾਉਣ ਦੀ ਪੂਰਬੀ ਸਭਿਆਚਾਰ ਵਿਚ ਕੋਈ ਰੀਤ ਨਾ ਹੋਣ ਦੇ ਬਾਵਜੂਦ ਗੁਰਪੁਰਬ, ਉਹ ਵੀ ਗ਼ਲਤ ਦਿਨ 'ਤੇ ਮਨਾਉਣ ਵਾਲੀ ਰਵਾਇਤ ਕਿਵੇਂ ਤੁਰੀ ?

ਗੁੰਝਲਦਾਰ ਸਵਾਲ ਜਿਸ ਨੂੰ ਪੜਤਾਲਵੇਂ ਨਿਰੀਖਣ ਦੀ ਲੋੜ ਹੈ, ਪੁਰਾਣੀ ਸਾਖੀ ਪਰੰਪਰਾ ਦੇ ਹਟਕ ਕੇ ਪ੍ਰਕਾਸ਼ ਵਿਚ ਆਉਣ ਨਾਲ ਜੁੜਿਆ ਹੋਇਆ ਹੈ। ਸਾਰੀ ਸਾਖੀ ਪਰੰਪਰਾ ਦਾ ਮੁੱਢ, *ਸਾਖੀ ਮਹਲੁ ਪਹਿਲੇ ਕੀ*, (ਰਚਨਾ-ਕਾਲ 1570-74 ਈ.) ਹੁਣ, ਲਗਭਗ ਸਵਾ ਚਾਰ ਸੌ ਸਾਲ ਬਾਅਦ ਪ੍ਰਕਾਸ਼ ਵਿਚ ਆ ਰਹੀ ਹੈ; ਪੁਰਾਤਨ (ਰਚਨਾ-ਕਾਲ 1657-59 ਈ.) ਨੂੰ ਸਵਾ ਦੋ ਸੌ ਸਾਲ ਲੱਗੇ। ਪਰ ਇਸ ਦੀ ਸਮਕਾਲੀ ਅਤੇ ਪ੍ਰਤਿਕਿਰਿਅਕ *ਜਨਮ ਸਾਖੀ ਬਾਲਾ*, ਸਦਾ-ਬਹਾਰ, 'ਪ੍ਰਾਚੀਨ ਪਰਚੱਲਤ ਪੁਸਤਕ' ਬਣ ਕੇ ਸਿੱਖ ਜਗਤ ਅਤੇ ਸਿੱਖ ਸਾਈਕੀ 'ਤੇ ਛਾਈ ਰਹੀ, ਕਾਰਨ ? ਜਿਸ ਪੁਸਤਕ ਦਾ ਇਕ ਚੌਥਾਈ ਹਿੱਸਾ ਗੁਰੂ ਨਿੰਦਿਆ ਨਾਲ ਭਰਿਆ ਹੋਇਆ ਹੈ ਤੇ ਬਾਕੀ ਪੁਰਾਣਕ ਗਪੌੜਾਂ ਨਾਲ, ਉਹ ਬਾਬੇ ਦੇ ਨਾਮ-ਲੇਵਾ ਜਗਤ ਵਿਚ ਪ੍ਰਚੱਲਤ ਕਿਵੇਂ ਹੋਈ ? ਪ੍ਰਾਚੀਨ ਕਿੰਨੀ ਕੁ ਹੈ ? ਇਹ ਬਿਖੜੇ ਸਵਾਲ, ਡੂੰਘੇ ਅਧਿਐਨ ਅਤੇ ਅਲੋਚਨਾਤਮਕ ਵਿਸ਼ਲੇਸ਼ਨ ਦੇ ਤਲਬਗਾਰ ਹਨ।

*ਜਨਮ ਸਾਖੀ ਬਾਲਾ*, ਕਮੱਤੀਆ ਦੀ ਰਚੀ ਹੋਈ ਹੈ ਜਿਸ ਦਾ ਉਦੇਸ਼ ਗੁਰੂ ਸਾਹਿਬਾਨ ਦਾ ਚਰਿਤਰਘਾਤ ਕਰ ਕੇ ਉਨ੍ਹਾਂ ਦੇ ਅਨੁਯਾਈਆਂ ਦੇ ਮਨਾਂ ਵਿਚ ਬੇਪਰਤੀਤੀ ਦੀ ਭਾਵਨਾ ਭਰਨਾ ਸੀ। ਸਥਿਤੀ ਦਾ ਵਿਅੰਗ ਇਹ ਹੈ ਕਿ ਸਿੱਖ ਜਗਤ ਵਿਚ ਸਭ ਤੋਂ ਵੱਧ ਇਹੋ ਜਨਮ ਸਾਖੀ ਪਰਵਾਨ ਚੜ੍ਹੀ। ਇਸ ਦੇ ਉਲਟ, ਗੁਰੂ ਬੰਸਜ ਮਨੋਹਰ ਦਾਸ ਮਿਹਰਵਾਨ, ਬਾਬੇ ਦਾ ਅਨਿਨ ਭਗਤ ਤੇ ਸ਼ਰਧਾਲੂ, ਗੁਰਬਾਣੀ ਦਾ ਬੇਜੋੜ ਵਿਆਖਿਆਕਾਰ, ਨਫ਼ੀਸ ਪਰਮਾਰਥਕ ਸ਼ੈਲੀ ਦਾ ਸਿਰਜਕ, ਅਤੇ ਸਫਲ ਗੋਸ਼ਟੀਕਾਰ ਹੈ, ਉਸ ਉੱਤੇ 'ਪੂਰਬ ਪੋਥੀ' ਨੂੰ ਵਿਗਾੜਨ ਦਾ ਦੋਸ਼, ਸਾਡੇ ਸਿਆਣਿਆਂ ਵੱਲੋਂ, ਦੋ ਸਦੀਆਂ ਤੋਂ ਲੱਗਦਾ ਆਇਆ ਹੈ। ਇਸ ਜੱਗੋਂ ਤੇਰ੍ਹਵੀਂ, ਦੀ ਵਿਚਾਰਸ਼ੀਲ ਪੜਤਾਲ ਸਮੇਂ ਦਾ ਤਕਾਜ਼ਾ ਹੈ। ਇਸ ਨਾਲ ਇਕ ਇਤਿਹਾਸਕ ਬਖਾਦ ਦਾ ਰਹੱਸ ਬੇਪਰਦ ਹੋ ਸਕੇਗਾ; ਨਾਲ ਹੀ *ਸਾਖੀ ਮਹਲੁ ਪਹਿਲੇ ਕੀ* ਦੀ ਬੁਨਿਆਦ 'ਤੇ ਉਸਰੀ ਮੁੱਢਲੀ ਸਾਖੀ ਪਰੰਪਰਾ ਦੀ ਸਾਰਥਕਤਾ ਵਧੇਰੇ ਸਪੱਸ਼ਟ ਹੋ ਸਕੇਗੀ।

ਬਾਲਾ ਵਰਤਾਰਾ : *ਪੁਰਾਤਨ ਜਨਮ ਸਾਖੀ* ਦੇ ਪ੍ਰਕਾਸ਼ ਵਿਚ ਆਉਣ (1884 ਈ.) ਤੋਂ ਪਹਿਲਾਂ 'ਬਾਲਾ' ਹੀ ਪਰਮਾਣ ਸੀ। *ਜਨਮ ਸਾਖੀ ਬਾਲਾ* ਵਿਚ ਉਸ ਨੂੰ ਬਾਬੇ ਦੇ ਸਫ਼ਰਾਂ ਦਾ ਸਾਥੀ, ਤਥਾ-ਕਥਿਤ 'ਪੂਰਬ ਪੋਥੀ' ਦਾ ਲਿਖਾਰੀ, ਬਾਬੇ ਦਾ ਨਿਗਰਾਨ ਯਾਨੀ ਬਦਰੱਕੇ ਦੇ ਤੌਰ 'ਤੇ ਵੀ ਉਭਾਰਿਆ ਗਿਆ, ਪਰ ਉੱਤਰ 'ਪੁਰਾਤਨ' ਕਾਲ ਵਿਚ ਬਾਲਾ ਪੈਰਾਡੌਕਸ ਬਣ ਗਿਆ। ਗੁਰਮੁਖ ਸਿੰਘ ਤੇ ਕਰਮ ਸਿੰਘ ਜੋੜੀ ਦੀ ਤਾਰਕੀ ਸੋਚ ਨੂੰ ਪ੍ਰਨਾਈ ਪਹੁੰਚ ਨੇ, ਬਾਲਾ ਵਾਸਤਵਿਕਤਾ ਦੇ ਅਲੋਚਨਾਤਮਕ ਨਿਰੀਖਣ ਰਾਹੀਂ ਉਸ ਨੂੰ ਬਾਬੇ ਦੇ ਸਫ਼ਰਾਂ ਦੇ ਸਾਥੀ ਦੇ ਤੌਰ 'ਤੇ ਨਕਾਰ ਦਿੱਤਾ।

ਗੁਰਬਚਨ ਕੌਰ ਦੀ ਖੋਜ ਨੇ ਸਫਲ ਤੇ ਸਬਲ ਰੂਪ ਵਿਚ ਬਾਲਾ ਸੰਧੂ ਨੂੰ ਹੰਦਾਲ ਦੇ ਵੱਡੇ ਪੁੱਤਰ ਬਾਲ ਚੰਦ ਘਣਰਾਸ ਦੇ ਅਨੁਰੂਪ ਵਜੋਂ ਸਥਾਪਤ ਕਰ ਦਿੱਤਾ, ਜਿਸ ਨਾਲ ਬਾਲਾ-ਵਰਤਾਰੇ 'ਤੇ ਨਵੀਂ ਖਿੜਕੀ ਖੁੱਲ੍ਹੀ। ਤਾਂ ਵੀ, ਰੂੜ੍ਹੀਵਾਦੀ ਬਾਲਾ ਪ੍ਰਸਤ ਲਾਬੀ ਹਕੀਕਤਾਂ ਨਾਲ ਸਮਝੌਤਾ ਕਰਨ ਲਈ ਅਜੇ ਤਿਆਰ ਨਹੀਂ। *ਸਾਖੀ ਮਹਲੁ ਪਹਿਲੇ ਕੀ* ਦੇ ਪ੍ਰਸੰਗ ਵਿਚ ਬਾਲਾ ਵਾਸਤਵਿਕਤਾ ਦੇ ਵਿੰਨ੍ਹਵੇਂ ਪਰੀਖਣ ਨਾਲ ਬਾਲਾ ਵਰਤਾਰੇ ਸਬੰਧੀ ਕਈ ਹਨੇਰੀਆਂ ਪਰਤਾਂ 'ਤੇ ਪ੍ਰਕਾਸ਼ ਪੈਣ ਦੀ ਸੰਭਾਵਨਾ ਉਜਾਗਰ ਹੋਈ ਹੈ। ਇਸ ਵਿਵੇਚਨ ਸਦਕਾ, ਬਾਲਾ ਪ੍ਰਸਤ ਲਾਬੀ ਦੇ ਨਾਲ-ਨਾਲ ਲਕੀਰ-ਦੇ-ਫ਼ਕੀਰ ਲੇਖਕਾਂ ਅਤੇ ਲਾਈ-ਲੱਗ ਇਤਿਹਾਸਕਾਰਾਂ ਦਾ ਯੋਗਦਾਨ ਵੀ ਸਕੈਨਰ ਹੇਠ ਆ ਸਕੇਗਾ।

*ਸਾਖੀ ਮਹਲੁ ਪਹਿਲੇ ਕੀ* ਦੀ ਰਚਿਆਰਤਾ ਅਤੇ ਰਚਨਾ-ਕਾਲ ਨਾਲ ਜੁੜੇ ਮੁੱਦਿਆਂ ਦੇ ਨਿਪਟਾਰੇ ਅਤੇ ਉਪਰੋਕਤ ਸਵਾਲਾਂ ਅਤੇ ਸਰੋਕਾਰਾਂ ਨੂੰ ਮੁਖ਼ਾਤਬ ਹੋਣ ਵੇਲੇ ਆਧਾਰਹੀਣ ਮਨੌਤਾਂ, ਮੰਤਵੀ ਮਿੱਥਾਂ ਜਾਂ ਅਟਕਲਬਾਜ਼ੀ 'ਤੇ ਨਿਰਭਰ ਹੋਣ ਦੀ ਥਾਂ, ਪੜਤਾਲੇ ਜਾ ਸਕਣ ਵਾਲੇ ਦਸਤਾਵੇਜ਼ੀ ਸਬੂਤਾਂ, ਭਰੋਸੇਯੋਗ ਗਵਾਹੀਆਂ ਅਤੇ ਹੁਣ ਤਕ ਅਣਗੌਲੇ ਤੇ ਅਣਵਰਤੇ ਸਰੋਤਾਂ ਨੂੰ ਹੀ ਆਧਾਰ ਬਣਾ ਕੇ ਗਤੀਸ਼ੀਲ ਖੋਜ ਅਤੇ ਪੜਤਾਲ ਤੋਂ ਪ੍ਰਾਪਤ ਹੋਣ ਵਾਲੇ ਸਿੱਟਿਆਂ ਦੇ ਵਿਸ਼ਲੇਸ਼ਨ ਜਾਂ ਵਿਆਖਿਆ ਲਈ, ਅਤੇ ਅੰਤ ਵਿਚ ਕਿਸੇ ਨਿਰਨੇ 'ਤੇ ਪੁੱਜਣ ਲਈ, ਕੇਵਲ ਤਰਕ ਅਤੇ ਤੱਥਾਂ ਦੇ ਸੁਮੇਲ ਵਾਲੇ ਹਥਿਆਰ 'ਤੇ ਨਿਰਭਰਤਾ ਜ਼ਰੂਰੀ ਹੈ। ਸੀਹਾਂ ਉਪਲ ਦੀ ਅਧੂਰੀ ਰਹਿ ਗਈ *ਸਾਖੀ ਮਹਲੁ ਪਹਿਲੇ ਕੀ* ਦਾ ਇਹ ਸੰਪਾਦਨ ਵੀ ਪੂਰਨ ਨਹੀਂ ਹੋ ਸਕਦਾ, ਸੰਪਾਦਕ ਇਸ ਗੱਲੋਂ ਸੁਚੇਤ ਹੈ।

*ਸੰਕੇਤਾਵਲੀ :*

| | | |
|---|---|---|
| *loc.cit.* | : | *ਸਥਾਨੋਕਤ* |
| *op.cit.* | : | *ਕਿਰਤੋਕਤ* |
| *ibid* | : | *ਉਹੀ* |
| *infra* | : | *ਉਤਰੋਕਤ* |
| *supra* | : | *ਪੂਰਥੋਕਤ* |
| quoted | : | ਕਥੋਕਤੀ |
| et al | : | ਤੇ ਹੋਰ |
| cf. | : | ਵੇਖੋ/ਮੇਲੋ |
| *(sic)* | : | *(ਯਥਾ)* |

# 1
# ਸਾਖੀ ਪਰੰਪਰਾ ਦਾ ਅਰੰਭ
## ਸ਼ਾਨਦਾਰ ਸਫ਼ਰ ਦੇ ਮੁੱਢਲੇ ਨਿਸ਼ਾਨ

ਸਾਖੀ ਪਰੰਪਰਾ ਦਾ ਮੁੱਢ ਬੰਨ੍ਹਣ ਵਾਲੀ *ਸਾਖੀ ਮਹਲੁ ਪਹਿਲੇ ਕੀ* ਦੇ ਸਹੀ ਅਤੇ ਸ਼ੁੱਧ ਪਾਠ ਨਿਰਧਾਰਨ ਲਈ, ਪਾਠ-ਮੇਲ ਵਾਸਤੇ ਘੱਟੋ-ਘੱਟ ਤਿੰਨ ਜਾਂ ਚਾਰ ਖਰੜਿਆਂ ਦਾ ਕੋਲ ਹੋਣਾ ਬਹੁਤ ਜ਼ਰੂਰੀ ਸੀ; ਖ਼ਿਆਲ ਨਹੀਂ ਸੀ ਕਿ ਇਸ ਗਿਣਤੀ ਦੇ ਉਤਾਰੇ ਮਿਲ ਸਕਣਗੇ। ਕੱਲ੍ਹ ਤਕ ਜਿਸ ਰਚਨਾ ਬਾਰੇ ਕੇਵਲ ਕਿਆਸ-ਆਰਾਈਆਂ ਤੋਂ ਵੱਧ ਸਾਡੇ ਪੱਲੇ ਕੁਝ ਨਹੀਂ ਸੀ, ਉਸ ਸਬੰਧੀ ਇੱਕੋ ਸਮੇਂ ਏਨੀ ਸਮੱਗਰੀ ਇਕੱਠੀ ਹੋ ਸਕਣਾ, ਨਾ ਕੇਵਲ ਮੁਸ਼ਕਲ ਬਲਕਿ ਅਸੰਭਵ ਕਾਰਜ ਲੱਗਦਾ ਸੀ; ਪਰ ਇਹ ਸੰਭਵ ਹੋ ਗਿਆ। ਲਗਾਤਾਰ ਜਤਨਾਂ ਦੇ ਨਤੀਜੇ ਵਜੋਂ, ਇਸ ਸਬੰਧ ਵਿਚ ਚਾਰ ਕੰਮ-ਚਲਾਊ ਉਤਾਰਿਆਂ ਦੀ ਨਿਸ਼ਾਨਦੇਹੀ ਸੰਭਵ ਹੋ ਸਕੀ ਹੈ। *ਪ੍ਰੋ.ਪ੍ਰੀ.ਸਿੰ. ਖਰੜਾ 320*, ਤੋਂ ਇਲਾਵਾ *ਬੀ40 ਜਨਮ ਸਾਖੀ*, ਜੋ ਪ੍ਰਕਾਸ਼ੇ ਰੂਪ ਵਿਚ ਪ੍ਰਾਪਤ ਹੈ, *ਭਾ.ਵਿ.ਪ. ਖਰੜਾ 194*, ਅਤੇ *ਡੀ.ਏ.ਵੀ. ਖਰੜਾ 2000*, ਇਸ ਦੇ ਮੂਲ ਪਾਠ ਨੂੰ ਅਸਲੀ ਰੂਪ ਵਿਚ ਸੰਭਾਲੀ ਬੈਠੇ ਹਨ। ਪ੍ਰਾਪਤ ਖਰੜਿਆਂ ਬਾਰੇ ਨਿਮਨੋਕਤ ਵੇਰਵੇ ਸਹਿਤ ਜਾਣਕਾਰੀ ਜੋ ਇਕੱਤਰ ਹੋ ਸਕੀ ਹੈ, ਇਸ ਖੇਤਰ ਵਿਚ ਦਿਲਚਸਪੀ ਰੱਖਣ ਵਾਲੇ ਹਲਕੇ ਲਈ ਲਾਹੇਵੰਦ ਰਹੇਗੀ, ਇਹ ਆਸ ਕੀਤੀ ਜਾਂਦੀ ਹੈ।

### ਖਰੜਿਆਂ ਦੀ ਨਿਸ਼ਾਨਦੇਹੀ

(1) *ਪ੍ਰੋ.ਪ੍ਰੀ.ਸਿੰ. ਖਰੜਾ 320* ਦੀ ਨੁਹਾਰ: ਆਕਾਰ 15 x 22ਸਮ ਲਿਖਤ 11 x 17ਸਮ, ਕਿਤਾਬੀ ਰੂਪ; ਕੁੱਲ ਪੱਤਰੇ 172, ਪ੍ਰਤੀ ਪੰਨਾ 13 ਸਤਰਾਂ, ਔਸਤਨ 20 ਅੱਖਰ ਪ੍ਰਤੀ ਸਤਰ; ਦੁਪਾਸੀ ਦੂਹਰਾ ਲਾਲ ਹਾਸ਼ੀਆ; ਕਾਗਜ਼ ਸਿਆਲਕੋਟੀ, ਖੁਰਦਰਾ, ਭੁਰਭੁਰਾ; ਪਹਿਲੇ 128 ਪੱਤਰੇ ਗੁਰਬਾਣੀ ਸੰਗ੍ਰਹਿ; 'ਸਾਖੀ' ਪੱਤਰਾ 129 ਤੋਂ ਅੱਗੇ ਚੱਲਦੀ ਹੈ, ਇਸ ਹਿੱਸੇ ਦੇ ਪੱਤਰਾ-ਅੰਕ ਨਹੀਂ ਲੱਗੇ; ਸੁਜਿਲਦ, ਹਾਲਤ ਖ਼ਸਤਾ, ਖਰੜੇ ਦੇ ਖੂੰਜੇ ਭੁਰ-ਭੁਰ ਕੇ ਗੋਲਾਏ ਹੋਏ; ਮਿਤੀ-ਰਹਿਤ, ਪਰ ਅੱਖਰਾਂ ਦੀ ਬਣਤ ਅਤੇ ਕਾਗਜ਼ ਦੀ ਸੂਰਤ ਤੋਂ ਇਹ ਕਾਫ਼ੀ ਪੁਰਾਣਾ ਨੁਸਖ਼ਾ ਦਿਖਾਈ ਦਿੰਦਾ ਹੈ; ਲਿਖਾਈ, ਕਸਬੀ ਲਿਖਾਰੀ ਦੀ, ਪੱਕੀ; ਪਾਠ 'ਕਰੋੜੀਏ ਦੀ ਸਾਖੀ' 'ਤੇ ਮੁੱਕਦਾ ਹੈ। ਇਸ ਦਾ ਸਰੋਤ ਘਰਾਚੋਂ ਦਾ ਸੋਢੀ ਪਰਵਾਰ ਹੈ, ਜਿਸ ਦਾ ਪਿਛੋਕੜ ਮਿਹਰਵਾਨ-ਕਿਆਂ ਵਾਲੀ ਸੰਪਰਦਾ ਨਾਲ ਜਾ ਜੁੜਦਾ ਹੈ, ਇਸ ਲਈ ਇਸ ਦੀ ਭਰੋਸੇਯੋਗਤਾ ਅਤੇ ਪਰਮਾਣਕਤਾ ਬਾਰੇ ਸ਼ੱਕ ਦੀ ਕੋਈ ਗੁੰਜਾਇਸ਼ ਨਹੀਂ ਰਹਿੰਦੀ।

ਖਰੜੇ ਦੀ ਪ੍ਰਾਪਤੀ: ਇਹ ਖਰੜਾ ਪ੍ਰੋ. ਪ੍ਰੀਤਮ ਸਿੰਘ ਦੇ ਨਿੱਜੀ ਸੰਗ੍ਰਹਿ ਵਿਚ

ਕ੍ਰਮਾਂਕ 320 'ਤੇ ਸੁਰੱਖਿਅਤ ਸੀ। ਉਨ੍ਹਾਂ ਦੇ ਦੇਹਾਂਤ ਤੋਂ ਬਾਅਦ ਇਹ, ਉਨ੍ਹਾਂ ਦੇ ਕੁੱਲ ਖਰੜਾ ਸੰਗ੍ਰਹਿ ਸਮੇਤ, ਗੁ.ਨਾ.ਦੇ. ਯੂਨੀਵਰਸਿਟੀ ਅੰਮ੍ਰਿਤਸਰ, ਨੂੰ ਚਲਾ ਗਿਆ। ਉਨ੍ਹਾਂ ਦੇ ਦੱਸਣ ਅਨੁਸਾਰ ਇਹ ਉਨ੍ਹਾਂ ਨੂੰ ਘਰਾਚੋਂ[1] ਤੋਂ ਬੜੇ ਨਾਟਕੀ ਢੰਗ ਨਾਲ ਪ੍ਰਾਪਤ ਹੋਇਆ ਸੀ। ਸੁਨਾਮ ਤੋਂ ਪਟਿਆਲੇ ਜਾਂਦਿਆਂ ਰਾਹ ਵਿਚ ਘਰਾਚੋਂ ਦੇ ਅੱਡੇ 'ਤੇ ਬਸ ਰੁਕੀ। ਘਰਾਚੋਂ ਅਠਾਰ੍ਹਵੀਂ-ਉੱਨ੍ਹੀਵੀਂ ਸਦੀ ਦੇ ਧਾਰਮਕ ਖੇਤਰ ਵਿਚ ਮਸ਼ਹੂਰ ਨਗਰ ਰਿਹਾ ਹੋਣ ਕਰ ਕੇ, ਇਥੋਂ ਪੁਰਾਣੀਆਂ ਹੱਥ-ਲਿਖਤਾਂ ਮਿਲ ਸਕਣ ਦੀ ਸੰਭਾਵਨਾ ਸੀ, ਜਿਸ ਨੂੰ ਮੁੱਖ ਰੱਖ ਕੇ, ਸਫ਼ਰ ਵਿੱਚੇ ਛੱਡ, ਉਤਰ ਕੇ ਪਿੰਡ ਜਾ ਵੜੇ। ਸੰਭਾਵਨਾ ਵਾਲੇ ਟੀਚੇ ਤੋਂ ਕੁਝ ਹੱਥ-ਪੱਲੇ ਨਾ ਲੱਗਾ। ਇਤਫ਼ਾਕ ਹੀ ਸਮਝੋ ਕਿ ਇਕ ਗਲੀ ਵਿੱਚੋਂ ਲੰਘਦਿਆਂ ਕਿਸੇ ਘਰ ਵਿੱਚੋਂ, ਘਰੇਲੂ ਖ਼ਾਨਾ-ਜੰਗੀ ਕਾਰਨ, ਬਹੁਤ ਕੁਝ ਗਲੀ ਵਿਚ ਡਿੱਗਦਾ ਵੇਖਣ ਨੂੰ ਮਿਲਿਆ, ਜਿਸ ਵਿਚ ਸ਼ਾਮਲ ਸੀ, ਇਹ ਵਿਚਾਰ ਅਧੀਨ ਖਰੜਾ। ਅੱਕਲਕਾਂਦ ਹੋਏ ਮਾਲਕ ਪਾਸੋਂ ਇਸ ਦੀ ਪ੍ਰਾਪਤੀ ਬੜੀ ਆਸਾਨੀ ਨਾਲ ਹੋ ਗਈ। ਦੇਸਾ ਸਿੰਘ ਨਾਂ ਦਾ ਇਹ ਬੰਦਾ ਸੋਢੀ ਪਰਵਾਰ ਨਾਲ ਸੰਬੰਧਤ ਸੀ।[1] ਘਰਾਚੋਂ ਵਿਚ ਮਿਹਰਵਾਨ ਦੇ ਪੁੱਤਰ ਕਰਨ ਮੱਲ ਦੀ ਬੰਸ ਦੇ ਸੋਢੀਆਂ ਦਾ ਵਸੇਬਾ ਹੈ। ਮਨੋਹਰ ਦਾਸ ਮਿਹਰਵਾਨ ਇਕ ਪ੍ਰਤਿਭਾਵਾਨ ਲੇਖਕ ਸੀ, ਜਿਸ ਦੇ ਨਾਂ ਨਾਲ ਜਾਣੀਦੀ *ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ*, ਦੀ ਪਹਿਲੀ ਪੋਥੀ ***ਸੱਚਖੰਡ*** ਉਸ ਦੀ ਆਪਣੀ ਲਿਖਤ ਮੰਨੀ ਜਾਂਦੀ ਹੈ; ***ਸਾਖੀ ਮਹਲੁ ਪਹਿਲੇ ਕੀ*** ਉਸ ਦੀ ਸਰੋਤ ਸਮੱਗਰੀ ਦਾ ਹਿੱਸਾ ਸੀ, ਇਸ ਦੇ ਪੱਕੇ ਸਬੂਤ ਮਿਲਦੇ ਹਨ।

ਇਸ ਨੁਸਖ਼ੇ ਦੀ ਪ੍ਰਾਪਤੀ ਵਿਚ ਅਸਮਾਨੀ ਰਹਿਮਤ ਅਤੇ ਇਤਫ਼ਾਕ ਦਾ ਰੋਲ ਵੀ ਹੋ ਸਕਦਾ ਹੈ, ਪਰ ਖਰੜਿਆਂ ਦੀ ਸਾਂਭ-ਸੰਭਾਲ ਨੂੰ ਸਮਰਪਤ ਇਸ ਦੇ ਪਾਤਰ ਦੀ ਸਿਦਕ-ਦਿਲੀ ਅਤੇ ਲਗਨ ਦੀ ਦਾਦ ਵੀ ਦੇਣੀ ਬਣਦੀ ਹੈ। ਮਿਹਨਤਾਂ ਅਤੇ ਰਹਿਮਤਾਂ ਬਰੋ-ਬਰਾਬਰ ਚੱਲਦੀਆਂ ਹਨ।

(2) *ਭਾ.ਵਿ.ਪ. ਖਰੜਾ 194*: ਇਹ ਨੁਸਖ਼ਾ ਵਿਭਾਗ ਦੇ ਹੱਥ-ਲਿਖਤ ਸੰਗ੍ਰਹਿ

---

1. ਸਿੱਖ ਇਤਿਹਾਸ ਵਿਚ ਮੀਣਾ ਸੱਦੇ ਜਾਂਦੇ ਪਿਰਥੀ ਚੰਦ ਦੇ ਬੰਸਜ, ਹਰਿਮੰਦਰ ਦੀ ਸੇਵਾ-ਸੰਭਾਲ 1696 ਈ. ਤਕ ਕਰਦੇ ਰਹੇ; ਹਰਿਜੀ ਦੀ ਮੌਤ ਤੋਂ ਬਾਅਦ ਉਸ ਦੇ ਜਾ-ਨਸ਼ੀਨ ਨਿੱਜੀ ਰੰਜਸ਼ਾਂ ਕਾਰਨ ਦਰਬਾਰ ਸਾਹਿਬ ਦਾ ਕਾਰਜ-ਭਾਰ ਸੰਭਾਲ ਨਾ ਸਕੇ; ਮੀਣਾ ਸੰਗਤ ਕਈ ਹਿੱਸਿਆਂ ਵਿਚ ਵੰਡੀ ਗਈ। (ਵੇਖੋ : *ਸ਼ਹੀਦ ਬਿਲਾਸ*, ਸੰਪਾ. ਗਰਜਾ ਸਿੰਘ, 1961 ਪੰਨਾ 69-73) ਅੰਮ੍ਰਿਤਸਰ ਤੋਂ ਉੱਠ ਕੇ ਹਰਿਜੀ ਦਾ ਪੁੱਤਰ ਹਰਿਗੋਪਾਲ, ਮੁਹੰਮਦੀਪੁਰ ਅਤੇ ਪੋਤਰੇ ਕੰਵਲ ਨੈਣ ਨੇ ਢਿਲਵੀਂ ਜਾ ਡੇਰੇ ਲਾਏ। ਬਾਅਦ ਵਿਚ ਹਰਿਗੋਪਾਲ ਦੇ ਵਾਰਸ ਵੀ ਮੁਹੰਮਦੀਪੁਰ ਤੋਂ ਉੱਠ ਕੇ 'ਗੁਰੂ ਹਰਿ ਸਹਾਏ' ਆ ਵੱਸੇ। (ਵੇਖੋ, '*ਸਿੱਖਾਂ ਦਾ ਛੋਟਾ ਮੇਲ*', ਪ੍ਰੋ. ਪ੍ਰੀਤਮ ਸਿੰਘ ਤੇ ਡਾ. ਜੋਗਿੰਦਰ ਸਿੰਘ ਆਹਲੂਵਾਲੀਆ, 2009, ਪੰਨਾ 123-134) ਮੀਣਿਆਂ ਦੀਆਂ ਇਨ੍ਹਾਂ ਮੂਹੀਆਂ ਅਤੇ ਇਨ੍ਹਾਂ ਦੇ ਪੈਰੋਕਾਰਾਂ, ਜਿਵੇਂ ਦੀਵਾਨੇ ਆਦਿ ਦਾ ਕਾਰਜ-ਖੇਤਰ ਮਾਲਵਾ ਬਣ ਗਿਆ।

ਮਿਹਰਵਾਨ ਦੇ ਪੁੱਤਰ ਕਰਨ ਮੱਲ ਦੀ ਬੰਸ ਵਿੱਚੋਂ ਘਰਾਚੋਂ ਨਿਵਾਸੀ ਦੱਖਣੀ ਰਾਏ ਪੁੱਤਰ ਨਿਰੰਜਨ ਰਾਏ, ਚੰਗੇ ਪਰਤਾਪ ਵਾਲਾ ਬੰਦਾ ਸੀ, ਜਿਸ ਨੂੰ ਪਟਿਆਲਾ ਰਿਆਸਤ ਵੱਲੋਂ ਦੋ ਪਿੰਡ, ਕਪਿਆਲ ਅਤੇ ਬੁਟਰਿਆਨਾ, ਜਾਗੀਰ ਵਿਚ ਮਿਲੇ ਹੋਏ ਸਨ। (ਵੇਖੋ, *ਮਹਾਨ ਕੋਸ਼*, 1960, ਪੰਨਾ 463) ਇਸੇ ਖ਼ਾਨਦਾਨ ਦਾ ਉਦਾਸੀ ਤਲੋਕਾ ਰਾਮ ਵੱਡਾ ਵਿਦਵਾਨ ਸੀ, ਜਿਸ ਕਰਕੇ ਘਰਾਚੋਂ ਧਾਰਮਕ ਵਿੱਦਿਆ ਦਾ ਕੇਂਦਰ ਵੀ ਬਣਿਆ ਰਿਹਾ। ਮੀਣਿਆਂ ਅਤੇ ਉਨ੍ਹਾਂ ਦੇ ਪੈਰੋਕਾਰਾਂ ਦੇ ਉਪਜਾਏ ਸਾਹਿਤ ਦੇ ਅਨੇਕਾਂ ਖਰੜੇ ਅਤੇ ਉਤਾਰੇ, ਪ੍ਰੋ. ਪ੍ਰੀਤਮ ਸਿੰਘ ਨੂੰ ਮਾਲਵਾ ਖੇਤਰ ਵਿੱਚੋਂ ਮਿਲੇ ਸਨ।

ਵਿਚ ਨੰ. 194 'ਤੇ ਸੁਰੱਖਿਅਤ ਹੈ। ਖੋਜੀਆਂ ਲਈ ਇਸ ਦੀ ਪਹਿਚਾਣ LD 194 ਵਜੋਂ ਬਣੀ ਹੋਈ ਹੈ। ਚਿਹਨ-ਚੱਕਰ: ਗੁਟਕਾ ਆਕਾਰ, 15 x 10ਸਮ, ਲਿਖਤ 12 x 7.5ਸਮ, ਕੁੱਲ ਪੱਤਰੇ 1-100, 1, 2, 43-117; ਪੱਤਰਾ 1, 3, 12, 34, 67-71 ਗ਼ਾਇਬ ਹੋਣ ਕਰਕੇ ਪਾਠ ਖੰਡੂ; ਲਿਖਾਰੀ ਅੰਕ-ਵਿੱਦਿਆ ਤੋਂ ਕੋਰਾ ਹੈ, ਅੰਕ 100 ਤੋਂ ਅੱਗੇ 1, 2, ਫੇਰ ਅੰਕ 43 ਨਾਲ ਨਵਾਂ ਕ੍ਰਮਾਂਕ ਸ਼ੁਰੂ ਕਰਨਾ ਇਸ ਤੱਥ ਦਾ ਪਰਮਾਣ ਹੈ; ਪ੍ਰਤੀ ਪੰਨਾ 9 ਤੋਂ 13 ਸਤਰਾਂ; ਚੁਫੇਰੇ ਕਾਲਾ ਹਾਸ਼ੀਆ; ਕਾਗਜ਼ ਸਿਆਲਕੋਟੀ, ਖੁਰਦਰਾ, ਭੁਰਭੁਰਾ; ਹਾਲਤ ਖ਼ਸਤਾ; ਮਿਤੀ-ਹੀਣ : ਲਿਖਾਈ ਚਲਾਵੀਂ, ਗ਼ੈਰ-ਕਸਬੀ ਲਿਖਾਰੀ ਦੀ, ਕੱਚੀ ਕਲਮ ਦੀ; ਲਾਲ ਸਿਆਹੀ ਦੀ ਚੋਣਵੀਂ ਵਰਤੋਂ; *ਸਾਖੀ ਮਹਲੁ ਪਹਿਲੇ ਕੀ* ਦਾ ਪਾਠ ਪੱਤਰਾ 1-89 ਤਕ, 'ਕਰੋੜੀਏ ਦੀ ਸਾਖੀ' ਨਾਲ ਮੁੱਕਦਾ ਹੈ; ਇਸ ਦੇ ਉਪਰੰਤ ਚਾਰ ਸਾਖੀਆਂ, ਭਗੀਰਥ ਤੇ ਬਾਣੀਆ, ਰਾਜਾ ਸਿਵਨਾਭ ਅਤੇ ਬਾਣੀਆ, ਕਲਜੁਗ ਨਾਲ ਭੇਂਟ ਅਤੇ ਅਚਲ ਸਿੱਧਾਂ ਨਾਲ ਗੋਸਟ *ਆਦਿ ਸਾਖੀਆਂ* ਵਾਲੇ ਸਰੋਤ ਤੋਂ ਲੈ ਕੇ ਜੋੜੀਆਂ ਹਨ; ਪੱਤਰਾ 56 (ਦੂਜੀ ਲੰਗ) ਤੋਂ ਅੱਗੇ ਗੁਰਬਾਣੀ ਦਰਜ, ਸਿੱਧ ਗੋਸਟ, ਆਸਾ ਦੀ ਵਾਰ ਆਦਿ; ਪੱਤਰਾ 77 ਤੋਂ ਅੱਗੇ 'ਸਿਧ ਗੋਸਟ ਅਚਲ ਵਟਾਲਾ' ਦਰਜ ਹੈ, ਅੱਗੇ ਅਖ਼ੀਰ ਤਕ ਗੁਰਬਾਣੀ। ਇਸ ਦਾ ਵਾਰਤਕ ਵਾਲਾ ਹਿੱਸਾ ਪ੍ਰਕਾਸ਼ਿਆ ਜਾ ਚੁੱਕਾ ਹੈ।[1]

ਨਿਰੀਖਣ : ਖਰੜਾ ਮਿਤੀ-ਹੀਣ ਹੈ, ਇਸ ਦੇ ਉਤਾਰਾ-ਕਾਲ ਬਾਰੇ ਅੰਦਾਜ਼ੇ ਹੀ ਲੱਗ ਸਕਦੇ ਹਨ। ਸਿੱਟ-ਪਸਿੱਟ ਕਾਰਨ ਹੋਈ ਖ਼ਸਤਾ ਹਾਲਤ ਕਰਕੇ ਪੱਤਰਿਆਂ ਦੇ ਗੁੰਮ ਹੋਣ ਨਾਲ ਪਾਠ ਦੀ ਸਾਲਮੀਅਤ ਬੁਰੀ ਤਰ੍ਹਾਂ ਪ੍ਰਭਾਵਤ ਹੋਈ ਹੈ। ਬਿਰਤਾਂਤ ਨੂੰ ਘਟਨਾਵਾਂ ਅਨੁਸਾਰ ਸਾਖੀਆਂ ਵਿਚ ਨਹੀਂ ਵੰਡਿਆ ਹੋਇਆ। ਸਾਖੀ ਖ਼ਤਮ ਹੋਣ ਜਾਂ ਨਵੀਂ ਦੇ ਸ਼ੁਰੂ ਹੋਣ ਦੀ ਸੂਚਨਾ ਨਹੀਂ ਦਿੱਤੀ; ਨਾ ਸਾਖੀਆਂ ਦੀ ਗਿਣਤੀ ਲਈ ਅੰਕ ਲੱਗੇ ਹਨ; ਟਿੱਪੀ ਦੀ ਵਰਤੋਂ ਨਹੀਂ ਹੋਈ : ਇਸ ਦੇ ਇਹ ਸਾਰੇ ਲੱਛਣ ਪ੍ਰੋ.ਪ੍ਰੀ.ਸਿੰ. ਖਰੜਾ 320 ਨਾਲ ਸਾਂਝੇ ਹਨ, ਜਿਨ੍ਹਾਂ ਨੂੰ ਪੁਰਾਣੀਆਂ ਪੈੜਾਂ ਕਿਹਾ ਜਾ ਸਕਦਾ ਹੈ। ਖਰੜਾ 320 ਦੇ ਮੁਕਾਬਲੇ ਘੱਟ ਪੁਰਾਣਾ, ਪਾਠ-ਮੇਲ ਦੇ ਨੁਕਤੇ ਤੋਂ ਨਖਿੱਧ ਨੁਸਖ਼ਾ; ਕਿਉਂਕਿ,

(ੳ) ਇਹ ਅਨਾੜੀ ਉਤਾਰਕ ਦਾ ਕੀਤਾ ਉਤਾਰਾ ਹੈ ਜਿਸ ਵਿਚ ਭੁੱਲਾਂ ਛੋਟਾਂ ਸ਼ਬਦ-ਬਦਲੀਆਂ, ਸ਼ਬਦ-ਜੋੜਾਂ ਦੀਆਂ ਗ਼ਲਤੀਆਂ ਜੋ ਲਿਖਾਰੀ ਆਮ ਕਰਦੇ ਹਨ, ਤੋਂ ਇਲਾਵਾ ਪਾਠ ਵਿਚ ਦਖ਼ਲ-ਅੰਦਾਜ਼ੀਆਂ ਦੀ ਭਰਮਾਰ ਹੈ। ਮਿਸਾਲ ਲਈ ਇਕੱਲੇ 'ਖੇਤੀ' ਵਾਲੇ ਖੰਡ ਵਿਚ ਦੋ ਥਾਵਾਂ ਤੋਂ ਪਾਠ ਵੱਡੀ ਪੱਧਰ 'ਤੇ ਲੋਪ ਹੋਇਆ ਹੈ - ਪਹਿਲੇ ਵਿਲੋਪ ਵਿਚ 'ਆਖਣਿ ਨਾਨਕੁ ਕਮਲਾ...ਤੋਂ...ਹੋਇ ਕੈ ਪੈ ਰਿਹਾ' ਤਕ 60 ਸ਼ਬਦ ਗ਼ਾਇਬ ਹਨ ਅਤੇ ਅੱਗੇ ਦੂਜੀ ਥਾਵੇਂ; 'ਬਚਾ ਅਸਾਡੀ ਖੇਤੀ...ਤੋਂ...ਕਾਲੂ

1. ਡਾ. ਗੁਰਸ਼ਰਨ ਜੀਤ ਸਿੰਘ ਨੇ ਇਸ ਨੂੰ ਐਮ.ਫ਼ਿਲ. ਡਿਗਰੀ ਲਈ ਥੀਸਿਸ ਦਾ ਵਿਸ਼ਾ ਬਣਾਇਆ ਅਤੇ 1995 ਈ. ਵਿਚ *LDP - 194 ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ* ਦੇ ਨਾਂ ਹੇਠ ਪ੍ਰਕਾਸ਼ਤ ਕਰਵਾਇਆ; ਖੰਡਿਤ ਪਾਠ ਦੀ ਪੂਰਤੀ ਲਈ ਬੀ40 ਅਤੇ ਹਾਫ਼ਜ਼ਾਬਾਦੀ ਸ਼ਾਖਾ ਤੋਂ ਸਹਾਇਤਾ ਲਈ ਹੈ; ਵਿਦਵਾਨ ਸੰਪਾਦਕ ਵੱਲੋਂ ਵਰਤੀ ਗਈ ਸੋਘਵੀਂ ਦੇ ਬਾਵਜੂਦ, ਮੂਲ-ਪਾਠ ਦੀ ਅੰਦਰਲੀ ਖੀਣਤਾ ਅਤੇ ਵੱਡੀਆਂ ਪਾਠ-ਭੁੱਲਾਂ ਕਾਰਨ, ਪਾਠ ਪੂਰਨ ਰੂਪ ਵਿਚ ਸਥਾਪਤ ਨਹੀਂ ਹੋ ਸਕਿਆ।

ਦਾ ਪੁੱਤਰ ਭਲਾ ਹੈ'...ਤਕ 28 ਸ਼ਬਦ ਲੋਪ ਹੋਏ ਹਨ। ਕੁਲ 88 ਸ਼ਬਦਾਂ ਦਾ ਵਿਲੋਪਨ ਸਾਧਰਨ ਛੋਟ ਜਾਂ ਭੁੱਲ ਦੇ ਖਾਤੇ ਨਹੀਂ ਪਾਇਆ ਜਾ ਸਕਦਾ।

(ਅ) ਸੇਖ ਬਰਾਹਮ ਵਾਲੀ ਗੋਸਟ ਵਿਚ ਕਈ ਥਾਈਂ ਪਾਠ ਸੰਖੇਪਿਆ ਹੋਇਆ ਹੈ। ਪੱਤਰਾ 48 ਤੋਂ ਅੱਗੇ ਬੇਅੰਤ ਵਾਧੇ ਤੇ ਤਬਦੀਲੀਆਂ ਨਾਲ ਮੂਲ ਪਾਠ ਦੀ ਸੰਰਚਨਾ ਹੀ ਵਿਗੜ ਗਈ ਅਤੇ ਇਹ ਬੇਪਛਾਣ ਹੋ ਗਿਆ। ਹੋਏ ਵਾਧਿਆਂ ਵਿਚ ਜਿਵੇਂ ਲਹਿੰਦੀ ਘੋਟੀ ਹੈ, ਉਸ ਤੋਂ ਮੁਦਾਖ਼ਲਤ ਕਰਨ ਵਾਲੇ ਉਤਾਰਕ ਦੇ ਲਹਿੰਦੇ ਖੇਤਰ ਨਾਲ ਸਬੰਧਤ ਹੋਣ ਦੀ ਪਸ਼ਟੀ ਹੁੰਦੀ ਹੈ।

(ੲ) ਉਤਾਰਕ ਦਾ ਅਨਾੜੀਪਣ, ਲਿਖਾਈ ਦੀ ਕਚਿਆਈ, ਅੰਕ-ਗਿਆਨ ਵਿਹੂਣੇ ਹੋਣ, ਅਜੀਬ ਸ਼ਬਦ-ਜੋੜ ਅਤੇ ਬਿੰਦੀ ਦੀ ਬੇਥਵੀ ਵਰਤੋਂ ਵਿਚ ਵੀ ਜ਼ਾਹਰ ਹੁੰਦਾ ਹੈ। ਤੇਰਾ ਮੇਰਾ ਨੂੰ ਤ੍ਰੇਾ ਮ੍ਰੇਾ, ਬੰਦ ਮੂੰਹ ਵਾਲੇ ੳ ਨੂੰ ਔਂਕੜ ਦੀ ਥਾਂ ਹੋੜੇ ਦੀ ਵਚਿੱਤਰ ਵਰਤੋਂ ਜਿਵੇਂ, ਆਖਿਓਿੰਸ, ਓਿੰਸ ਜਾਂ ਨਾਹੀਂ, ਸੁਣੀਂ, ਬੰਣਸੀ, ਵਂਣਜੁ, ਬਖ਼ਸ਼ਣਾ ਆਦਿ ਵਿਚ ਬਿੰਦੀ ਦੀ ਕੁਢਵੀ ਵਰਤੋਂ, ਉਸ ਦੀਆਂ ਕਮਜ਼ੋਰੀਆਂ ਨੂੰ ਨੰਗਾ ਕਰਦੇ ਹਨ ਅਤੇ ਪਾਠ ਦੀ ਭਰੋਸੇਯੋਗਤਾ 'ਤੇ ਸਵਾਲੀਆ ਨਿਸ਼ਾਨ ਲਾਉਂਦੇ ਹਨ। ਇਸ ਵਿਚ ਦਰਜ 'ਮਾਝ ਕੀ ਵਾਰ' ਦੇ ਮੁੱਢ ਵਿਚ ਮੰਗਲ 'ਫਤੇ ਦਰਸ਼ਨ' ਤੋਂ ਅੰਦਾਜ਼ਾ ਲੱਗਦਾ ਹੈ ਕਿ ਇਹ ਬੰਦਈ ਖ਼ਾਲਸੇ ਨਾਲ ਸਬੰਧਤ ਕਿਸੇ ਲਿਖਾਰੀ ਦਾ ਕੀਤਾ ਉਤਾਰਾ ਹੈ। ਇਸ ਹਿਸਾਬ ਨਾਲ ਇਸ ਦਾ ਉਤਾਰਾ-ਕਾਲ 18ਵੀਂ ਸਦੀ ਦਾ ਪਹਿਲਾ ਅੱਧ ਅਨੁਮਾਨਿਆ ਜਾ ਸਕਦਾ ਹੈ। ਇਹ ਉਹ ਸਮਾਂ ਹੈ ਜਦੋਂ ਬੰਦੇ ਦਾ ਝੱਖੜ ਮੁਗ਼ਲ ਹਕੂਮਤ ਨੂੰ ਧੁਰ ਜੜ੍ਹਾਂ ਤਕ ਹਿਲਾ ਕੇ ਸਮਾਪਤ ਹੋ ਗਿਆ ਸੀ, ਅਤੇ ਬੰਦਈ ਸਿੰਘ ਕਈ ਥਾਈਂ ਡੇਰੇ ਬਣਾ ਕੇ ਬੈਠ ਗਏ ਸਨ। ਕਰਮ ਸਿੰਘ[1] ਨੇ ਬਹਾਵਲਪੁਰ ਦੇ ਇਲਾਕੇ, ਬੰਦਈਆਂ ਦੇ ਡੇਰੇ, ਜਿਹੜਾ ਨੁਸਖ਼ਾ *ਪੁਰਾਤਨ ਜਨਮ ਸਾਖੀ* ਦਾ ਉਤਾਰਾ ਸਮਝ ਕੇ ਵੇਖਿਆ ਸੀ, ਉਹ ਸ਼ਾਇਦ ਇਹੋ ਨੁਸਖ਼ਾ ਸੀ। ਇਸ ਦੇ ਪਾਠ ਵਿਚ ਲਹਿੰਦੀ ਦੇ ਵਾਧੂ ਦਖ਼ਲ ਤੋਂ ਉਤਾਰਕ ਦੇ ਉਸੇ ਖੇਤਰ ਦਾ ਨਿਵਾਸੀ ਹੋਣ ਦਾ ਆਭਾਸ ਵੀ ਹੁੰਦਾ ਹੈ।

ਇਸ ਖਰੜੇ ਨੂੰ ਦੋ ਪ੍ਰਬੀਨ ਖਰੜਾ-ਸ਼ਾਸਤਰੀਆਂ, ਪਿਆਰ ਸਿੰਘ ਅਤੇ ਮੈਕਲੋਡ ਦੇ ਹੱਥਾਂ ਵਿੱਚੋਂ ਲੰਘਣ ਦਾ ਅਵਸਰ ਵੀ ਮਿਲਿਆ। ਪਿਆਰ ਸਿੰਘ[2] ਹੋਰਾਂ *ਬੀ40 ਜਨਮ ਸਾਖੀ* ਦੇ ਸੰਪਾਦਨ ਸਮੇਂ ਇਸ ਦੇ 15-18 ਅਤੇ 29ਵੇਂ ਗੁੰਮ ਪੱਤਰਿਆਂ ਤੇ ਪਾਠ ਦੀ ਪੂਰਤੀ ਇਸੇ ਖਰੜੇ ਤੋਂ ਕੀਤੀ, ਜੋ ਸਹੀ ਅਮਲ ਸੀ ਕਿਉਂਕਿ, ਜਿਵੇਂ ਵੇਖਿਆ ਗਿਆ ਹੈ, ਇਨ੍ਹਾਂ ਦੋਵੇਂ ਖਰੜਿਆਂ ਦਾ ਪਾਠ ਸਮਾਨ ਹੈ, ਅਤੇ ਇਕ ਸਰੋਤੋਂ ਆਇਆ ਹੈ। ਮੈਕਲੋਡ[3] ਨੇ ਆਪਣੇ ਅਧਿਐਨ ਵਿਚ, ਇਸ ਖਰੜੇ ਵਿਚ ਰਾਜੇ ਸਿਵਨਾਭ ਵਾਲੀਆਂ ਸਾਖੀਆਂ ਜੁੜੀਆਂ ਵੇਖ ਕੇ ਇਸ ਨੂੰ *ਪੁਰਾਤਨ ਜਨਮ ਸਾਖੀ* ਦੀ ਹਾਫ਼ਜ਼ਾਬਾਦੀ ਸ਼ਾਖ਼ਾ ਦਾ ਸਰੋਤ ਤਸੱਵਰ ਕਰ ਲਿਆ। ਉਨ੍ਹਾਂ ਇਹ ਵੀ ਤਸਲੀਮ ਕੀਤਾ ਹੈ ਕਿ *ਆਦਿ ਸਾਖੀਆਂ* ਅਤੇ *ਬੀ40* ਸੰਕਲਨ ਇਸੇ ਤੋਂ ਵਿਕਸੇ ਹਨ, ਪਰ ਪਾਠ-ਮੇਲ ਅਤੇ ਖਰੜਿਆਂ ਦੇ ਅੰਤਰ-ਸੰਬੰਧਾਂ ਤੋਂ ਪ੍ਰਾਪਤ ਹੋਣ ਵਾਲੀ ਅੰਤਰ-ਦਰਿਸ਼ਟੀ ਦੀ

1. *ਕੱਤਕ ਕਿ ਵਿਸਾਖ*, ਪੰਨਾ 249.
2. *ਬੀ40*, ਅੰਮ੍ਰਿਤਸਰ 1989, ਪੰਨੇ 44-47, 53.
3. *Early Sikh Tradition*, p. 46.

ਗ਼ੈਰ-ਹਾਜ਼ਰੀ ਕਾਰਨ, ਦੋਵੇਂ ਵਿਦਵਾਨਾਂ ਇਸ ਰਚਨਾ ਦੇ ਜਨਮ ਸਾਖੀ ਪਰੰਪਰਾ ਦੇ ਵਿਕਾਸ ਵਿਚ ਪਾਏ ਹਿੱਸੇ ਅਤੇ ਇਸ ਦੇ ਮਹੱਤਵ 'ਤੇ ਬਲ ਨਹੀਂ ਦੇ ਸਕੇ।

*ਭਾ.ਵਿ.ਪ. 194* ਅਤੇ *ਬੀ40* ਨੂੰ ਮੈਕਲੌਡ ਨੇ ਅੱਡਰੀਆਂ ਜਨਮ ਸਾਖੀਆਂ ਦਾ ਦਰਜਾ ਦਿੱਤਾ ਹੈ। ਉਨ੍ਹਾਂ ਅਨੁਸਾਰ, ਇਨ੍ਹਾਂ ਦੇ ਅੱਗੇ ਉਤਾਰੇ ਨਹੀਂ ਹੋਏ। *ਬੀ40* ਬਾਰੇ ਤਾਂ ਇਹ ਕਥਨ ਸਹੀ ਆਖਿਆ ਜਾ ਸਕਦਾ ਹੈ, ਪਰ *ਭਾ.ਵਿ.ਪ. 194* ਮੁੱਢਲੀ ਸਾਖੀ ਪਰੰਪਰਾ ਦੇ ਆਦਿ-ਰੂਪ ਦਾ ਇਕ ਮਹੱਤਵਪੂਰਨ ਉਤਾਰਾ ਸਿੱਧ ਹੋ ਰਿਹਾ ਹੈ, ਅਤੇ ਇਸ ਦੇ ਵੱਖ-ਵੱਖ ਥਾਵਾਂ 'ਤੇ ਸੁਰੱਖਿਅਤ ਚਾਰ ਉਤਾਰੇ ਪ੍ਰਾਪਤ ਹਨ। ਸਮੁੱਚੀ ਜਨਮ ਸਾਖੀ ਪਰੰਪਰਾ ਦੀ ਉਸਾਰੀ ਵਿਚ ਇਸ ਰਚਨਾ ਦਾ ਰੋਲ ਤੋਂ ਇਸ ਦੇ ਆਪਣੇ ਆਪ ਵਿਚ ਇਕ ਬਲਵਾਨ ਆਧਾਰੀ ਰਚਨਾ ਹੋਣ ਦੀ ਆਭਾਸ ਹੁੰਦਾ ਹੈ। ਇਸ ਦੇ ਪ੍ਰਕਾਸ਼ ਵਿਚ ਆਉਣ ਨਾਲ ਸਾਖੀ ਪਰੰਪਰਾ ਦੀਆਂ ਜਾਣੀਆਂ ਜਾਂਦੀਆਂ ਕੁੱਲ ਪਰਤਾਂ 'ਚੋਂ ਸਭ ਤੋਂ ਹੇਠਲੀ ਪਰਤ ਨੰਗੀ ਹੋਈ ਹੈ। ਇਸੇ ਦੀ ਜ਼ਮੀਨ ਉੱਤੇ *ਆਦਿ ਸਾਖੀਆਂ*, *ਜਨਮਸਾਖੀ ਮਿਹਰਵਾਨ*, *ਜਨਮ ਸਾਖੀ ਬਾਲਾ*, *ਪੁਰਾਤਨ ਜਨਮ ਸਾਖੀ*, ਅਤੇ *ਬੀ40 ਜਨਮ ਸਾਖੀ* ਦੇ ਬਿਰਤਾਂਤ ਵਿਕਸੇ। ਪੰਜਾਬੀ ਵਾਰਤਕ ਦਾ ਮੁੱਢ ਇਸੇ *ਸਾਖੀ ਮਹਲੁ ਪਹਿਲੇ ਕੀ* ਨਾਲ ਬੱਝਦਾ ਹੈ। ਇਸ ਦੀਆਂ ਠੋਸ ਬੁਨਿਆਦਾਂ 'ਤੇ ਹੀ ਮਧਕਾਲੀ ਪੰਜਾਬੀ ਵਾਰਤਕ ਦੇ ਸ਼ਾਨਦਾਰ ਮਹਿਲ ਦੀ ਉਸਾਰੀ ਸੰਭਵ ਹੋਈ।

(3) *ਬੀ40 ਜਨਮ ਸਾਖੀ*: *ਬੀ40* ਇੰਡੀਆ ਆਫ਼ਿਸ ਲਾਇਬਰੇਰੀ, (ਹੁਣ ਫਾਰੇਨ ਐਂਡ ਕਾਮਨਵੈਲਥ ਆਫ਼ਿਸ) ਲੰਡਨ ਦਾ ਨੰਬਰ ਹੈ ਜਿਸ 'ਤੇ ਇਸ ਦਾ ਨੁਸਖ਼ਾ ਇਸ ਲਾਇਬਰੇਰੀ ਵਿਚ ਸੁਰੱਖਿਅਤ ਹੈ। ਇਹ ਨੁਸਖ਼ਾ 1907 ਵਿਚ ਲਾਹੌਰੋਂ ਉੱਕਤ ਲਾਇਬਰੇਰੀ ਲਈ ਖ਼ਰੀਦਿਆ ਗਿਆ। ਲਾਹੌਰ ਵਿਚ ਇਕ ਕਿਤਾਬਾਂ ਵੇਚਣ ਵਾਲੇ ਕੋਲ ਪਏ ਇਸ ਸੁਚਿਤਰ ਨੁਸਖ਼ੇ ਨੂੰ ਕਰਮ ਸਿੰਘ ਹੋਰਾਂ ਵੀ ਵੇਖਿਆ ਸੀ ਅਤੇ ਇਸ ਨੂੰ *ਵਲਾਇਤ ਵਾਲੀ ਜਨਮ ਸਾਖੀ* ਉਤਾਰਾ ਸਮਝਣ ਦੀ ਗ਼ਲਤੀ ਖਾਧੀ।[1] ਇਸ ਦਾ ਕੋਈ ਹੋਰ ਕਲਮੀ ਉਤਾਰਾ ਨਾ ਮਿਲਣ ਕਾਰਨ, ਇਹ ਜਨਮ ਸਾਖੀ ਲੰਬੇ ਸਮੇਂ ਲਈ ਵਿਦਵਾਨਾਂ ਦੀ ਪਹੁੰਚ ਤੋਂ ਦੂਰ ਰਹੀ। ਪ੍ਰਾਚੀਨ ਬੀੜਾਂ ਦੇ ਮੋਢੀ-ਗੱਭ ਖੋਜੀ, ਜੀ.ਬੀ. ਸਿੰਘ ਜੋ 'ਸਾਖੀਆਂ ਦੀ ਹਕੀਕਤ' ਵਿਸ਼ੇ ਦੀ ਖੋਜ ਕਰ ਰਹੇ ਸਨ, ਨੇ ਇਸ ਨੂੰ 1948-49 ਵਿਚ ਲੰਡਨ ਜਾ ਟੋਲਿਆ, ਅਤੇ ਆਪਣੀ ਲੱਭਤ ਦੀ ਸੂਚਨਾ ਪ੍ਰੋ. ਪ੍ਰੀਤਮ ਸਿੰਘ ਨੂੰ ਦਿੱਤੀ। ਉਨ੍ਹਾਂ ਇਸ ਸੰਕਲਨ ਦੀ ਮਹੱਤਾ ਨੂੰ ਮੁੱਖ ਰੱਖਦਿਆਂ, ਇਸ ਦੀ ਇਕ ਫੋਟੋ-ਕਾਪੀ, ਪੰਜਾਬੀ ਵਿਭਾਗ, ਪਟਿਆਲਾ ਲਈ, ਉਸ ਵੇਲੇ ਦੇ ਆਰਕਾਈਵਜ਼ ਅਤੇ ਵਿਭਾਗ ਦੇ ਨਿਰਦੇਸ਼ਕ ਡਾ. ਗੰਡਾ ਸਿੰਘ ਰਾਹੀਂ ਹਾਸਲ ਕਰ ਲਈ। ਇਸ ਤਰ੍ਹਾਂ ਇਸ ਬਾਰੇ ਖੋਜ-ਪੜਤਾਲ ਦਾ ਅਵਸਰ ਬਣ ਗਿਆ ਤੇ ਵਿਦਵਾਨਾਂ ਵਿਚ ਇਸ ਨੂੰ ਪੜਤਾਲਣ ਲਈ ਉਤਸ਼ਾਹ ਪੈਦਾ ਹੋਇਆ।[2] ਆਕਾਰ-ਪ੍ਰਕਾਰ ਬਾਰੇ ਚਰਚਾ ਦੀ ਲੋੜ ਇਸ ਲਈ ਮਹਿਸੂਸ ਨਹੀਂ ਹੁੰਦੀ, ਕਿਉਂਕਿ ਇਹ ਨਿਯਮਤ ਰੂਪ ਵਿਚ ਸੂਚੀਬੱਧ ਵੀ

---

1. *ਕਿਰਤੋਕਤ*, ਪੰਨਾ 249.
2. ਇਸ ਦੀ ਇਕ ਮਾਈਕਰੋ-ਫ਼ਿਲਮ ਕਾਪੀ, ਪੰਜਾਬ ਸਟੇਟ ਆਰਕਾਈਵਜ਼, ਪਟਿਆਲਾ, ਖ਼ਾਲਸਾ ਕਾਲਜ, ਅੰਮ੍ਰਿਤਸਰ ਅਤੇ ਬੇਰਿੰਗ ਕ੍ਰਿਸਚੀਅਨ ਕਾਲਜ, ਬਟਾਲਾ ਦੀਆਂ ਲਾਇਬਰੇਰੀਆਂ ਵਿਚ ਵੀ ਪ੍ਰਾਪਤ ਹੈ।

ਹੋ ਚੁੱਕੀ ਹੈ ਅਤੇ ਅੰਗਰੇਜ਼ੀ ਅਨੁਵਾਦ[1] ਤੇ ਪੰਜਾਬੀ ਮੂਲ ਰੂਪ ਵਿਚ ਸੰਪਾਦ ਹੋ ਕੇ ਛਪ ਚੁੱਕਾ ਹੈ।[2]

ਇਸ ਜਨਮ ਸਾਖੀ ਦਾ ਸੰਕਲਨ ਤੇ ਨਿਰਮਾਣ 1733 ਈ. ਵਿਚ ਹੋਇਆ। ਇਸ ਦਾ ਰਚਿਆਰ ਦਇਆ ਰਾਮ ਅਬਰੋਲ, ਕਸਬੀ ਲਿਖਾਰੀ ਸੀ ਜੋ ਕਪੂਰਥਲਾ ਸੁਲਤਾਨਪੁਰ ਲੋਧੀ ਸੜਕ 'ਤੇ ਵੱਸੇ ਨਗਰ ਸੁਰਖਪੁਰ[3] ਦਾ ਨਿਵਾਸੀ ਸੀ। ਇਥੇ ਹੀ ਇਸ ਨੇ ਹੋਰ ਅਨੇਕਾਂ ਧਾਰਮਕ ਗਰੰਥਾਂ ਦੇ ਉਤਾਰਿਆਂ ਤੋਂ ਇਲਾਵਾ *ਪੁਰਾਤਨ ਜਨਮ ਸਾਖੀ* ਦਾ ਇਕ ਉਤਾਰਾ ਸੰਮਤ 1788 (1731 ਈ.) ਵਿਚ ਕੀਤਾ ਸੀ।[4] *ਬੀ40* ਦੇ ਨਿਰਮਾਣ ਵਿਚ ਅਬਰੋਲ ਦੀ ਕਲਮਕਾਰੀ, ਉਸ ਦੇ ਮਿੱਤਰਾਂ ਵਿੱਚੋਂ, ਭਾਈ ਸੰਗੁ ਮਲ (ਜੋ ਕਰੋੜੀਆ ਤਾਂ ਨਹੀਂ, ਹਜ਼ਾਰੀਆ ਸ਼ਰਧਾਲੂ ਜ਼ਰੂਰ ਸੀ) ਦੀ ਸਰਪ੍ਰਸਤੀ, ਮਾਇਕ ਸਹਾਇਤਾ ਨਾਲ ? ਹੋਰ ਕੀ, ਖ਼ਾਲੀ ਤਾੜੀਆਂ ਨਾਲ ਵੱਡੇ ਪਰੋਜੈਕਟ ਸਿਰੇ ਨਹੀਂ ਲੱਗਦੇ; ਸਥਾਨਕ ਆਲਮ ਚੰਦ ਰਾਜ ਦੀ ਪੋਥੀ ਨੂੰ ਸਜਾਉਣ ਲਈ 57 ਤਸਵੀਰਾਂ ਦੀ ਸੇਵਾ ਸ਼ਾਮਲ ਹੈ। ਬਿਰਤਾਂਤ ਸਮੱਗਰੀ ਲਈ *ਆਦਿ ਸਾਖੀਆਂ*, *ਸਾਖੀ ਮਹਲੁ ਪਹਿਲੇ ਕੀ* ਅਤੇ *ਪੁਰਾਤਨ ਜਨਮ ਸਾਖੀ* ਦੀਆਂ ਲਿਖਤਾਂ ਉਸ ਕੋਲ ਮੌਜੂਦ ਸਨ। *ਸਾਖੀ ਮਹਲੁ ਪਹਿਲੇ ਕੀ* ਵਾਲਾ ਬਿਰਤਾਂਤ ਸਾਖੀ ਨੰ. 1-8 (ਅਵਤਰਣ, ਬਾਲਪਣ, ਸਾਖੀ ਪਾਂਧੇ ਨਾਲ, ਕੁੜਮਾਈ ਤੇ ਵਿਆਹ, ਖੇਤ ਹਰਿਆ ਕੀਤਾ, ਬਿਰਛ ਦੀ ਛਾਂ ਨਾ ਫਿਰੀ, ਖੇਤੀ, ਵਣਜ, ਸੌਦਾਗਰੀ, ਗੋਸਟ ਵੈਦ ਨਾਲ, ਮੋਦੀਖ਼ਾਨਾ ਸੰਭਾਲਿਆ, ਵੇਈਂ ਪਰਵੇਸ਼, ਕਾਜ਼ੀ ਨਾਲ ਚਰਚਾ, ਉੱਪਲ ਖਤਰੀਆਂ ਦੀ ਵਸਤੀ, ਮਰਦਾਨੇ ਬਿਖ ਫਲ ਖਾਧੇ, ਮੇਲ, ਮਾਤਾ ਪਿਤਾ ਨਾਲ), 17-19 (ਗੋਸਟ ਸੇਖ ਬ੍ਰਾਹਮ ਨਾਲ, ਕਿੜੀ ਪਠਾਣਾ ਦੀ, ਸੈਦਪੁਰ ਦਾ ਕਤਲਾਮ, ਬਾਬਰ ਨੂੰ ਵਰਦਾਨ, ਰਾਵੀ ਕਿਨਾਰੇ ਚੱਕ ਬੱਧਾ, ਸਾਖੀ ਕਰੋੜੀਏ ਨਾਲ) 'ਤੇ ਫੈਲਿਆ ਹੋਇਆ ਹੈ। ਬਕਾਇਆ ਪਾਠ ਲਈ ਉਹ ਹੋਰਨਾਂ ਸਰੋਤਾਂ ਦਾ ਦੇਣਦਾਰ ਹੈ। *ਸਾਖੀ ਮਹਲੁ ਪਹਿਲੇ ਕੀ* ਦੀ ਸਮੱਗਰੀ ਨੂੰ ਉਸ ਨੇ ਕਾਤਬੀ ਧਰਮ ਦੀ ਪਾਲਨਾ ਕਰਦਿਆਂ, ਅਸਲ-ਮੁਤਾਬਕ-ਨਕਲ ਤਰਜ਼ 'ਤੇ, ਆਪਣੇ ਦਖ਼ਲ ਜਾਂ ਅਦਲਾ-ਬਦਲੀ ਤੋਂ ਬਚ ਕੇ, ਮੂਲ ਰੂਪ ਵਿਚ ਅਪਣਾਇਆ ਹੈ।

ਉਤਾਰਾ ਕਰਦਿਆਂ ਹੋਈਆਂ ਭੁੱਲਾਂ, ਛੋਟਾਂ ਅਤੇ ਸ਼ਬਦ-ਬਦਲੀਆਂ ਦੇ ਆਮ ਵਰਤਾਰੇ ਨੂੰ ਛੱਡ ਕੇ ਇਸ ਦਾ ਹਿੱਸੇ-ਬਹਿੰਦਾ ਪਾਠ ਮੂਲ-ਆਧਾਰ *ਸਾਖੀ ਮਹਲੁ ਪਹਲੇ ਕੀ* ਦੇ ਪਾਠ ਨਾਲ ਸਮਾਨਤਾ ਰੱਖਦਾ ਹੈ। ਉਸ ਕੋਲ *ਜਨਮ ਸਾਖੀ ਬਾਲਾ* ਵੀ ਪੁੱਜੀ ਜਿਸ ਦੇ ਸਚਿੱਤਰ ਰੂਪ ਤੋਂ ਆਪਣੀ ਰਚਨਾ ਨੂੰ ਚਿਤਰਾਂ ਨਾਲ ਸ਼ਿੰਗਾਰਨ ਦੀ ਪਰੇਰਨਾ ਜ਼ਰੂਰ ਲਈ, ਪਰ ਇਸ ਦੇ ਘਿਣਾਉਣੇ ਪਾਠ ਨੂੰ ਅਣਗੌਲਿਆ ਹੀ ਰਹਿਣ ਦਿੱਤਾ। ਫ਼ਾਰਸੀ ਇਸ ਨੂੰ ਵੀ ਧੋਖਾ ਦੇ ਗਈ।[5]

---

1. ਮੈਕਲੋਡ ਦਾ 1980 ਵਿਚ ਕੀਤਾ ਅੰਗਰੇਜ਼ੀ ਅਨੁਵਾਦ The *B40 Janamsakhi* ਨਾਂ ਹੇਠ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਵੱਲੋਂ ਪ੍ਰਕਾਸ਼ਤ ਕੀਤਾ ਗਿਆ।
2. ਪੰਜਾਬੀ ਸੰਸਕਰਨ, ਪਿਆਰ ਸਿੰਘ ਹੋਰਾਂ ਉੱਕਤ ਸੰਸਥਾ ਤੋਂ 1974 ਵਿਚ ਪ੍ਰਕਾਸ਼ਤ ਕਰਵਾਇਆ।
3. ਅਮਰਜੀਤ *ਪੰਜਾਬ ਦੇ ਪਿੰਡ ਸ਼ਹਿਰ ਅਤੇ ਕਸਬੇ*, ਲੁਧਿਆਣਾ 2005, ਪੰਨਾ 146.
4. ਇਹ ਹੁਣ, ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਪੰਜਾਬ ਹਿਸਟਾਰੀਕਲ ਸਟੱਡੀਜ਼ ਵਿਭਾਗ ਵਿਚ ਖਰੜਾ-ਨੰ. 2665 ਵਜੋਂ ਸਾਂਭਿਆ ਹੋਇਆ ਹੈ।
5. ਕੇਵਲ ਸਾਖੀ ਨੰ. 6 ਦੇ ਅਖ਼ੀਰ ਵਿਚ ਜੋੜਿਆ ਚਉਪਦਾ *ਜਨਮ ਸਾਖੀ ਬਾਲਾ* ਦੀ ਦੇਣ ਹੈ।

*ਬੀ40* ਦੇ ਸੰਕਲਨਕਾਰ ਨੇ ਆਪਣੀ ਰਚਨਾ ਵਿਚਲੀ ਸਾਖੀ ਤਰਤੀਬ ਤੇ ਬਿਰਤਾਂਤ ਵਿਸਤਾਰ ਲਈ *ਆਦਿ ਸਾਖੀਆਂ* ਨੂੰ ਮਾਡਲ ਬਣਾਇਆ, ਪਰ ਇਬਾਰਤ ਵਿਚ *ਸਾਖੀ ਮਹਲੁ ਪਹਲੇ ਕੀ* ਦੀ ਹਿੱਸਾ-ਪੱਤੀ ਵਾਲੇ ਪਾਠ ਲਈ ਆਦਿ ਸਾਖੀਆਂ ਦੀ ਥਾਂ ਮੂਲ *ਸਾਖੀ ਮਹਲੁ ਪਹਲੇ ਕੀ* ਦੇ ਪਾਠ ਨੂੰ, ਇਸ ਦੀ ਪਾਵਨਤਾ ਨੂੰ ਮੁੱਖ ਰੱਖ ਕੇ, ਤਰਜੀਹ ਦਿੱਤੀ, ਜਦੋਂ ਕਿ *ਆਦਿ ਸਾਖੀਆਂ* ਦੇ ਸੋਧਕ-ਸੰਪਾਦਕ ਨੇ *ਸਾਖੀ ਮਹਲੁ ਪਹਲੇ ਕੀ* ਦੇ ਪਾਠ ਨੂੰ ਚੋਣਵੇਂ ਢੰਗ ਨਾਲ ਵਰਤਿਆ ਅਤੇ ਅਭਿਵਿਅੰਜਨਕ ਰੱਦੋ-ਬਦਲ ਵੀ ਕੀਤਾ। ਇਸ ਦਾ ਤਾਤਪਰਜ ਇਹ ਕਿ *ਬੀ40* ਵਾਲਾ ਸੰਕਲਨਕਾਰ *ਆਦਿ ਸਾਖੀਆਂ* ਦੇ ਸਿਰਜਕ ਵੱਲੋਂ ਕੀਤੇ ਵਾਧਿਆਂ ਜਾਂ ਤਬਦੀਲੀਆਂ ਵਾਲੇ ਪਾਠ ਨੂੰ, ਗੁਣਵੱਤਾ ਦੇ ਨੁਕਤੇ ਤੋਂ, ਪਰਵਾਨਣਯੋਗ ਨਹੀਂ ਸੀ ਖ਼ਿਆਲ ਕਰਦਾ।

ਇਸ ਦਾ ਇਕ ਲਾਭ ਇਹ ਹੋਇਆ ਕਿ ਸਾਡੇ ਕੋਲ *ਪ੍ਰੋ.ਪ੍ਰੀ.ਸਿੰ. ਖਰੜਾ 320* ਤੋਂ ਇਲਾਵਾ *ਬੀ40* ਦੇ ਰੂਪ ਵਿਚ ਇਕ ਦੂਸਰਾ ਪੂਰਕ ਤੇ ਕਾਫ਼ੀ ਸ਼ੁੱਧ ਪਾਠ ਸੁਰੱਖਿਅਤ ਹੈ। ਇਸ ਲਈ, ਇਸ ਨੂੰ ਤਿਆਰੀ ਅਧੀਨ ਪਾਠ ਦੀਆਂ ਉਲਝਣਾਂ ਸੁਲਝਾਉਣ ਲਈ ਸਰੋਤ ਸਮੱਗਰੀ ਦੇ ਤੌਰ 'ਤੇ ਵਰਤਿਆ ਹੈ।

(4) *ਡੀ.ਏ.ਵੀ. ਖਰੜਾ M2000*: ਚੰਡੀਗੜ੍ਹ ਸਥਿਤ ਡੀ.ਏ.ਵੀ. ਕਾਲਜ, ਲਾਇਬਰੇਰੀ ਦੀ 'ਸ੍ਰੀ ਲਾਲ ਚੰਦ' ਦੇ ਨਾਂ ਨਾਲ ਜਾਣੀਦੀ ਪ੍ਰਸਿੱਧ ਖੋਜ ਸੰਸਥਾ ਦੇ ਪੁਰਾਣੇ ਖਰੜਾ ਭੰਡਾਰ ਵਿਚ ਸੁਰੱਖਿਅਤ ਹੈ। ਸੂਚੀ ਵਿਚ ਇਸ ਦਾ ਨਾਂ *ਜਨਮ ਸਾਖੀ ਭਾਈ ਬਾਲਾ* ਦਰਜ ਹੈ, ਪਰ ਘੋਖਣ ਤੋਂ ਇਹ ਜਨਮ ਸਾਖੀ ਪਰੰਪਰਾ ਨਾਲ ਸਬੰਧਤ ਮਿਸ਼ਰਤ ਸਾਖੀ ਨੁਸਖ਼ਾ ਸਾਬਤ ਹੋਇਆ ਹੈ। ਗੁਰਮੁਖੀ ਹੱਥ-ਲਿਖਤਾਂ ਦੇ ਸੂਚੀਕਾਰ ਸ਼ਮਸ਼ੇਰ ਸਿੰਘ ਅਸ਼ੋਕ[1] ਨੇ ਇਸ ਦੀ ਸ਼ਨਾਖ਼ਤ 'ਪੁਰਾਣੀ ਜਨਮ ਸਾਖੀ ਗੁਰੂ ਨਾਨਕ ਦੇਵ ਜੀ ਕੀ', ਦੇ ਸੰਖੇਪ ਰੂਪ ਵਜੋਂ ਕੀਤੀ ਹੈ। ਅਸ਼ੋਕ ਤੋਂ ਪਰੇਰਤ ਅਨੁਮਾਨ ਨਾਲ ਮੈਕਲੋਡ[2] ਨੇ ਵੀ ਇਸ ਨੂੰ ਸਾਖੀਆਂ ਦੀ 'ਪੁਰਾਤਨ ਪਰੰਪਰਾ' ਦਾ ਅੰਗ ਸਵੀਕਾਰ ਕੀਤਾ ਹੈ।

ਦੇਖਣੀ-ਪਾਖਣੀ: ਆਕਾਰ 14 x 21ਸਮ, ਲਿਖਤ 11 x 17ਸਮ; ਕੁੱਲ ਪੰਨੇ 383, ਪ੍ਰਤੀ ਪੰਨਾ 13 ਸਤਰਾਂ; ਦੁਪਾਸੀਂ ਸਾਦਾ ਦੂਹਰਾ ਕਾਲਾ ਹਾਸ਼ੀਆ; ਸਾਧਾਰਨ ਗ਼ੈਰ-ਕਸਬੀ ਲਿਖਾਈ; ਲਿਖਾਰੀ ਨਾਮਾਲੂਮ; ਕਾਗਜ਼ ਪਤਲਾ ਸਥਾਨਕ ਦੇਸੀ ਸਾਖਤ ਦਾ, ਸਿਆਹੀ ਦੇ ਧੱਬੇ ਸਾਰ-ਪਾਰ ਦਿਖਦੇ; ਪਹਿਲੀ ਹਾਲਤ ਖ਼ਸਤਾ, ਕਿਰਮ-ਖੁਰਦਾ, ਲੈਮੀਨੇਸ਼ਨ ਹੋਣ ਕਾਰਨ ਹੁਣ ਹਾਲਤ ਸਥਿਰ; ਮੂਲ ਪੱਤਰਾ-ਅੰਕ ਦੀ ਥਾਂ ਸੰਸਥਾ ਵੱਲੋਂ 2 ਤੋਂ ਸ਼ੁਰੂ ਕਰ ਕੇ ਨਵੇਂ ਪੰਨਾ-ਅੰਕ ਲਾਉਣ ਨਾਲ 191 ਪੱਤਰਿਆਂ ਦੇ 383 ਪੰਨੇ ਬਣ ਗਏ, ਲੈਮੀਨੇਸ਼ਨ ਕਰਨ ਅਤੇ ਪੰਨਾ-ਅੰਕਣ ਸਮੇਂ ਪੱਤਰੇ ਅੱਗੇ-ਪਿੱਛੇ ਜੜੇ ਜਾਣ ਕਾਰਨ ਪਾਠ ਬੇਤਰਤੀਬਾ, ਮੁੱਢਲੇ ਅਤੇ ਅਖ਼ੀਰਲੇ ਪੱਤਰੇ ਉੱਡੇ ਹੋਣ ਕਾਰਨ ਪਾਠ ਖੰਡੂ; *ਸਾਖੀ ਮਹਲੁ ਪਹਲੇ ਕੀ* ਦਾ ਪਾਠ ਪੰਨਾ 78 ਤੋਂ ਸ਼ੁਰੂ ਹੁੰਦਾ ਹੈ ਅਤੇ ਬਾਬਰ ਵਾਲੀ ਸਾਖੀ ਦੇ ਅਖ਼ੀਰ 'ਤੇ ਆਈ ਇਸ ਟੂਕ ਨਾਲ ਅੰਤ ਹੁੰਦਾ ਹੈ: "ਸਾਖੀ ਹੋਰ ਚਲੀ ਤਾ ਉਥੇ ਬਹੁਤੁ ਗਉਗਾ ਚਲਿਆ ਜਿ ਕੋਈ ਸੁਣੈ ਸਭਿ ਦੇਖਣਿ ਆਵੈ। ਲੋਕ

---

1. *ਪੰਜਾਬੀ ਹੱਥ-ਲਿਖਤਾਂ ਦੀ ਸੂਚੀ*, ਭਾਗ ਦੂਜਾ, ਪਟਿਆਲਾ 1971, ਪੰਨਾ 230.
2. *Guru Nanak and the Sikh Religion*, New Delhi 2004, p. 20.

ਆਖਹਿ ਖੁਦਾਇ ਕਾ ਫ਼ਕੀਰੁ ਹੈ ਪੈਦਾ ਹੋਆ। ਨਾਨਕ ਨਾਉ ਹੈਸੁ ਆਪਣੇ ਸਾਹਿਬ ਨਾਲ ਰਤਾ ਹੈ।"

ਅੱਗੇ ਆਉਣ ਵਾਲੀ ਕਰੋੜੀਏ ਅਤੇ ਕਰਤਾਰਪੁਰ ਚੱਕ ਬੰਨ੍ਹਣ ਵਾਲਾ ਬਿਰਤਾਂਤ ਗ਼ਾਇਬ ਹੋਣ ਕਰਕੇ ਪਾਠ ਅਧੂਰਾ ਹੈ। ਪਹਿਲੀ ਲਿਖਤ ਨੂੰ ਪੱਤਰਾ ਅੰਕ ਨਹੀਂ ਸਨ ਲੱਗੇ। ਬਹੁਤ ਦੇਰ ਬਾਅਦ, ਜਦੋਂ ਜਿਲਦ ਉਖੜਨ ਕਾਰਨ ਬਹੁਤ ਸਾਰੇ ਪੱਤਰੇ ਅੱਗੇ-ਪਿੱਛੇ ਅਤੇ ਕੁਝ ਗੁੰਮ ਹੋ ਗਏ, ਤਾਂ ਕਿਸੇ ਨੇ ਗੁਰਮੁਖੀ ਅੰਕ, ਜਿਵੇਂ-ਜਿਥੇ-ਸੀ ਦੇ ਆਧਾਰ 'ਤੇ ਲਾਉਣ ਦਾ ਜਸ ਖੱਟਿਆ; ਮੂਲ ਲਿਖਾਰੀ ਵਾਂਗ ਇਸ ਦੇ ਵੀ ਅੰਕ-ਵਿੱਦਿਆ ਤੋਂ ਕੋਰਾ ਅਤੇ ਖਰੜੇ ਦੇ ਪਾਠ ਤੋਂ ਅਵਿੱਦਤ ਹੋਣ ਕਾਰਨ, ਪਾਠ ਗੜਬੜਾ ਗਿਆ; *ਸਾਖੀ ਮਹਲੁ ਪਹਲੇ ਕੀ* ਪਾਠ-ਕ੍ਰਮ ਅਨੁਸਾਰ ਪੰਨਾ 78-97, 56-57, 39-38, 98-111, 58-59, 112-113, 20-21, 36-37, 114-115, (0-ਗੁੰਮ-0), 22-35, 134-135, 62-63, 116-120/338-347, (0-ਗੁੰਮ-0), 348-361, (0-ਗੁੰਮ-0), 362-383 'ਤੇ ਫੈਲੀ ਹੋਈ ਹੈ। ਪੰਨਿਆਂ ਦੀ ਤਰਤੀਬ ਵਿਚ ਮੱਚੇ ਇਸ ਗ਼ਦਰ ਕਾਰਨ ਖਰੜਾ ਵਾਚਣ ਸਮੇਂ ਪਾਠ ਵੱਡੀ ਸਿਰਦਰਦੀ ਬਣਦਾ ਹੈ; ਤਿੰਨ ਪੱਤਰੇ (6 ਪੰਨੇ) ਗੁੰਮ ਹੋਣ ਕਾਰਨ ਪਾਠ ਖੰਡੂ ਹੈ।

ਸਾਡਾ ਫ਼ੌਰੀ ਸਰੋਕਾਰ ਭਾਵੇਂ ਇਸ ਵਿਚਲੇ *ਸਾਖੀ ਮਹਲੁ ਪਹਿਲੇ ਕੀ* ਦੇ ਪਾਠ ਤਕ ਸੀਮਤ ਹੈ, ਪਰ ਇਸ ਨੁਸਖ਼ੇ ਦੇ ਪ੍ਰਕਾਸ਼ ਵਿਚ ਆਉਣ ਨਾਲ ਸਮੁੱਚੀ ਜਨਮ ਸਾਖੀ ਪਰੰਪਰਾ ਨੂੰ ਇਕ ਨਵਾਂ ਪਰਿਪੇਖ ਮਿਲ ਜਾਣ ਦੀ ਸੰਭਾਵਨਾ ਹੈ। ਇਸ ਲਈ, ਇਸ ਸੰਕਲਨ ਦੀ ਰੂਪ-ਰੇਖਾ 'ਤੇ ਝਾਤ ਪਾਉਣੀ ਲਾਹੇਵੰਦ ਰਹੇਗੀ। ਇਹ ਨੁਸਖ਼ਾ, ਇਸ ਲੇਖਕ ਨੇ, ਆਪਣੀ ਟਾਂਡਾ-ਉੜਮੁੜ ਦੀ ਠਾਹਰ ਸਮੇਂ 1964 ਵਿਚ ਵਾਚਿਆ ਸੀ, ਓਦੋਂ ਇਹ ਖਰੜਾ ਵੇਦਕ ਇੰਸਟੀਚਯੂਟ, ਸਾਧੂ ਆਸ਼ਰਮ, ਹੁਸ਼ਿਆਰਪੁਰ ਦੀ ਲਾਇਬਰੇਰੀ ਦਾ ਅੰਗ ਸੀ। ਕੁਝ ਨੋਟ ਵੀ ਓਦੋਂ ਲਏ ਸਨ। ਖ਼ਸਤਾ ਹਾਲਤ, ਮਾੜੀ ਲਿਖਾਈ ਅਤੇ ਪੱਤਰੇ ਅੱਗੇ-ਪਿੱਛੇ ਹੋਏ ਹੋਣ ਕਾਰਨ ਪਾਠ ਉਠਾਲਣ ਵਿਚ ਦਿੱਕਤ ਦੇ ਦਰਪੇਸ਼, ਇਹਦੀ ਨਿਵੇਕਲੀ ਹਸਤੀ ਤੇ ਮਹੱਤਾ ਬੇਗੌਰੀ ਹੀ ਰਹੀ, ਅਤੇ ਇਸ ਨੂੰ ਜਨਮ ਸਾਖੀ ਨਾਲ ਸਬੰਧਤ ਅੱਗੜਾ ਦੁੱਗੜਾ ਸਾਖੀ ਸੰਗ੍ਰਹਿ ਸਮਝਣ ਦੀ ਗ਼ਲਤੀ ਖਾਧੀ : ਓਦੋਂ, *ਆਦਿ ਸਾਖੀਆਂ* ਦੀ ਹੋਂਦ ਬਾਰੇ ਤਾਂ ਪਤਾ ਸੀ, ਪਰ *ਬੀ40* 'ਤੇ ਹਾਲੇ ਪ੍ਰਕਾਸ਼ ਨਹੀਂ ਸੀ ਪਿਆ। ਹੁਣ, ਜਦੋਂ *ਸਾਖੀ ਮਹਲੁ ਪਹਿਲੇ ਕੀ* ਦੇ ਸ਼ਨਾਖ਼ਤੀ ਚਿੰਨ੍ਹਾਂ ਨਾਲ ਪਾਠ ਦੀ ਪੱਕੀ ਪਹਿਚਾਣ ਹੋ ਸਕੀ ਹੈ ਤਾਂ ਇਸ ਦੀ ਅਹਿਮੀਅਤ ਅਤੇ ਅਸਲੀਅਤ ਦਾ ਅਹਿਸਾਸ ਹੋਇਆ ਹੈ। ਇਸ ਸੰਗ੍ਰਹਿ ਦੀ ਕਿਸੇ ਵੀ ਸਾਖੀ ਨੂੰ ਸਾਖੀ ਅੰਕ ਨਹੀਂ ਲੱਗੇ, ਇਸ ਲਈ ਸਾਖੀ ਸਥਿਤੀ ਜਾਂ ਹਵਾਲੇ ਲਈ ਨਵੇਂ ਲੱਗੇ ਅਤੇ ਪਾਠ ਅਨੁਸਾਰ ਤਰਤੀਬੇ ਪੰਨਾ ਅੰਕਾਂ ਦਾ ਸਹਾਰਾ ਲਿਆ ਹੈ। ਨੁਸਖ਼ੇ ਦੇ ਮੁੱਢ ਵਿਚ ਪੰਨਾ 4-13 'ਤੇ ਦਰਜ ਹੈ 'ਸਿਧ ਗੋਸਟਿ', ਜਿਸ ਦਾ ਸਰੋਤ ਬਾਲਾ ਜਨਮ ਸਾਖੀ ਦੀ 47ਵੀਂ ਸਾਖੀ ਹੈ : 'ਸਿਧ ਗੋਸਟਿ' ਅਗਲੇ ਸਾਖੀ-ਸੰਕਲਨ ਵਿਚ ਸ਼ਾਮਲ ਜਾਂ ਉਸ ਦੇ ਪਾਠ ਦਾ ਹਿੱਸਾ ਨਹੀਂ ਹੈ। ਖਰੜੇ ਦੇ ਪਾਠ ਦੀ ਸੰਰਚਨਾ ਨੂੰ ਸਮਝਣ ਦੀ ਸਹੂਲਤ ਲਈ, ਇਸ ਦੇ ਭਿੰਨ-ਭਿੰਨ ਸਰੋਤਾਂ ਆਈ ਸਮੱਗਰੀ ਦੇ ਆਧਾਰ 'ਤੇ ਪੰਜ ਖੰਡਾਂ ਵਿਚ ਵੰਡਿਆ ਜਾ ਸਕਦਾ ਹੈ :

(i) ਪੰਨਾ 50-51, 60-61, 64-71, (0-ਗੁੰਮ-0), 72-73, 52-53, 74-78 'ਤੇ ਮਿਹਰਵਾਨ ਵਾਲੀ *ਪੋਥੀ ਸਚਖੰਡ* ਤੋਂ ਗੋਸਟਿ ਰਾਜੇ ਜਨਕ ਕੀ ਦੀਆਂ ਦੋ ਸਾਖੀਆਂ - ਨਰਕ ਵਾਸੀਆਂ ਤਾਰਨਾ ਅਤੇ ਕਲਜੁਗ ਵਿਚ ਜਨਮ - ਦਾ ਅਨੁਕੂਲਿਆ ਪਾਠ ਦਰਜ ਹੈ, ਜਿਸ ਨੂੰ ਵਿਉਂਤੀ ਸਾਖੀ ਦੀ ਭੂਮਕਾ ਬਣਾ ਕੇ ਵਰਤਿਆ ਹੈ; ਇਸ ਖੰਡ ਵਿੱਚੋਂ ਇਕ ਪੱਤਰੇ (ਦੋ ਪੰਨਿਆਂ) ਦਾ ਪਾਠ ਗ਼ਾਇਬ ਹੋਣ ਕਾਰਨ ਪਾਠ ਖੰਡੂ ਹੈ।

(ii) *ਸਾਖੀ ਮਹਲੁ ਪਹਿਲੇ ਕੀ* ਦੇ ਪੂਰਕ ਦੇ ਤੌਰ 'ਤੇ - ਮੂਲ ਵਾਰਤਾ ਨੂੰ ਤੋੜਾ ਲਾ ਕੇ - ਮਰਦਾਨੇ ਦੀ ਭੁੱਖ ਗਵਾਈ ਤੋਂ ਅੱਗੇ ਬਿਰਤਾਂਤ ਦੀਆਂ ਅੱਠ ਸਾਖੀਆਂ, (ਸਾਖੀ ਨੰ. 8-14)[1] *ਆਦਿ ਸਾਖੀਆਂ* ਤੋਂ ਚੁੱਕ ਕੇ ਦਰਜ ਕੀਤੀਆਂ ਹਨ।

(iii) ਇਸ ਖੰਡ (ਪੰਨਾ 168-177, 19-18, 179-208, 17-16, 208-248) ਵਿਚ ਦਰਜ ਹਨ: ਬਾਬਾ ਕਾਬਲ ਗਿਆ, ਭੂਟੰਤ ਦੇਸ ਗਿਆ, ਬੇਸ਼ਰਮਾ ਦਾ ਦੇਸ, ਪਾਣੀ ਕੁੰਡ ਵਿਚ ਰੋਟੀਆਂ ਪਕਾਈਆਂ, ਬਾਬਾ ਕਸ਼ਮੀਰ ਵਿਚ, ਰੁਹੇਲਿਆਂ ਦਾ ਨਿਸਤਾਰਾ, ਸੂਰਜ ਉਪਾਸ਼ਕਾਂ ਨੂੰ ਅੱਗ ਪਾਣੀ ਦਿੱਤਾ, ਸਮੁੰਦਰ ਦੀ ਬਰਬਾਦੀ ਰੋਕੀ, ਦੈਂਤ ਹਰਾਇਆ, ਸਾਖੀ ਅਜਿਤੇ ਰੰਧਾਵੇ ਅਤੇ ਅਬਦੁਲ ਰਹਿਮਾਨ ਦੀ, ਅਚਲ ਗੋਸਟਿ ਸਿਧਾਂ ਨਾਲ, ਉਤਮ ਭੰਡਾਰੀ ਤੇ ਸੁਲਤਾਨ ਗੁਜਰ ਨੂੰ ਪਾਣੀ ਦਿੱਤਾ, ਬਾਬਾ ਹਿੰਵਚਲ ਗਿਆ। ਇਹ ਸਾਰੀ ਸਮੱਗਰੀ (ਬੇਸ਼ਰਮਾ ਦਾ ਦੇਸ ਨੂੰ ਛੱਡ ਕੇ) *ਬੀ40 ਜਨਮ ਸਾਖੀ* ਵਿਚ ਸਾਖੀ-ਅੰਕ 34-45 'ਤੇ ਮਾਮੂਲੀ ਪਾਠ-ਭੇਦਾਂ ਨਾਲ ਪ੍ਰਾਪਤ ਹੈ।[2]

(iv) ਇਸ ਖੰਡ ਦੀਆਂ ਦੋ ਸਾਖੀਆਂ; ਗੋਸਟਿ ਅਚਲ ਤੇ ਸੁਮੇਰ ਸਿਧਾਂ ਨਾਲ, ਸਾਖੀ ਮੱਕੇ ਕੀ (ਪੰਨਾ 249-336), ਦਾ ਸਰੋਤ *ਆਦਿ ਸਾਖੀਆਂ* ਹੈ।

(v) ਅਖ਼ੀਰਲੀਆਂ ਸਾਖੀਆਂ; ਮਾਤਾ ਪਿਤਾ ਨਾਲ ਮੇਲ, ਸੇਖ ਬਰਾਹਮ ਨਾਲ ਵਾਰਤਾ ਸੈਦਪੁਰ ਦਾ ਕਤਲਾਮ ਅਤੇ ਬਾਬਰ ਨਾਲ ਭੇਂਟ (337-383), ਦਾ ਸਰੋਤ *ਸਾਖੀ ਮਹਲੁ ਪਹਿਲੇ ਕੀ* ਹੈ। ਪਰ ਮਾਤਾ ਪਿਤਾ ਨਾਲ ਮੇਲ ਦਾ ਰੂਪ *ਆਦਿ ਸਾਖੀਆਂ* ਵਾਲਾ ਹੈ। ਇਸ ਵਿਲੱਖਣ ਰਚਨਾ ਦੇ ਪਾਠ ਦੀ ਉਸਾਰੀ ਵਿਚ *ਸਾਖੀ ਮਹਲੁ ਪਹਿਲੇ ਕੀ* ਤੋਂ ਬਾਅਦ *ਆਦਿ ਸਾਖੀਆਂ* ਨੇ ਵੱਡੀ ਭੂਮਕਾ ਨਿਭਾਈ ਹੈ।

ਖੰਡ (ii) ਅਤੇ (v) ਵਿਚਲਾ ਪਾਠ ਅਤੇ ਤਰਤੀਬ *ਆਦਿ ਸਾਖੀਆਂ* ਦੇ ਪੈਟਰਨ ਅਨੁਸਾਰ ਹੈ। ਨਿਰਸੰਦੇਹ, ਸੰਕਲਨਕਾਰ ਨੇ ਇਸ ਨੂੰ ਸਰੋਤ ਸਮੱਗਰੀ ਵਜੋਂ ਵਰਤਿਆ ਹੈ। ਨੁਸਖ਼ਾ ਅਧੂਰਾ ਹੋਣ ਕਾਰਨ ਪਿਛਲੇਰੇ ਗੁੰਮ ਹਿੱਸੇ ਦੀ ਬਣਤਰ ਅਤੇ ਪ੍ਰਕਿਰਤੀ ਬਾਰੇ ਕੁਝ ਨਹੀਂ ਕਿਹਾ ਜਾ ਸਕਦਾ।

ਖੰਡ (iii) ਖ਼ਾਸ ਧਿਆਨ ਦਾ ਹੱਕਦਾਰ ਹੈ। ਇਸ ਵਿਚ ਦਰਜ ਸਮੱਗਰੀ ਦੀ ਨਕਲ ਪੰਜਾਬ ਦੇ ਖੋਜ-ਕੇਂਦਰਾਂ ਵਿਚ ਸੰਭਾਲੀ ਕਿਸੇ ਹੋਰ ਹੱਥ-ਲਿਖਤ ਵਿਚ ਨਹੀਂ

---

1. ਵੇਖੋ, *ਆਦਿ ਸਾਖੀਆਂ*, ਸੰਪਾ. ਪਿਆਰ ਸਿੰਘ, ਪਟਿਆਲਾ 1969, ਪੰਨੇ 23-36.
*ਬੀ40 ਜਨਮ-ਸਾਖੀ*, ਸੰਪਾ. ਪਿਆਰ ਸਿੰਘ, ਅੰਮ੍ਰਿਤਸਰ 1989, ਪੰਨੇ 123-140.
2. *ਕਿਰਤੋਕਤ*, ਪੰਨੇ 44-47.

ਵੇਖੀ ਗਈ। *ਬੀ40 ਜਨਮ ਸਾਖੀ* ਜਿਸ ਵਿਚ ਇਹ ਚੋਣਵੇਂ ਰੂਪ ਵਿਚ ਪ੍ਰਾਪਤ ਹੈ,[1] ਫਾਰੇਨ ਐਂਡ ਕਾਮਨਵੈਲਥ ਆਫ਼ਿਸ, ਲੰਡਨ ਦੀ ਲਾਇਬਰੇਰੀ ਦਾ ਸ਼ਿੰਗਾਰ ਹੈ। ਇਸ ਖੰਡ ਦੀਆਂ ਸਾਖੀਆਂ, ਜੋ ਸਿਰਜਣਾ ਲਈ ਗੁਰਬਾਣੀ ਜਾਂ ਬਾਬੇ ਦੇ ਜੀਵਨ ਨਾਲ ਸਬੰਧਤ ਕਥਾਵਾਂ ਤੋਂ ਪਰੇਰਤ ਨਹੀਂ - ਪਰਮਾਣਾਂ ਲਈ ਵੀ ਗੁਰਬਾਣੀ ਤੇ ਇਸ ਦੇ ਪਰਮਾਰਥਾਂ ਦਾ ਸਹਾਰਾ ਵੀ ਨਹੀਂ ਲਿਆ ਗਿਆ - ਬਾਬੇ ਦੇ ਮਾਇਆਵੀ ਸਿੱਧ ਸਰੂਪ ਨੂੰ ਰੂਪਮਾਨ ਕਰਦੀਆਂ ਹਨ। ਇਸ ਨਾਲ ਜਨਮ ਸਾਖੀ ਪਰੰਪਰਾ ਵਿਚ ਇਕ ਨਵਾਂ ਪਹਿਲੂ ਜੁੜਦਾ ਹੈ ਜੋ ਸਿਧਾਂਤਕ ਪੱਧਰ 'ਤੇ ਪ੍ਰਤਿਗਾਮੀ ਜਾਂ ਪੁੱਠੇ-ਗੇੜ ਵਾਲਾ ਕਿਹਾ ਜਾਏਗਾ - ਪਰ ਬਾਬੇ ਦੇ ਸ਼ਰਧਾਲੂ ਸਾਖੀਕਾਰ ਇਨ੍ਹਾਂ ਸਿਧਾਂਤਕ ਬਰੀਕੀਆਂ ਵਿਚ ਨਹੀਂ ਜਾਂਦੇ। ਇਸ ਖੰਡ ਦੇ ਬਿਰਤਾਂਤ ਦਾ ਕਰਮ ਖੇਤਰ, ਕਾਬਲ, ਭੂਟੰਤ (ਤਿੱਬਤ), ਕਸ਼ਮੀਰ, ਹਿਮਾਚਲ ਤੇ ਉਤਰਾਂਚਲ ਪਹਾੜੀ ਇਲਾਕਾ ਹੈ। ਇਨ੍ਹਾਂ ਸਾਖੀਆਂ ਦਾ ਸਿਰਜਕ, ਪਹਾੜੀ ਇਲਾਕੇ ਦਾ ਰਹਿਣ ਵਾਲਾ, ਉਥੋਂ ਦੀ ਜੀਵਨ-ਜਾਚ ਅਤੇ ਸਭਿਆਚਾਰ ਦਾ ਭੇਤੀ, ਕੋਈ ਨਾਨਕ ਨਾਮ-ਲੇਵਾ ਹੈ। ਇਨ੍ਹਾਂ ਪ੍ਰਸੰਗਾਂ ਦਾ ਇਕ ਤੋਂ ਵੱਧ ਖਰੜਿਆਂ ਵਿਚ ਸਗਵੇਂ ਰੂਪ ਵਿਚ ਪ੍ਰਾਪਤੀ, ਅਤੇ ਇਸ ਵਿਚਲੀਆਂ ਬਹੁਗਿਣਤੀ ਸਾਖੀਆਂ ਦੇ ਪਰਬਤੀ ਸਬੰਧ ਨੂੰ ਮੁੱਖ ਰੱਖ ਕੇ, ਹਵਾਲੇ ਲਈ ਇਸ ਵਾਰਤਾ-ਲੜੀ ਨੂੰ 'ਪਰਬਤੀ ਪ੍ਰਸੰਗਾਂ' ਦੀ ਸੰਗਿਆ ਦਿੱਤੀ ਗਈ ਹੈ,[2] ਵੇਰਵਾ ਇਵੇਂ ਹੈ:

1. ਕਾਬਲ ਵਿਚ ਮਸੀਤ ਦੌੜਾਈ
2. ਭੂਟੰਤ ਦੇਸ ਨੂੰ ਵਰਦਾਨ
3. ਬੇਸ਼ਰਮ ਮੁਲਖ ਅਤੀਤ ਸੇਵਕ
4. ਪਾਣੀ ਕੁੰਡ ਵਿਚ ਅੰਨ ਪਕਾਇਆ (ਮਨੀਕਰਨ)
5. ਕਸ਼ਮੀਰ ਵਿਚ ਦੁੰਬੇ ਜੀਵਾਏ
6. ਰੁਹੇਲਿਆਂ ਦੇ ਦੇਸ ਵਿਚ
7. ਸੂਰਜ ਉਪਾਸਕਾਂ ਨੂੰ ਅੱਗ ਪਾਣੀ ਮਿਲਿਆ
8. ਸਮੁੰਦਰ ਬਰਬਾਦੀ ਰੋਕੀ
9. ਦੈਂਤ ਹਰਾਇਆ
10. ਗੋਸਟ ਅਜਿਤੇ ਰੰਧਾਵੇ ਅਬਦੁਲ ਰਹਿਮਾਨ ਨਾਲ
11. ਅਚਲ ਗੋਸਟ ਸਿਧਾਂ ਨਾਲ
12. ਅਜਿਤਾ ਰੰਧਾਵਾ ਮੋਏ ਪੰਖੀ ਜੀਵਾਏ
13. ਉਤਮ ਭੰਡਾਰੀ ਸੁਲਤਾਨ ਗੁਜਰ
14. ਹਿੰਵਚਲ ਜਾਤਰਾ

ਪਰਬਤੀ ਪ੍ਰਸੰਗਾਂ[3] ਦੀ ਤੀਜੀ ਸਾਖੀ, ਜਿਸ ਵਿਚ ਬਾਬਾ ਬੇਸ਼ਰਮ ਮੁਲਕ ਦੇ ਬੇਸ਼ਰਮ ਅਤੀਤ-ਭਗਤਾਂ ਨੂੰ ਮਿਰਗ ਜੂਨੀ ਭੋਗਦੇ ਰਹਿਣ ਦਾ ਸਰਾਪ ਜਾਂ ਸਮਝੋ ਇਕ

---

1. ਵੇਖੋ, *ਬੀ40, ਜਨਮ ਸਾਖੀ*, ਪੰਨਾ xii-xiii, ਸਾਖੀ 34-43.
2. *ਡੀ.ਏ.ਵੀ. ਖਰੜਾ 2000*, ਪੰਨੇ 168-177, 19-18, 178-248.
3. ਮੈਕਲੋਡ ਨੇ ਇਨ੍ਹਾਂ ਪ੍ਰਸੰਗਾਂ ਨੂੰ ਮੌਖਿਕ ਪਰੰਪਰਾ ਤੋਂ ਆਏ ਮੰਨਿਆ ਹੈ। ਵੇਖੋ, *Early Sikh Tradition*, p. 231.

ਤਰ੍ਹਾਂ ਦਾ ਵਰ ਦਿੰਦਾ ਹੈ, *ਬੀ40* ਸੰਕਲਨ ਵਿਚ, ਸ਼ਾਇਦ ਨੈਤਕ ਆਧਾਰ 'ਤੇ, ਸ਼ਾਮਲ ਨਹੀਂ ਕੀਤਾ ਗਿਆ; ਬਾਕੀ ਸਾਰੀ ਸਮੱਗਰੀ ਇੰਨ-ਬਿੰਨ ਅਪਣਾ ਲਈ ਗਈ। ਸੇਵਾ ਸਿੰਘ ਸੇਵਕ ਦੀ ਪ੍ਰਕਾਸ਼ੀ *ਪ੍ਰਾਚੀਨ ਜਨਮ ਸਾਖੀ*[1] ਵਿਚ 6 ਸਾਖੀਆਂ ਇਸ ਵਿੱਚੋਂ ਚੁਣੀਆਂ ਹੋਈਆਂ ਹਨ: 5(51), 1(71), 7(75), 8(76), 9(77), 10(78)

ਨੁਸਖ਼ੇ ਦੀ ਉਮਰ: ਸ਼ਮਸ਼ੇਰ ਸਿੰਘ ਅਸ਼ੋਕ ਦਾ ਅੰਦਾਜ਼ਾ ਹੈ ਕਿ ਇਹ ਨੁਸਖ਼ਾ ਦੋ ਸੌ ਸਾਲ ਪੁਰਾਣਾ ਹੈ।[2] ਇਸ ਲੇਖੇ ਇਸ ਦਾ ਸੰਕਲਨ-ਕਾਲ 18ਵੀਂ ਦਾ ਪਹਿਲਾ ਅੱਧ ਬਣਦਾ ਹੈ। ਪਰ ਇਸ ਦੇ ਪਾਠ ਅੰਦਰ ਦੋ-ਇਕ ਸਬੂਤ ਅਜਿਹੇ ਮਿਲਦੇ ਹਨ ਜਿਨ੍ਹਾਂ ਦੇ ਸਨਮੁਖ ਇਹ ਅੰਦਾਜ਼ਾ ਕੁਝ ਉਦਾਰ ਦਿਸਣ ਲੱਗਦਾ ਹੈ। ਸੰਤਾਨ ਪ੍ਰਾਪਤੀ ਦੇ ਸਬੰਧ ਵਿਚ ਬਾਬੇ ਵੱਲੋਂ ਪਤਨੀ ਨੂੰ ਦੋ ਲੌਂਗ ਦੇਣ ਦਾ ਜ਼ਿਕਰ ਮਿਲਦਾ ਹੈ; ਬੇਸ਼ਕ, ਇਹ ਦਖ਼ਲ-ਅੰਦਾਜ਼ੀ ਦਾ ਮਾਮਲਾ ਹੈ ਜਿਸ ਨਾਲ ਇਸ ਦਾ ਉਤਾਰਾ-ਕਾਲ ਉੱਤਰ *ਗਿਆਨ ਰਤਨਾਵਲੀ* ਕਾਲ (1777-80 ਈ.) ਬਣ ਜਾਂਦਾ ਹੈ - ਇਹ ਘਾੜਤ ਇਸੇ ਜਨਮ ਸਾਖੀ ਦੀ ਦੇਣ ਹੈ। ਇਸ ਅਨੁਸਾਰ ਇਹ ਉਤਾਰਾ ਰਣਜੀਤ ਸਿੰਘ ਕਾਲ ਵਿਚ ਜਾ ਪੈਂਦਾ ਹੈ।

ਇਸ ਵਿਚ ਦਰਜ *ਸਾਖੀ ਮਹਲੁ ਪਹਿਲੇ ਕੀ* ਅਤੇ ਪਰਬਤੀ ਪ੍ਰਸੰਗ ਕਿਸੇ ਬਹੁਤ ਪੁਰਾਣੇ ਸਰੋਤ ਤੋਂ ਆਏ ਨੇ। ਇਸ ਦੇ ਮੰਗਲ ਦਾ ਸਰੂਪ (ਸ੍ਰੀ ਸਤਿ ਗੁਰ ਪ੍ਰਸਾਦਿ) ਅਤੇ ਮਹਲੇ ਦੇ ਥਾਂ ਮਹਲੁ ਸ਼ਬਦ-ਰੂਪ ਦੀ ਵਰਤੋਂ ਇਸ ਦੇ ਸਰੋਤ ਦੇ 'ਆਦਿ ਗ੍ਰੰਥ' ਦੇ ਸੰਪਾਦਨ ਤੋਂ ਪਹਿਲਾਂ ਦੇ ਦੌਰ ਨਾਲ ਸਬੰਧਤ ਹੋਣ ਦੇ ਸੰਕੇਤਕ ਹਨ। 'ਗੋਇੰਦਵਾਲ ਵਾਲੀਆਂ ਪੋਥੀਆਂ' ਅਤੇ 'ਬਾਹੋਵਾਲ ਵਾਲੀ ਪੋਥੀ' ਵਿਚ ਦੋਵੇਂ ਸੰਕੇਤਕ ਇਸੇ ਰੂਪ ਵਿਚ ਵਰਤੇ ਹੋਏ ਮਿਲਦੇ ਹਨ। ਮਹਲੁ ਦੇ ਮਹਲਾ ਜਾਂ ਮਹਲੇ ਸ਼ਬਦ-ਰੂਪਾਂ ਦੀ ਵਰਤੋਂ 'ਆਦਿ ਗ੍ਰੰਥ' ਸੰਪਾਦਨ-ਕਾਲ ਤੋਂ ਪਿਛਲੇ ਸਮੇਂ ਦਾ ਵਰਤਾਰਾ ਹੈ। ਵਿਚਾਰ ਅਧੀਨ ਨੁਸਖ਼ੇ ਦੀ ਉਮਰ ਦੇ ਮੁਕਾਬਲੇ *ਸਾਖੀ ਮਹਲੁ ਪਹਿਲੇ ਕੀ* ਦਾ ਪਾਠ ਬਹੁਤ ਪੁਰਾਣੇ ਸਰੋਤੋਂ ਆਇਆ ਹੈ ਪਰ ਅਨਾੜੀ ਲਿਖਿਆਰ ਦੇ ਹੱਥ ਚੜ੍ਹ ਕੇ ਇਸ ਦੇ ਅਸਲੀ ਸਰੂਪ ਦੀ ਜੱਖਣਾ ਪੁੱਟੀ ਗਈ।

ਨਿਰੀਖਣ: *ਸਾਖੀ ਮਹਲੁ ਪਹਿਲੇ ਕੀ* ਦਾ ਜੋ ਪਾਠ *ਡੀ.ਏ.ਵੀ. 2000* ਵਿਚ ਮਿਲਦਾ ਹੈ, ਉਹ ਮੂਲ ਰੂਪ ਵਿਚ *ਪ੍ਰੋ.ਪ੍ਰੀ.ਸਿੰ. ਖਰੜਾ 320* ਦੇ ਪਾਠ ਦੀ ਪੈਰਵੀ ਕਰਦਾ ਹੈ। ਇਸ ਖਰੜੇ ਵਿਚ ਮਿਲਦਾ ਸਾਰਾ ਬਿਰਤਾਂਤ ਇਕ ਸਾਖੀ ਹੈ, ਜਿਸ ਨੂੰ ਪ੍ਰਸੰਗਾਂ ਅਨੁਸਾਰ ਖੰਡਾਂ ਵਿਚ ਨਹੀਂ ਵੰਡਿਆ ਹੋਇਆ; ਅੰਕ ਵੀ ਨਹੀਂ ਲੱਗੇ। 'ਸਾਖੀ ਪੂਰੀ ਹੋਈ, ਸਾਖੀ ਹੋਰ ਚਲੀ' ਦੀ ਸੂਚਨਾ *ਸਾਖੀ ਮਹਲੁ ਪਹਿਲੇ ਕੀ* ਦੇ ਪਾਠ ਵਾਲੇ ਹਿੱਸੇ ਵਿਚ ਪ੍ਰਾਪਤ ਨਹੀਂ। ਇਸ ਨੁਕਤੇ ਤੋਂ ਇਹ ਮੁੱਢਲੀ ਲਿਖਤ ਦੇ ਪੁਰਾਣੇ ਚਿੰਨ੍ਹ ਸੰਭਾਲੀ ਬੈਠਾ ਹੈ। ਪਾਠ ਵਿਚ ਪਰਮਾਣਤ ਭੁੱਲਾਂ, ਛੋਟਾਂ, ਦੂਹਰਾਂ ਅਤੇ ਸ਼ਬਦ-ਜੋੜਾਂ ਦੀਆਂ ਅਸ਼ੁੱਧੀਆਂ ਤੋਂ ਇਲਾਵਾ ਸੁਚੇਤ ਵਾਧੇ ਵੀ ਕੀਤੇ ਮਿਲਦੇ ਹਨ। ਬਾਬਾ ਨਾਨਕ ਦੀ ਥਾਂ ਸ੍ਰੀ ਗੁਰੂ ਬਾਬਾ ਨਾਨਕ ਜੀ ਦੀ ਨਿਯਮਤ ਰੂਪ ਵਿਚ ਵਰਤੋਂ ਮਿਹਰਵਾਨ ਸ਼ੈਲੀ

1. *ਪ੍ਰਾਚੀਨ ਜਨਮ ਸਾਖੀ*, ਦੂਜੀ ਵਾਰ, ਜਲੰਧਰ 2006, ਵੇਖੋ, ਤਤਕਰਾ।
2. *ਪੰਜਾਬੀ ਹੱਥ-ਲਿਖਤਾਂ ਦੀ ਸੂਚੀ*, ਭਾਗ ਦੂਜਾ, ਪਟਿਆਲਾ 1963, ਪੰਨਾ 230.

ਦਾ ਅਨੁਕਰਨ ਹੈ; ਸੰਭਵ ਹੈ ਕਿ ਇਸ ਨੁਸਖ਼ੇ ਦਾ ਸੰਕਲਨਕਾਰ 'ਛੋਟੇ ਮੇਲ' ਵਾਲਿਆਂ ਦਾ ਅਨੁਯਾਈ ਹੋਵੇ।

ਇਸ ਨੁਸਖ਼ੇ ਦੇ ਮੁੱਢ ਵਿਚ ਰਾਜਾ ਜਨਕ ਦਾ ਗੁਰੂ ਨਾਨਕ ਰੂਪ ਵਿਚ ਅਵਤਾਰ ਧਾਰਨ ਦਾ ਪ੍ਰਸੰਗ ਵੀ ਜੋੜਿਆ ਹੋਇਆ ਹੈ, ਜੋ ਇਸ ਦੇ ਮਿਹਰਵਾਨ ਪਰੰਪਰਾ ਤੋਂ ਪ੍ਰਭਾਵਤ ਹੋਣ ਦਾ ਪਰਮਾਣ ਹੈ। ਮਿਹਰਵਾਨੀਆਂ ਦੀ ਇਹ ਮੁੱਖ ਘਾੜਤ ਹੈ। ਇਹ ਵਾਧਾ ਕਿਸੇ ਹੋਰ ਨੁਸਖ਼ੇ ਵਿਚ ਨਾ ਮਿਲਦਾ ਹੋਣ ਤੋਂ ਅਨੁਮਾਨ ਲੱਗਦਾ ਹੈ ਕਿ ਇਹ ਇਸੇ ਨੁਸਖ਼ੇ ਦੇ ਉਤਾਰਕ ਦੀ ਕੀਤੀ ਆਪਣੀ ਦਖ਼ਲ-ਅੰਦਾਜ਼ੀ ਹੈ। ਇਸ ਦੇ ਆਧਾਰ 'ਤੇ ਮੈਕਲੋਡ ਦਾ ਕਿਆਫ਼ਾ ਕਿ ਇਹ ਪ੍ਰਸੰਗ *ਵਲਾਇਤ ਵਾਲੀ ਜਨਮ ਸਾਖੀ*, ਨੁਸਖ਼ਾ *ਬੀ6* ਦੇ ਮੁੱਢਲੇ ਗ਼ਾਇਬ ਪੱਤਰਿਆਂ ਵਿਚ ਦਰਜ ਹੋਵੇਗਾ, ਵਫ਼ਾ ਨਹੀਂ ਕਰਦਾ। ਪਾਠ ਦੀ ਗੁਣਵੱਤਾ ਦੇ ਲਿਹਾਜ਼ ਨਾਲ ਇਹ ਨੁਸਖ਼ਾ *ਭਾ.ਵਿ. 194* ਦੇ ਨੁਸਖ਼ੇ ਨਾਲੋਂ ਕੁਝ ਚੰਗਾ ਹੈ। ਇਸ ਦੇ ਪਾਠ ਤੋਂ ਪਾਠ-ਭੇਦਾਂ ਦੀਆਂ ਗੁੰਝਲਾਂ ਸੁਲਝਾਉਣ ਲਈ ਬਣਦਾ ਲਾਭ ਵੀ ਲਿਆ ਗਿਆ ਹੈ।

(5) ਵੈਰੋਵਾਲ ਵਾਲਾ ਨੁਸਖ਼ਾ : ਕਰਮ ਸਿੰਘ ਨੇ ਵੈਰੋਵਾਲ ਵਿਚ ਭਾਈ ਮਾਣਕ ਚੰਦ ਮੁਰਗਾਈ, ਮਸੰਦ ਦੀ ਸੰਤਾਨ ਪਾਸ ਸਾਂਭੀ ਇਕ ਜਨਮ ਸਾਖੀ ਵੇਖੀ ਸੀ।[1] ਨੁਸਖ਼ਾ ਮਿਤੀਹੀਣ ਸੀ ਪਰ ਦੱਸਣ ਵਾਲਿਆਂ ਅਨੁਸਾਰ ਉਸ ਦਾ ਸੰਮਤ 1475 (1418 ਈ.) ਦੱਸਿਆ ਹੈ; ਸਪੱਸ਼ਟ ਰੂਪ ਵਿਚ ਗ਼ਲਤ ਦਿਸਦੇ ਇਸ ਸੰਮਤ ਨੂੰ, ਬਿਨਾਂ ਕਿਸੇ ਲੰਬੀ ਵਿਚਾਰ ਵਿਚ ਪੈਣ ਦੇ ਰੱਦ ਕੀਤਾ ਜਾ ਸਕਦਾ ਹੈ। ਪਰ ਇਸ ਦੇ ਪਾਠ ਵਿੱਚੋਂ ਦਿੱਤੀ ਟੂਕ ਧਿਆਨ ਮੰਗਦੀ ਹੈ :

> ਤਲਵੰਡੀ ਰਾਇ ਭੋਇ ਭਟੀ ਕੀ। ਬਾਬੇ ਨਾਨਕ ਜਨਮ ਲਇਆ। ਕਾਲੂ ਖਤਰੀ ਜਾਤ ਵੇਦੀ ਕੇ ਘਰ ਜਨਮ ਲਿਆ। ਸੰਮਤ ੧੫੨੬ ਕਲਜੁਗ ਵਿਚ ਬਾਬਾ ਨਾਨਕ ਨਾਉ ਧਰਾਇਆ। ਆਪਣਾ ਪੰਥ ਚਲਾਇਆ। ਵੈਸਾਖ ਮਾਹਿ ਤੇ ਦਿਨ ਤੀਜ ਚਾਨਣੀ ਰਾਤਿ, ਅੰਮ੍ਰਿਤ ਵੇਲਾ ਪਹਿਰ ਰਾਤ ਰਹਿੰਦੀ ਜਨਮਿਆ।

ਵਿਰਲੇ ਪਾਠ-ਭੇਦਾਂ ਨੂੰ ਛੱਡ ਕੇ, ਇਹ ਨਿਰਸੰਦੇਹ, *ਸਾਖੀ ਮਹਲੁ ਪਹਿਲੇ ਕੀ* ਦਾ ਪਾਠ ਹੈ। ਮਸੰਦ ਪਰਵਾਰ ਨਾਲ ਇਸ ਦੇ ਸਬੰਧ ਤੋਂ ਇਹ ਵੀ ਅਨੁਮਾਨ ਲੱਗਦਾ ਹੈ ਕਿ ਪਹਿਲੀਆਂ ਵਿਚ ਇਹੋ ਇਕ ਸਾਖੀ ਸੀ ਜੋ ਪੁਰਾਣੇ ਸਿੱਖ ਕੇਂਦਰਾਂ 'ਤੇ ਪੜ੍ਹੀ ਅਤੇ ਵਿਚਾਰੀ ਜਾਂਦੀ ਰਹੀ ਹੋਵੇਗੀ; ਅਤੇ ਪੁਰਾਣੀਆਂ ਸਿੱਖ ਸੰਗਤਾਂ ਵਿਚ ਬਾਬੇ ਦੇ ਜਨਮ 'ਸੰਮਤ 1526 ਵੈਸਾਖ ਮਾਹਿ, ਦਿਨ ਚਾਨਣੀ ਤੀਜ' ਦਾ ਹੋਣ ਬਾਰੇ ਕੋਈ ਭੁਲੇਖਾ ਨਹੀਂ ਸੀ, ਜਿਸ ਦਾ ਬੁਰੀ ਤਰ੍ਹਾਂ ਸ਼ਿਕਾਰ ਹੋਈ, ਮੰਦੇ ਭਾਗੀਂ, ਅੱਜ ਦੀ ਸਿੱਖ ਸਮੁਦਾਇ ਦਿਖਾਈ ਦਿੰਦੀ ਹੈ।

ਕਰਮ ਸਿੰਘ ਦਾ, ਇਸ ਪੋਥੀ ਬਾਰੇ ਇਹ ਕਥਨ "ਇਹ ਸਾਰੀ ਦੀ ਸਾਰੀ *ਮਹਿਮਾ ਪ੍ਰਕਾਸ਼* ਦੇ ਆਸਰੇ ਲਿਖੀ ਗਈ ਹੈ", ਸਹੀ ਨਹੀਂ। ਦੋਹਾਂ ਰਚਨਾਵਾਂ ਵਿਚ ਪਾਠ ਦੇ ਸਗਵੇਂਪਣ ਨੂੰ, ਜੋ ਕਰਮ ਸਿੰਘ ਹੋਰਾਂ ਨੂੰ ਨਜ਼ਰ ਆਇਆ ਹੋਵੇਗਾ, ਜੇ ਦੂਜੇ ਸਿਰੇ ਤੋਂ ਦੇਖੀਏ ਤਾਂ ਇਉਂ ਵੀ ਨਿਰਧਾਰਤ ਕੀਤਾ ਜਾ ਸਕਦਾ ਹੈ ਕਿ ਸਰੂਪ ਦਾਸ ਭੱਲੇ ਨੇ ਆਪਣੇ *ਮਹਿਮਾ ਪ੍ਰਕਾਸ਼* ਨੂੰ *ਸਾਖੀ ਮਹਲੁ ਪਹਿਲੇ ਕੀ* ਦੇ ਬਿਰਤਾਂਤ ਦੇ ਕਾਲਬ 'ਤੇ

---

1. *ਕਿਰਤੋਕਤ*, ਪੰਨਾ 255.

ਉਸਾਰਿਆ ਕਿਉਂਕਿ *ਮਹਿਮਾ ਪ੍ਰਕਾਸ਼* ਇਸ ਸਾਖੀ ਤੋਂ ਪੂਰੀ ਇਕ ਸਦੀ ਤੋਂ ਵੱਧ ਦੇ ਅੰਤਰਾਲ ਨਾਲ 1778 ਈ. ਵਿਚ ਰਚੀ ਗਈ। ਕਰਮ ਸਿੰਘ ਦੀ ਦੱਸ ਅਨੁਸਾਰ ਇਸ ਵਿਚ ਕੇਵਲ ਇਕ ਸਾਖੀ 'ਬਾਲਾ' ਸਰੋਤ ਵਾਲੀ ਹੈ। ਇਹ ਵੀ ਇਸ ਦਾ ਕੁਦਰਤੀ ਹਿੱਸਾ ਨਹੀਂ ਹੋ ਸਕਦੀ ਕਿਉਂਕਿ *ਬਾਲਾ ਜਨਮ ਸਾਖੀ* 1655-59 ਈ. ਵਿਚ ਠੱਪੀ ਗਈ ਸੀ। *ਜਨਮ ਸਾਖੀ ਬਾਲਾ* ਦੇ ਕਿਸੇ ਸ਼ੈਦਾਈ ਨੇ ਇਸ ਨਾਲ ਪਿੱਛੋਂ ਟਾਂਕੀ ਹੋਵੇਗੀ। ਖਰੜੇ ਦੀ ਅਪ੍ਰਾਪਤੀ ਕਾਰਨ ਬਾਕੀ ਪਹਿਲੂਆਂ ਬਾਰੇ ਕੁੱਝ ਨਹੀਂ ਕਿਹਾ ਜਾ ਸਕਦਾ।

## ਵਿਸ਼ੇਸ਼ ਸ਼ਨਾਖ਼ਤ

ਖਰੜਿਆਂ ਦੇ ਉਕਤ ਪਰੀਖਣ ਤੋਂ ਇਹ ਤੱਥ ਉਭਰ ਕੇ ਸਾਹਮਣੇ ਆਇਆ ਹੈ ਕਿ *ਸਾਖੀ ਮਹਲੁ ਪਹਿਲੇ ਕੀ* ਨੂੰ ਖਰੜਿਆਂ ਦੇ ਪਰੀਖਕ ਹੁਣ ਤਕ ਤਥਾ-ਕਥਿਤ *ਪੁਰਾਤਨ ਜਨਮ ਸਾਖੀ* ਨਾਲ ਰਲਗੱਡ ਕਰਦੇ ਰਹੇ ਹਨ। ਇਹ ਭੁਲੇਖਾ ਇਨ੍ਹਾਂ ਦੇ ਪਾਠਾਂ ਦਾ ਸਗਵਾਂ ਰੂਪ ਹੋਣ ਕਾਰਨ ਪੈਂਦਾ ਰਿਹਾ। ਆਮ ਵੇਖਣ ਵਿਚ ਆਇਆ ਹੈ ਕਿ ਵਿਦਵਾਨ, ਪਾਠ ਦੀਆਂ ਮੁੱਢਲੀਆਂ ਪੰਜ-ਚਾਰ ਸਤਰਾਂ ਉਠਾਲ ਕੇ, ਇਸ ਨੂੰ, ਵਧੇਰੇ ਜਾਣੀਂਦੀ ਤੇ ਪ੍ਰਚੱਲਤ ਰਚਨਾ ਦਾ ਸੰਖੇਪ ਜਾਂ ਅਧੂਰਾ ਰੂਪ ਸਮਝਣ ਦੇ ਭੁਲੇਖੇ ਦਾ ਸ਼ਿਕਾਰ ਹੁੰਦੇ ਰਹੇ। *ਪੁਰਾਤਨ ਜਨਮ ਸਾਖੀ* ਨਾਲ ਰਲਗੱਡ ਹੋਣਾ ਬਹੁਤ ਸੁਭਾਵਕ ਲੱਗਣ ਲੱਗਦਾ ਹੈ ਜਦੋਂ ਇਹ ਹਕੀਕਤ ਖੁੱਲ੍ਹਦੀ ਹੈ ਕਿ *ਸਾਖੀ ਮਹਲੁ ਪਹਿਲੇ ਕੀ* ਪੁਰਾਣੀ ਸਾਖੀ ਪਰੰਪਰਾ ਦੀ ਆਧਾਰ-ਸ਼ਿਲਾ ਹੈ ਅਤੇ ਇਸ ਦਾ ਪਾਠ ਉਸ ਵਿਚ ਸਾਂਗੋਪਾਂਗ ਵਿਲੀਨ ਹੋਇਆ ਮਿਲਦਾ ਹੈ। ਖਰੜਿਆਂ ਦੀਆਂ ਉਪਰੋਕਤ ਵਿਸ਼ੇਸ਼ਤਾਈਆਂ ਦੇ ਇਲਾਵਾ ਪਾਠ ਦੇ ਸਰਸਰੀ ਸਰਵੇਖਣ ਦੀ ਥਾਂ ਜੇ ਨੀਝ ਨਾਲ ਨਿਹਾਰਿਆ ਜਾਏ ਤਾਂ ਇਸ ਦੇ ਨਿਵੇਕਲੀ ਹਸਤੀ ਦੇ ਵਿਸ਼ੇਸ਼ ਸ਼ਨਾਖ਼ਤੀ ਨਿਸ਼ਾਨ ਉੱਭਰ ਕੇ ਦਿਸਣ ਲੱਗ ਪੈਂਦੇ ਹਨ। ਆਰੰਭਕ ਸ਼ਬਦ ਹਨ:

> ਤਲਵੰਡੀ ਰਾਇ ਭੋਇ ਕੀ ਬਾਬੇ ਨਾਨਕ ਜਨਮੁ ਲਇਆ।
> ਕਲਿਜੁਗ ਵਿਚਿ ਬਾਬਾ ਨਾਨਕ ਨਾਮੁ ਧਰਾਇਆ।
> ਆਪਣਾ ਪੰਥ ਚਲਾਇਆ ਕਲਿਜੁਗੁ ਵਿਚਿ।

ਉੱਕਤ ਸਤਰਾਂ ਦੇ ਪ੍ਰਤਿਭਾਵਾਨ ਲੇਖਕ ਦੇ ਵਿਚਾਰ-ਤਰੰਗ ਦੀ ਲੰਬਾਈ ਟੋਹੋ ਤੇ ਬਲਿਹਾਰੇ ਜਾਓ ਬਿਆਨ ਵਿਚਲੇ ਸੰਜਮ, ਤਸੱਵਰ, ਹਕੀਕੀ ਵੇਰਵੇ, ਕਾਵਿਕ ਅੰਸ਼ ਅਤੇ ਸਰਲਤਾ ਦੇ ਮੁਨਾਸਬ ਮਿਸ਼ਰਨ ਦੇ, ਜਿਸ ਦੀ ਸਹਾਇਤਾ ਨਾਲ ਉਹ ਬਾਬੇ ਦਾ ਤਿੰਨ ਸੂਤਰੀ ਅਤੇ ਤਿੰਨ ਸਤਰੀ ਪ੍ਰਭਾਵਸ਼ੀਲ ਰੇਖਾ-ਚਿਤਰ ਉਲੀਕ ਗਿਆ; ਇਹੋ ਉਸ ਦੀ ਹਿਙ-ਫਟਕੜੀ ਹੈ, ਪਰ ਰੰਗ ਮਨਮੋਹਕ ਖਿੜਿਆ। ਇਹ 'ਸਾਖੀ' ਦਾ ਸ਼ਾਹੀ ਪਰਵੇਸ਼ ਦੁਆਰ ਹੈ, ਜਿਸ ਤੋਂ ਇਸ ਦੀ ਵਿਸ਼ੇਸ਼ ਪਹਿਚਾਣ ਸਥਾਪਤ ਹੁੰਦੀ ਹੈ। ਇਸ ਦੇ ਨੇੜੇ ਦਾ ਸਮਰੂਪ ਵਰਣਨ *ਪੁਰਾਤਨ ਜਨਮ ਸਾਖੀ*, ਜਿਸ ਨਾਲ ਇਹ ਅਕਸਰ ਰਲਗੱਡ ਹੁੰਦੀ ਹੈ, ਵਿਚ ਪ੍ਰਾਪਤ ਹੈ:

> [1]ਸ੍ਰੀ ਸਤਿਗੁਰੂ (ਜੀ)[2] ਜਗਤ ਨਿਸਤਾਰਨ ਕੁ ਆਇਆ ਕਲਜੁਗ ਵਿਚ ਬਾਬਾ ਨਾਨਕ ਹੋਇ ਜਨਮਿਆ ਪਾਰਬ੍ਰਹਮ ਕਾ ਨਿਜ ਭਗਤੁ।[1]

---

1. *ਪੁਰਾਤਨ ਜਨਮ ਸਾਖੀ*, ਸੰਪਾ. ਭਾਈ ਵੀਰ ਸਿੰਘ, ਅੰਮ੍ਰਿਤਸਰ 1952, ਪੰਨਾ 1.
2. 'ਜੀ', ਸੰਪਾਦਕ ਦਾ ਜੋੜਿਆ, ਵਾਧੂ ਦਖ਼ਲ ਹੈ।

ਇਸ ਵਿਚ ਨਾ ਜਨਮ-ਸਥਾਨ ਅਤੇ ਨਾ ਪੰਥ ਚਲਾਉਣ ਦਾ ਜ਼ਿਕਰ ਹੈ: 'ਬਾਬੇ' ਨੇ 'ਸ੍ਰੀ ਸਤਿਗੁਰੂ' ਅਤੇ 'ਪਾਰਬ੍ਰਹਮ ਕਾ ਨਿਜ ਭਗਤੁ' ਦਾ ਰੂਪ ਧਾਰ ਲਿਆ। ਇਸ ਤੱਥ ਦੇ ਬਾਵਜੂਦ ਕਿ 'ਪੁਰਾਤਨ' ਦਾ ਸੋਧਕ-ਸਿਰਜਕ *ਸਾਖੀ ਮਹਲੁ ਪਹਿਲੇ ਕੀ* ਦੇ ਪਾਠ ਨੂੰ ਅਨਕੂਲਣ ਦੀ ਥਾਂ ਆਪਣੇ ਬਿਰਤਾਂਤ ਵਿਚ ਵਿਲੀਨ ਕਰ ਰਿਹਾ ਹੈ। ਕੋਈ ਵੀ ਸੂਝਵਾਨ ਪਾਠਕ ਇਹ ਨੋਟ ਕਰਨੋਂ ਨਹੀਂ ਖੁੰਝੇਗਾ ਕਿ *ਸਾਖੀ ਮਹਲੁ ਪਹਿਲੇ ਕੀ* ਦਾ ਲੇਖਕ ਬਾਬੇ ਦੇ ਜਨਮ, ਸਮੇਂ ਅਤੇ ਜੀਵਨ ਉਦੇਸ਼ ਨੂੰ ਸੰਕੇਤਕ ਰੂਪ ਵਿਚ ਦਰਜ ਕਰ ਰਿਹਾ ਹੈ, ਜਿਸ ਵਿੱਚੋਂ ਯੁੱਗ-ਪੁਰਸ਼ ਦਾ ਬਿੰਬ, ਜੋ ਅਵਤਾਰਵਾਦ ਤੋਂ ਪ੍ਰਭਾਵਤ ਨਹੀਂ, ਉੱਭਰਦਾ ਹੈ।

ਭਾਰਤੀ ਸਮੂਹਕ ਚੇਤਨਾ ਵਿਚ ਉੱਤਮ ਗੁਣਾਂ ਨੂੰ ਅਵਤਾਰੀ ਮੰਨਣ ਦੀ ਪ੍ਰਵਿਰਤੀ ਕਾਰਨ ਭੱਟਾਂ ਦੇ ਗੁਰੂ-ਘਰ ਨਾਲ ਜੁੜਨ ਉਪਰੰਤ ਬਾਬੇ ਨਾਨਕ ਲਈ ਜਨਕ ਦਾ ਅਵਤਾਰ ਹੋਣ ਦੀ ਧਾਰਨਾ ਤੁਰ ਪਈ ਜਿਸ ਨੇ ਸਾਰੀ ਜਨਮ ਸਾਖੀ ਪਰੰਪਰਾ ਨੂੰ ਪ੍ਰਭਾਵਤ ਕੀਤਾ। ਪਰ ਇਸ ਸਾਖੀ ਦਾ ਲੇਖਕ ਕਿਉਂਕਿ ਆਰੰਭਕ ਭੱਟ-ਕਾਲ ਨਾਲ ਸਬੰਧਤ ਹੈ, ਇਸ ਧਾਰਨਾ ਨੂੰ, ਜੋ ਸਮੇਂ ਦੀ ਗਤੀ ਨੂੰ ਨਿਖੇਧਦੀ ਹੈ, ਮਾਨਤਾ ਨਹੀਂ ਦਿੰਦਾ। ਇਸ ਲਈ, ਇਸ ਦੇ ਚਿਤਰਨ ਵਿਚ ਇਤਿਹਾਸਕ ਅਤੇ ਯਥਾਰਥਕ ਅੰਸ਼ ਕਾਇਮ ਹਨ। ਇਹ ਵਖਰੇਵਾਂ ਇਸ ਦੀ ਨਵੇਕਲੀ ਹੋਂਦ ਅਤੇ ਅਗੇਤਰੀ ਸਿਰਜਣਾ ਹੋਣ 'ਤੇ ਵੀ ਮੋਹਰ ਲਾਉਂਦਾ ਹੈ। ਉੱਚਤ ਤਾਰਕੀ ਸਥਾਪਨਾ ਉੱਤੇ ਵਿਉਂਤੀ ਅਤੇ ਉਸਾਰੀ ਗਈ ਇਹ ਸਾਖੀ ਪਰੰਪਰਾ, ਬਦਕਿਸਮਤੀ ਨਾਲ, ਛੇਤੀ ਹੀ ਦਿਸ਼ਾ ਬਦਲ ਕੇ ਵਿਚਲਨ ਦਾ ਸ਼ਿਕਾਰ ਹੋ ਕੇ ਸਾਰਹੀਣ ਅਵਤਾਰਵਾਦ ਦੀ ਜਿਲ੍ਹਣ ਵਿਚ ਫਸ ਗਈ। ਇਸ ਤੋਂ ਦੂਜੀ ਥਾਂ 'ਤੇ ਲਿਖੀ ਗਈ ਤੇ *ਆਦਿ ਸਾਖੀਆਂ* ਦੇ ਨਾਂ ਨਾਲ ਜਾਣੀਂਦੀ ਸਾਖੀ ਦੇ ਪਾਠ ਨਾਲ ਟਾਕਰਾ ਕਰਿਆਂ ਪਤਾ ਚੱਲਦਾ ਹੈ ਕਿ ਅਵਤਾਰਵਾਦ ਦੇ ਨਾਲ-ਨਾਲ ਅਗਲੇ ਪੜਾਅ 'ਤੇ ਪੁੱਜ ਕੇ ਬਾਬੇ ਦਾ ਮੁਕੰਮਲ ਦੈਵੀਕਰਨ ਵੀ ਹੋ ਗਿਆ:

> 'ਗੁਰੂ ਬਾਬਾ, ਸਤ, ਸਮਰਥ, ਤ੍ਰੈ ਗੁਣ ਨਾਥ, ਸਬਲ ਦੇਵ, ਮਨਸਾਪੂਰਨ, ਘਟਿ ਘਟਿ ਵਾਸੀ, ਖੰਡ ਬ੍ਰਹਮੰਡ ਕੇ ਨਾਇਕ, ਦੀਨਾ ਨਾਥ, ਗਰਬ ਪਰਹਾਰੀ, ਗਰੀਬ ਨਿਵਾਜ, ਨਿਰੰਕਾਰ ਕੀ ਆਗਿਆ ਪਾਇ ਕਰ, ਗੁਰੂ ਬਾਬਾ ਸੰਸਾਰ ਮਹਿ ਆਇਆ। ਸ੍ਰੀ ਸਤਿਜਨਕੁ ਭਗਤੁ, ਨਿਰੰਕਾਰ, ਜਗਤ ਤਾਰਨ ਕਉ ਆਇਆ। ਕਲਜੁਗ ਵਿਚ ਬਾਬਾ ਨਾਨਕ ਹੋਇ ਜਨਮਿਆ। ਪਾਰਬ੍ਰਹਮ ਕਾ ਭਗਤੁ।[1]

ਬਾਬੇ ਨੂੰ 10 ਸਿਫ਼ਤਾਂ ਵਾਲੇ ਨਿਰੰਕਾਰ ਦੀ ਆਗਿਆ ਨਾਲ ਸੰਸਾਰ 'ਤੇ ਆਉਣ ਤੇ ਨਿਰਾਲਾ ਪੰਥ ਚਲਾਉਣ ਤੋਂ ਇਲਾਵਾ, ਇਹ ਟੂਕ ਉਸ ਦੇ ਪਾਰਬ੍ਰਹਮ ਅਤੇ ਸ੍ਰੀ ਸਤਿ ਜਨਕੁ ਦਾ ਭਗਤੁ ਹੋਣ ਬਲਕਿ ਜਗਤ ਤਾਰਨ ਵਾਲਾ ਖ਼ੁਦ ਨਿਰੰਕਾਰ ਹੋਣ ਦਾ ਦਾਅਵਾ ਵੀ ਪੇਸ਼ ਕਰਦੀ ਹੈ। ਭੱਟਾਂ ਦੀ ਛੇੜੀ ਅਵਤਾਰਵਾਦੀ ਛੇੜ, ਦੈਵੀਕਰਨ ਦੀ ਵਿਤਰੇਕਤਾ ਦੀ ਵਿਆਖਿਆ ਕਰਨੋਂ ਅਸਮਰੱਥ ਹੈ; ਤਾਂ ਵੀ, ਇਸ ਤੋਂ ਪਿੱਛੋਂ ਆਉਣ ਵਾਲੇ ਸਖੀਕਾਰਾਂ - *ਜਨਮ ਸਾਖੀ ਬਾਲਾ* ਦੇ ਲੇਖਕ ਨੂੰ ਛੱਡ ਕੇ - ਸਭਨਾਂ ਦੇ ਇਸ ਘਾੜਤ ਨੂੰ ਬਹੁ-ਪੱਖੀ ਪ੍ਰਕਰਨ ਦੇ ਕੇ ਇਸ 'ਤੇ ਆਪਣੀ ਛਾਪ ਲਾਈ ਹੈ।

---

1. *ਕਿਰਤੋਕਤ*, ਪੰਨਾ 145.

*ਸਾਖੀ ਮਹਲੁ ਪਹਿਲੇ ਕੀ* ਦੇ ਬਿਰਤਾਂਤ ਦੇ ਅਗਲੇ ਚਰਨ ਵਿਚ ਦਰਜ ਬਾਬੇ ਦੇ ਕੀਰਤੀਨਾਮੇ (eulogium) ਦਾ ਮੁਲਾਹਜ਼ਾ ਵੀ ਜ਼ਰੂਰੀ ਹੈ:

> ਸੰਮਤ 1526 ਬਾਬਾ ਨਾਨਕ ਜਨਮਿਆ। ਵੈਸਾਖੋ ਦਿਨ ਤੀਜੇ ਚਾਨਣੀ ਰਾਤਿ ਅੰਮ੍ਰਿਤ ਵੇਲੇ ਪਹਰੁ ਰਾਤਿ ਰਹੰਦੀ ਜਨਮਿਆ। ਅਨਾਹਦ ਸਬਦਿ ਬਾਬਾ ਨਾਨਕ ਦੇ ਦਰਿਬਾਰਿ ਵਜੇ। ਤੇਤੀਸ ਕਰੋੜੀ ਦੇਵਤਿਆਂ ਨਮਸਿਕਾਰੁ ਕੀਆ। ਚਉਰਾਸੀਹ ਸਿਧ ਨਵਾਂ ਨਾਥਾ ਚਉਸਠਿ ਜੋਗਨੀ ਬਵੰਜਾ ਬੀਰ ਛਿਆਂ ਜਤੀਆਂ ਨਮਸਿਕਾਰੁ ਕੀਆ ਜੋ ਨਿਰੰਕਾਰ ਪੁਰਖੁ ਜਗਤੁ ਨਿਸਤਾਰੁਣ ਕਉ ਆਇਆ ਹੈ। ਇਸ ਕਉ ਨਮਸਿਕਾਰ ਕਰੀਐ। *(ਵੇਖੋ, ਮੂਲ ਪਾਠ)*

ਇਸ ਵਿਚ ਦਰਜ 'ਅਨਾਹਦ ਸਬਦਿ ਬਾਬਾ ਨਾਨਕ ਕੇ ਦਰਿਬਾਰਿ ਵਜੇ' ਅਤੇ 'ਨਿਰੰਕਾਰ ਪੁਰਖੁ' ਉੱਕਤੀਆਂ ਇਸ ਨੂੰ ਪਿਛਲੇਰੀਆਂ ਹੋਰਨਾਂ ਪਰੰਪਰਾਵਾਂ ਤੋਂ ਨਖੇੜਦੀਆਂ ਹੀ ਨਹੀਂ ਸਗੋਂ ਇਸ ਦੀ ਪ੍ਰਥਮਤਾ ਨੂੰ ਵੀ ਸਥਾਪਤ ਕਰਦੀਆਂ ਹਨ। ਇਨ੍ਹਾਂ ਦਾ *ਆਦਿ ਸਾਖੀਆਂ* ਵਿਚ ਰੂਪ ਹੋ ਗਿਆ: 'ਅਨਹਦ[1] ਸਬਦੁ ਪਰਮੇਸੁਰ ਕੇ ਦਰਬਾਰ ਬਜਾ' ਵਡਾ ਭਗਤੁ;[1] ਅਤੇ *ਪੁਰਾਤਨ* ਵਿਚ ਹੈ: 'ਅਨਹਦ[2] ਸਬਦੁ ਪਰਮੇਸੁਰ ਕੇ ਦਰਬਾਰ ਵਾਜੇ, ਵਡਾ ਭਗਤ'।[2]

ਇਨ੍ਹਾਂ ਤਬਦੀਲੀਆਂ ਤੋਂ ਬਿਨਾਂ, ਕੀਰਤੀਨਾਮੇ ਦੇ ਬਾਕੀ ਭਾਗ ਦਾ ਅਨੁਸਰਨ ਪਿਛਲੇਰੇ ਹਰ ਸਾਖੀਕਾਰ ਨੇ ਕੀਤਾ ਹੈ *ਜਨਮ ਸਾਖੀ ਬਾਲਾ* ਨੂੰ ਛੱਡ ਕੇ, ਜਿਸ ਦੇ ਉਦੇਸ਼ ਹੀ ਬਾਬੇ ਦੀ ਜਸ-ਕੀਰਤੀ ਦੀ ਥਾਂ, ਉਸ ਦੀ ਪ੍ਰਭੁਤਾ ਦੀ ਓਟ ਵਿਚ ਹੰਦਾਲ ਨੂੰ ਉਪਰ ਚੁੱਕਣਾ ਅਤੇ ਹੰਦਾਲੀਆਂ ਦੇ ਕੁਕਰਮਾਂ 'ਤੇ ਪਰਦਾ ਪਾਉਣਾ ਹੈ। ਨਵੇਂ ਪੰਧ ਉਲੀਕਣ ਲਈ ਪੁਰਾਣੀ ਜੀਵਨ-ਜਾਚ ਨੂੰ ਚੁਣੌਤੀ ਦੇ ਕੇ ਪਿਛਾੜਨਾ ਹੁੰਦਾ ਹੈ। ਬਾਬੇ ਦੇ ਇਸ ਅਮਲ ਦੀ ਸਾਰਥਕਤਾ ਨੂੰ ਰੂਪਮਾਨ ਕਰਦੀ ਹੈ: ਤੇਤੀ ਕਰੋੜ ਦੇਵਤਿਆਂ (ਵੇਦਕ ਪਰੰਪਰਾ) ਦੀ ਨਮਸਕਾਰ ਅਤੇ ਨਾਥਾਂ, ਸਿੱਧਾਂ, ਜਤੀਆਂ, ਜੋਗਿਨ, ਜੋਗਣਾ (ਸਿੱਧ-ਜੋਗੀ ਪਰੰਪਰਾ) ਦੀ ਨਮਸਕਾਰ। ਬਾਬੇ ਦੀ ਕੀਰਤੀ ਦਾ ਇਹ ਰੂਪ ਛੇਤੀ ਹੀ ਇਕ ਰੂਪਕ ਦੇ ਤੌਰ 'ਤੇ ਪ੍ਰਚੱਲਤ ਹੋ ਗਿਆ।

## 'ਸਾਖੀ' ਸਮੱਗਰੀ ਦੇ ਪ੍ਰਕਾਸ਼ਮਾਨ ਨੁਕਤੇ

1. ਪ੍ਰਾਪਤ ਖਰੜਿਆਂ ਵਿੱਚੋਂ ਕੇਵਲ ਪ੍ਰੋ. ਪ੍ਰੀਤਮ ਸਿੰਘ ਵਾਲਾ ਖਰੜਾ, ਪਾਠ ਦੇ ਨੁਕਤੇ ਤੋਂ, ਮੁਕੰਮਲ ਹੈ, ਜਦੋਂ ਕਿ ਬਾਕੀ ਤਿੰਨਾਂ ਸਰੂਪਾਂ ਦਾ ਪਾਠ, ਪੱਤਰੇ ਉੱਡੇ ਹੋਣ ਕਰ ਕੇ, ਖੰਡੂ ਹੈ।
2. ਸ਼ੁਰੂ ਵਿਚ 'ਸਾਖੀ' ਦਾ ਬਿਰਤਾਂਤ ਪ੍ਰਸੰਗ-ਆਧਾਰਤ ਖੰਡਾਂ ਵਿਚ ਨਹੀਂ ਸੀ ਵੰਡਿਆ ਹੋਇਆ, 'ਸਾਖੀ ਪੂਰੀ ਹੋਈ ਜਾਂ ਸਾਖੀ ਹੋਰ ਚਲੀ' ਦੀ ਵਰਤੋਂ ਅੰਦਰ ਕਿਤੇ ਨਹੀਂ ਹੋਈ, ਖਰੜੇ ਦੇ ਅੰਤ ਉੱਤੇ, ਕਰੋੜੀਏ ਵਾਲੇ ਪ੍ਰਸੰਗ ਉਪਰੰਤ, ਸਾਖੀ ਦੇ ਪੂਰੀ ਹੋਣ ਦੀ ਸੂਚਨਾ ਦਿੱਤੀ ਹੈ, ਸਾਰੇ ਪ੍ਰਸੰਗ 'ਇਕ ਵਾਰਤਾ-ਲੜੀ' ਵਿਚ ਗੁੰਦੇ ਹੋਏ ਹਨ।

---

1. *ਕਿਰਤੋਕਤ*, ਪੰਨਾ 145.
2. *ਕਿਰਤੋਕਤ*, ਪੰਨਾ 3.

3. *ਭਾ.ਵਿ.ਪ.* 194 ਵੱਖਰੀ ਪਰੰਪਰਾ ਨਾਲ ਸਬੰਧਤ ਨਹੀਂ, ਕਰੋੜੀਏ ਵਾਲੇ ਪ੍ਰਸੰਗ ਉਪਰੰਤ ਆਈਆਂ ਚਾਰ ਸਾਖੀਆਂ *ਆਦਿ ਸਾਖੀਆਂ* ਤੋਂ ਆਈਆਂ ਹਨ ਅਤੇ ਮੂਲ ਪਾਠ ਦਾ ਹਿੱਸਾ ਨਹੀਂ ਸਨ, ਇਹ ਸਾਖੀਆਂ ਪੱਤਰਾ ਅੰਕ 89 ਤੋਂ ਅਗਲੇ ਪੱਤਰਿਆਂ ਤੇ ਦਰਜ ਹਨ ਜੋ ਕਿਸੇ ਹੋਰ ਖਰੜੇ ਤੋਂ ਅਲੱਗ ਕਰ ਕੇ ਇਥੇ ਜੋੜੇ ਗਏ ਹੋ ਸਕਦੇ ਹਨ।
4. ਮੂਲ ਪਾਠ ਕਰੋੜੀਏ ਦੇ ਪ੍ਰਸੰਗ ਨਾਲ ਸਮਾਪਤ ਹੁੰਦਾ ਸੀ, ਇਸ ਤੱਥ ਦੀ ਪੁਸ਼ਟੀ ਮਿਹਰਵਾਨ ਵਾਲੀ *ਪੋਥੀ ਸਚੁ ਖੰਡ* ਤੋਂ ਵੀ ਹੁੰਦੀ ਹੈ।

*ਸਾਖੀ ਮਹਲੁ ਪਹਿਲੇ ਕੀ* ਮਿਹਰਵਾਨੀਆਂ ਦੀ ਸਰੋਤ ਸਮੱਗਰੀ ਦਾ ਹਿੱਸਾ ਸੀ। ਇਹ ਕੇਵਲ ਇਤਫ਼ਾਕ ਨਹੀਂ ਕਿ *ਪੋਥੀ ਸਚੁ ਖੰਡ* ਦਾ ਅਖ਼ੀਰਲਾ 153ਵਾਂ ਪ੍ਰਸੰਗ ਕਰੋੜੀਏ ਵਾਲਾ ਹੀ ਹੈ।

## ਸਰੋਤ ਸਮੱਗਰੀ ਦੀ ਸਮੀਖਿਆ

*ਸਾਖੀ ਮਹਲੁ ਪਹਿਲੇ ਕੀ* ਦੇ ਪਾਠ ਨਿਰਧਾਰਨ ਲਈ, ਕੁੱਲ ਮਿਲਾ ਕੇ ਉਪਰੋਕਤ ਚਾਰ ਖਰੜੇ - ਬੱਜੇ-ਬੱਤੇ ਅਤੇ ਖੰਡੂ - ਵਰਤੇ ਜਾਣ ਦੀ ਮਜਬੂਰੀ ਦੇ ਸਨਮੁਖ, ਇਸ ਤੋਂ ਨਿਕਸੀਆਂ ਤੇ ਵਿਕਸੀਆਂ ਜਨਮ ਸਾਖੀਆਂ ਜਿਵੇਂ *ਆਦਿ ਸਾਖੀਆਂ* ਜਾਂ '*ਪੁਰਾਤਨ*' ਦਾ ਵੀ ਕਿਤੇ-ਕਿਤੇ ਸਹਾਇਕ ਸਮੱਗਰੀ ਦੇ ਰੂਪ ਵਿਚ ਸਹਾਰਾ ਲੈਣਾ ਪਿਆ ਹੈ। ਪਾਠ-ਮੇਲ ਦੀ ਪਰਕਿਰਿਆ ਦੌਰਾਨ ਇਕ ਪੀਡਾ ਤੱਥ ਉੱਭਰ ਕੇ ਸਾਹਮਣੇ ਆਇਆ ਕਿ ਸੀਮਤ ਸਰੋਤ ਸਮੱਗਰੀ ਦਾ ਕੋਈ ਇਕ ਨੁਸਖ਼ਾ ਵੀ ਕਾਤਬੀ ਭੁੱਲਾਂ, ਗ਼ਲਤੀਆਂ, ਛੋਟਾਂ, ਦਖ਼ਲ-ਅੰਦਾਜ਼ੀਆਂ ਤੋਂ ਬਰੀ ਨਹੀਂ, ਜਿਸ ਦੇ ਆਧਾਰ ਅਤੇ ਟੇਕ ਨਾਲ ਸ਼ੁੱਧ ਤੇ ਪਰਮਾਣਕ ਪਾਠ ਦਾ ਨਿਰੂਪਣ ਹੋ ਸਕੇ। ਇਸ ਸਾਰੀ ਸਮੱਗਰੀ ਵਿੱਚੋਂ ਕੇਵਲ ਪ੍ਰੋ. ਪ੍ਰੀਤਮ ਸਿੰਘ ਵਾਲਾ ਖਰੜਾ, ਸਾਲਮ ਰੂਪ ਵਿਚ ਸਾਡੇ ਤਕ ਪਹੁੰਚਿਆ ਹੋਣ ਕਰ ਕੇ, ਉੱਤਮ ਕੋਟੀ (ਸਾਖੀਕਾਰਾਂ ਦੇ ਮੁਹਾਵਰੇ ਅਨੁਸਾਰ ਕਰੋੜੀ) ਦਾ ਹੈ, ਪਰ ਇਸ ਦਾ ਪਾਠ ਵੀ ਉਪਰੋਕਤ ਖਾਮੀਆਂ ਤੋਂ ਮੁਕਤ ਨਹੀਂ। ਇਸ ਦੀਆਂ ਘਾਟਾਂ ਦੀ ਪੂਰਤੀ ਦੂਜੀ ਕੋਟੀ ਦੇ ਬਕਾਇਆ ਤਿੰਨ ਖਰੜਿਆਂ ਦੇ ਪਾਠਾਂ ਦੀ ਸਹਾਇਤਾ ਨਾਲ ਕਰਨੀ ਪਈ ਹੈ। ਪ੍ਰਕਾਸ਼ਤ ਸਹਾਇਕ ਸਮੱਗਰੀ ਵਾਲੀ ਕੋਟੀ ਵਿੱਚੋਂ '*ਪੁਰਾਤਨ*' ਦੇ ਪਾਠ ਨੂੰ, ਜਿਸ ਵਿਚ *ਸਾਖੀ ਮਹਲੁ ਪਹਿਲੇ ਕੀ* ਦਾ ਪਾਠ ਵਿਲੀਨ ਹੋਇਆ ਹੋਣ ਕਾਰਨ ਅਤੇ ਮੂਲ ਪਾਠ ਦੇ ਵਧੇਰੇ ਨੇੜੇ ਹੋਣ ਕਰਕੇ, ਪਾਠ ਦੀਆਂ ਗੁੰਝਲਾਂ ਸੁਲਝਾਉਣ ਹਿਤ ਤਰਜੀਹ ਦਿੱਤੀ ਹੈ। ਲੋੜ ਸਮੇਂ, ਪਾਠ-ਸੋਧਾਂ ਦੀ ਸਪੱਸ਼ਟਤਾ ਜਾਂ ਪੁਸ਼ਟੀ ਲਈ *ਆਦਿ ਸਾਖੀਆਂ* ਅਤੇ *ਪੁਰਾਤਨ* ਦੀ ਹਾਫ਼ਜ਼ਾਬਾਦੀ ਸ਼ਾਖ਼ਾ ਦੇ ਪਾਠਾਂ ਤੋਂ ਵੀ ਮਦਦ ਲਈ ਹੈ।

## ਨਾਮਕਰਨ

ਸੰਪਾਦਨ ਅਧੀਨ ਰਚਨਾ ਨੂੰ *ਸਾਖੀ ਮਹਲੁ ਪਹਿਲੇ ਕੀ* ਨਾਂ ਇਸ ਦੇ ਮੂਲ ਲੇਖਕ ਦਾ ਦਿੱਤਾ ਹੋਇਆ ਹੈ। ਬੇਸ਼ੱਕ ਅਜੋਕੀ ਰੀਤ ਹਰ ਉਸ ਸਾਖੀ-ਰੂਪ ਰਚਨਾ ਨੂੰ ਜੋ

ਬਾਬੇ ਨਾਲ ਸਬੰਧਤ ਹੈ, 'ਜਨਮ ਸਾਖੀ' ਸੰਗਿਆ ਦੇਣ ਦੀ ਹੈ (ਵੇਰਵੇ ਲਈ ਵੇਖੋ ਜ਼ਮੀਮਾ 4)। ਇਹ ਪਦ ਏਨਾ/ਏਡਾ ਵਿਆਪਕ (generic) ਯਾਨੀ ਵਰਗਸੂਚਕ ਹੈ ਕਿ ਕਿਸੇ ਵੀ ਰਚਨਾ ਵਿਸ਼ੇਸ਼ ਦੀ ਵਿਲੱਖਣਤਾ ਇਸ ਵਿੱਚੋਂ ਗੁਆਚ ਜਾਂਦੀ ਹੈ। ਇਸ ਦੀ ਉਤਪਤੀ ਤੇ ਵਰਤੋਂ ਦੀ ਸ਼ੁਰੂਆਤ ਬਹੁਤ ਪਿਛਲੇਰੇ ਪੜਾਅ 'ਤੇ ਹੋਈ ਹੈ।[1] ਵੇਖਣ ਵਿਚ ਆਇਆ ਹੈ ਕਿ ਹਰ ਪੁਰਾਣੇ ਰਚਿਆਰ ਨੇ, ਆਪਣੇ ਵਿਵੇਕ ਅਤੇ ਵੇਲੇ ਦੇ ਦਸਤੂਰ ਅਨੁਸਾਰ ਆਪਣੀ ਰਚਨਾ ਨੂੰ ਨਿਸਚਤ ਨਾਂ ਦਿੱਤਾ ਹੈ; *ਸਾਖੀ ਮਹਲੁ ਪਹਿਲੇ ਕੀ* ਦੇ ਲੇਖਕ ਨੇ ਇਵੇਂ ਹੀ ਕੀਤਾ। ਉਸ ਦਾ ਦਿੱਤਾ ਹੋਇਆ ਨਾਂ ਸਹੀ ਤੇ ਸਾਰਥਕ ਹੈ ਕਿਉਂਕਿ ਇਹ ਰਚਨਾ ਬਾਬੇ ਬਾਰੇ ਪਹਿਲੇ ਲੇਖਕ ਦਾ ਪਹਿਲਾ ਅਦੁੱਤੀ ਅੱਖੀਂ ਵੇਖਿਆ ਪਰਮਾਣ ਹੈ।

ਇਸ ਵਿਚ ਵਰਤਿਆ ਫ਼ਾਰਸੀ ਪਦ, 'ਮਹਲੁ' ਪੂਰਵ 'ਆਦਿ ਗ੍ਰੰਥ' ਸੰਪਾਦਨ ਕਾਲ ਦੇ ਮੁਹਾਵਰੇ ਦਾ ਸੂਚਕ ਹੈ; ਇਹ ਸਾਖੀ ਦੇ ਰਚਨਾ ਕਾਲ ਦਾ ਸੰਕੇਤਕ ਵੀ ਹੈ। ਇਸ ਦਾ ਵਰਤਮਾਨ ਪ੍ਰਚੱਲਤ ਸਰੂਪ ਮਹਲਾ ਜਾਂ ਮਹਲੇ ਹੈ। 'ਆਦਿ ਬੀੜ' ਵਿਚ ਭਾਵੇਂ ਮਹਲਾ ਰੂਪ ਦੀ ਪ੍ਰਧਾਨਤਾ ਹੈ, ਪਰ 'ਮਹਲੁ' ਵੀ ਅੱਧੀ ਦਰਜਨ ਥਾਵਾਂ 'ਤੇ ਵਰਤਿਆ ਮਿਲਦਾ ਹੈ।[2] ਮਹਲੁ ਦੇ ਅਰਥ ਹਨ : ਜਗ੍ਹਾ, ਮੌਕਾ, ਮਕਾਨ ਜਾਂ ਸਥਾਨ। ਸਿੱਖ ਪਰੰਪਰਾ ਵਿਚ ਇਹ ਪਰਤੀਕ ਹੈ ਗੁਰੂ ਸਿਲਸਿਲੇ ਵਿਚ ਜਾਨਸ਼ੀਨੀ ਦੇ ਸਥਾਨ ਜਾਂ ਸਥਿਤੀ ਦੀ। ਇਸ ਦੀ ਵਰਤੋਂ ਗੁਰੂ ਅੰਗਦ ਦੇ ਸਮੇਂ ਤੋਂ ਸ਼ੁਰੂ ਹੋਈ ਸਹੀ ਹੁੰਦੀ ਹੈ, ਜਦੋਂ ਪੂਰਵਜਾਂ ਦੀ ਬਾਣੀ ਦੀ ਸੰਭਾਲ ਦਾ ਅਵਸਰ ਬਣਿਆ; ਇਸ ਵਰਤਾਰੇ ਦਾ ਚਸ਼ਮਦੀਦ ਗਵਾਹ ਸੀ, *ਸਾਖੀ ਮਹਲੁ ਪਹਿਲੇ ਕੀ* ਦਾ ਲੇਖਕ, ਸੀਹਾਂ ਉਪਲ। ਉਸ ਦੀ ਸਿਰਜਣਾ ਦੀ ਪਾਵਨਤਾ ਅਤੇ ਪਰਾਚੀਨਤਾ (antiquity) ਨੂੰ ਮੁੱਖ ਰੱਖਦਿਆਂ, ਇਸ ਸੰਪਾਦਨ ਵਿਚ ਉਸ ਦਾ ਦਿੱਤਾ ਨਾਂ ਕਾਇਮ ਰੱਖਿਆ ਹੈ।

---

1. *ਭਾ.ਵਿ. 194* ਜੋ *ਸਾਖੀ ਮਹਲੁ ਪਹਿਲੇ ਕੀ* ਨਾਲ ਸਬੰਧਤ ਨੁਸਖ਼ਾ ਹੈ, ਦਾ ਅਕਾਦਮਿਕ ਸੰਪਾਦਨ ਕਰਨ ਵੇਲੇ ਸੰਪਾਦਕ ਗੁਰਸ਼ਰਨ ਜੀਤ ਸਿੰਘ ਨੇ 'ਜਨਮ ਸਾਖੀ' ਨਾਂ ਦਿੱਤਾ ਹੈ।
2. *ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ 16, 18, 19, 744, 869 ਅਤੇ 1193
   ਵੇਰਵੇ ਲਈ ਵੇਖੋ : ਭਾਈ ਮਹਾਂ ਸਿੰਘ, 'ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ', *ਨਿਰਗੁਣੀਆਰਾ*, ਅੰਮ੍ਰਿਤਸਰ, ਜੁਲਾਈ 1959, ਪੰਨੇ 13-14.

# 2

# ਰਚਨਾਕਾਰ

## ਅਸੰਭਵ ਨੂੰ ਸੰਭਵ ਬਣਾਉਣ ਦਾ ਉਪਰਾਲਾ

ਪਿਛਲੇ ਸਵਾ ਕੁ ਸੌ ਸਾਲ ਦਾ ਸਮਾਂ ਪੰਜਾਬੀ ਵਾਰਤਕ ਦੇ ਮਹੱਤਵਪੂਰਨ ਰੂਪ ਜਨਮ ਸਾਖੀ ਧਾਰਾ ਦੀ ਖੋਜ ਅਤੇ ਘੋਖ-ਪੜਤਾਲ ਦੇ ਨਜ਼ਰੀਏ ਤੋਂ ਮਹੱਤਤਾ ਵਾਲੀ ਅਵਧੀ ਹੈ। ਪੁਰਾਣਾ ਸਾਖੀ ਸਾਹਿਤ ਜੋ ਅਤੀਤ ਦੇ ਹਨੇਰੇ ਵਿਚ ਗੁਆਚ ਕੇ ਹੱਥ-ਲਿਖਤਾਂ ਦੇ ਰੂਪ ਵਿਚ ਅਣਗੌਲਿਆ, ਅਣਵਾਚਿਆ, ਨਿੱਜੀ ਅਤੇ ਅਦਾਰਿਆਂ ਦੀ ਸੰਪਤੀ ਬਣ ਕੇ ਦੱਬਿਆ ਪਿਆ ਰਿਹਾ, ਇਸ ਅਵਧੀ ਵਿਚ ਦੇਸੀ ਅਤੇ ਵਿਦੇਸੀ ਵਿਦਵਾਨਾਂ ਦੇ ਧਿਆਨ ਦਾ ਕੇਂਦਰ ਬਣਿਆ। ਹਿੰਦ ਦਾ ਬਾਕੀ ਸਾਰਾ ਭਾਗ ਅੰਗਰੇਜ਼ਾਂ ਨੇ ਲੜਾਈਆਂ ਲੜ ਕੇ ਜਿੱਤਿਆ ਸੀ ਪਰ ਪੰਜਾਬ ਲਈ ਉਨ੍ਹਾਂ ਨੂੰ ਜੰਗਾਂ ਲੜਨੀਆਂ ਪਈਆਂ ਅਤੇ ਜਿੱਤ ਕੂਟਨੀਤੀ ਅਤੇ ਲਾਹੌਰ ਦਰਬਾਰ ਦੇ ਗ਼ਦਾਰਾਂ ਦੀ ਸਹਾਇਤਾ ਨਾਲ ਹੀ ਸੰਭਵ ਹੋਈ। ਨਿਕਚੂ ਜਿਹੀ ਕੌਮੀਅਤ, ਜਿਸ 'ਤੇ ਹੁਣ ਉਨ੍ਹਾਂ ਰਾਜ ਕਰਨਾ ਸੀ, ਥੋੜੇ ਜਿਹੇ ਸਮੇਂ ਵਿਚ ਇਕ ਪਰਬਲ ਸ਼ਕਤੀ ਕਿਵੇਂ ਬਣੀ ? ਇਹ ਰਾਜ਼ ਜਾਣਨ ਲਈ ਇਸ ਦੇ ਪਰੇਰਨਾ ਸਰੋਤ ਸਿੱਖ ਧਰਮ ਅਤੇ ਇਸ ਦੇ ਕਰਿਸਮਾਤੀ ਸ਼ਖ਼ਸੀਅਤ ਵਾਲੇ ਬਾਨੀ ਬਾਬਾ ਨਾਨਕ ਬਾਰੇ ਅਸਲੀਅਤ ਜਾਣਨ ਲਈ ਉਨ੍ਹਾਂ ਜਤਨ ਅਰੰਭੇ : ਲੁੱਟ ਜਾਂ ਬਾਜ਼ਾਰ ਵਿੱਚੋਂ ਜੋ ਕੁਝ ਲਿਖਤੀ ਜਾਂ ਛਪੇ ਰੂਪ ਵਿਚ ਲੱਭਿਆ, ਆਪਣੇ ਹਿਤ ਵਿਚ ਵਰਤਣ ਲਈ, ਆਪਣੇ ਭੰਡਾਰਾਂ ਵਿਚ ਜਮ੍ਹਾਂ ਕੀਤਾ। ਇਸ ਤਰ੍ਹਾਂ ਜਨਮ ਸਾਖੀ ਸਾਹਿਤ ਦੇ ਕਈ ਮਹੱਤਵਪੂਰਨ ਖਰੜੇ ਅਤੇ ਹੋਰ ਦਸਤਾਵੇਜ਼ ਵਲਾਇਤ ਪੁੱਜੇ ਅਤੇ ਸਾਂਭੇ ਗਏ।

### ਲੱਭਤਾਂ ਦਾ ਯੁੱਗ

ਡਾ. ਟਰੰਪ ਨੂੰ ਜਦੋਂ *ਆਦਿ ਗ੍ਰੰਥ* ਦਾ ਅੰਗਰੇਜ਼ੀ ਅਨੁਵਾਦ ਤਿਆਰ ਕਰਨ ਦਾ ਕੰਮ ਸੌਂਪਿਆ ਗਿਆ, ਉਸ ਦੀ ਨਜ਼ਰ ਵਲਾਇਤ ਵਾਲੀ ਨਾਂ ਨਾਲ ਓਦੋਂ ਜਾਣੀ ਗਈ ਅਤੇ ਪਿੱਛੋਂ ਪੁਰਾਤਨ ਦੇ ਨਾਂ ਨਾਲ ਪ੍ਰਚੱਲਤ ਹੋਈ ਜਨਮ ਸਾਖੀ 'ਤੇ ਜਾ ਟਿਕੀ, ਜਿਸ ਨੂੰ ਉਸ ਨੇ ਸਭ ਤੋਂ ਪੁਰਾਣੀ ਪਰੰਪਰਾ ਮੰਨ ਕੇ ਪ੍ਰਗਟ ਕੀਤਾ : ਇਸ ਤਰ੍ਹਾਂ ਅਰੰਭ ਹੋਇਆ ਲੱਭਤਾਂ ਦੇ ਯੁੱਗ ਦਾ। ਬਾਕੀ, ਜਿਵੇਂ ਆਖਦੇ ਹਨ, ਸਭ ਇਤਿਹਾਸ ਹੈ।

ਪਹਿਲਾਂ ਪੰਜਾਬ ਵਿਚ *ਜਨਮ ਸਾਖੀ ਬਾਲਾ* ਦੀ ਸਰਦਾਰੀ ਸੀ, ਅੰਸ਼ਕ ਰੂਪ ਵਿਚ *ਗਿਆਨ ਰਤਨਾਵਲੀ* ਵੀ ਭਾਈ ਮਨੀ ਸਿੰਘ ਦੇ ਨਾਂ ਨਾਲ ਜੁੜ ਕੇ ਜਾਣੀ ਗਈ। ਉਨ੍ਹੀਵੀਂ ਸਦੀ ਦੇ ਦੂਜੇ ਅੱਧ ਤਕ, *ਜਨਮ ਸਾਖੀ ਬਾਲਾ* ਹੀ ਸੀ ਜੋ ਵੱਧ ਛਪੀ ਅਤੇ ਪੜ੍ਹੀ ਗਈ। ਪੁਰਾਤਨ ਸਾਖੀ ਪਰੰਪਰਾ ਸਬੰਧੀ ਟਰੰਪ ਦੇ ਪ੍ਰਗਟਾਵੇ ਨੇ

ਸਥਿਤੀ ਵਿਚ ਪਰਿਵਰਤਨ ਲਿਆਂਦਾ, ਜਿਸ ਤੋਂ ਪਰੇਰਨਾ ਲੈ ਕੇ ਗੁਰਮੁਖ ਸਿੰਘ ਅਤੇ ਮੈਕਾਲਿਫ਼ ਨੇ 1885 ਈ. ਵਿਚ, ਇਸ ਦੇ ਹਾਫ਼ਜ਼ਾਬਾਦੀ ਉਤਾਰੇ ਨੂੰ ਪ੍ਰਕਾਸ਼ਤ ਕੀਤਾ, ਅਤੇ ਬਾਅਦ ਵਿਚ ਭਾਈ ਵੀਰ ਸਿੰਘ ਦੇ ਉੱਦਮ ਨਾਲ *ਪੁਰਾਤਨ ਜਨਮ ਸਾਖੀ* ਦੇ ਨਾਂ ਹੇਠ ਸੰਪਾਦ ਹੋ ਕੇ ਲਗਾਤਾਰ ਛਪਦੀ ਰਹੀ। ਮੁੱਖ ਸੰਪਾਦਕ ਕਿਰਪਾਲ ਸਿੰਘ ਦੀ ਦੇਖ-ਰੇਖ ਹੇਠ ਮਨੋਹਰ ਦਾਸ ਮਿਹਰਵਾਨ ਦੇ ਨਾਂ ਨਾਲ ਜੁੜੀ ਵੱਡ-ਆਕਾਰੀ ਜਨਮ ਸਾਖੀ ਦੇ ਦੋ ਭਾਗਾਂ ਦਾ ਪ੍ਰਕਾਸ਼ਨ ਇਸ ਸਮੇਂ ਦੀ ਸਭ ਤੋਂ ਵੱਡੀ ਪ੍ਰਾਪਤੀ ਹੈ। ਇਸੇ ਦੌਰਾਨ, ਬਾਬੇ ਦੇ ਪੰਜ ਸੌ ਸਾਲਾ ਜਨਮ ਦਿਨ ਨੂੰ ਸ਼ਤਾਬਦੀ ਦੇ ਰੂਪ ਵਿਚ ਮਨਾਏ ਜਾਣ ਦੇ ਸਬੱਬ ਨੇ, ਇਕ ਮਹੱਤਵਪੂਰਨ ਰਚਨਾ *ਆਦਿ ਸਾਖੀਆਂ*, ਜਿਸ ਦੀ ਹੋਂਦ ਵੱਲ ਮੋਹਨ ਸਿੰਘ ਦੀਵਾਨਾ ਵੱਲੋਂ ਕੀਤੇ ਇਸ਼ਾਰੇ ਦੀ ਟੇਕ ਲੈ ਕੇ ਪਿਆਰ ਸਿੰਘ ਹੋਰਾਂ ਆਧੁਨਿਕ ਢੰਗ-ਤਰੀਕੇ ਦਾ ਸੰਪਾਦਨ ਕਰ ਕੇ ਪ੍ਰਕਾਸ਼ ਵਿਚ ਲਿਆਂਦਾ। ਸਾਖੀ ਸਾਹਿਤ ਨੂੰ ਲੱਭਣ ਅਤੇ ਪ੍ਰਕਾਸ਼ਤ ਕਰਨ ਦੀ ਸੰਘਣੀ ਅਤੇ ਅਨੁਕੂਲ ਹਵਾ ਦੇ ਪ੍ਰਭਾਵ ਹੇਠ, ਪਿਆਰ ਸਿੰਘ ਅਤੇ ਮੈਕਲੋਡ ਨੇ *ਬੀ40 ਜਨਮ ਸਾਖੀ* ਦੇ ਕ੍ਰਮਵਾਰ ਪੰਜਾਬੀ ਅਤੇ ਅੰਗਰੇਜ਼ੀ ਸੰਸਕਰਨ ਪ੍ਰਕਾਸ਼ਤ ਕੀਤੇ। ਇਨ੍ਹਾਂ ਵਿਦਵਾਨਾਂ ਦੇ ਵਿਅਕਤੀਗਤ ਉੱਦਮਾਂ ਨਾਲ ਸਾਖੀ ਸਾਹਿਤ ਦੇ ਸੰਪਾਦਨ ਅਤੇ ਇਸ ਦੇ ਵਸਤੂ ਵਿਸ਼ਲੇਸ਼ਨ ਦੇ ਨਵੇਂ ਮਾਪਦੰਡ ਸਥਾਪਤ ਹੋਏ। ਪੁਰਾਣੇ ਵਿਰਸੇ ਦੀ ਖੋਜ ਦੀ ਆਖ਼ਰੀ ਕੜੀ ਪਰ ਸਾਖੀ ਪਰੰਪਰਾ ਦੀ ਸਭ ਤੋਂ ਪਹਿਲੀ ਪ੍ਰਾਪਤੀ *ਸਾਖੀ ਮਹਲੁ ਪਹਿਲੇ ਕੀ* ਦੇ 21ਵੀਂ ਸਦੀ ਵਿਚ ਪ੍ਰਕਾਸ਼ੇ ਜਾਣ ਨਾਲ, ਸਮੁੱਚੀ ਸਾਖੀ ਪਰੰਪਰਾ ਨੂੰ ਮਿਲੇਗਾ ਇਕ ਨਵਾਂ ਪਰਿਪੇਖ, ਜਿਸ ਦੀ ਸਹਾਇਤਾ ਨਾਲ ਕੀਤੇ ਇਸ ਦੇ ਪੁਨਰਾਵਲੋਕਨ ਤੋਂ ਅਨੇਕਾਂ ਲਾਭ-ਅੰਸ਼ ਪ੍ਰਾਪਤ ਹੋਣ ਦੀ ਸੰਭਾਵਨਾ ਹੈ।

## ਜਿਸ ਤੋਂ ਡਰਨ ਪਰੇਸਤੇ

ਸਾਖੀ ਸਾਹਿਤ ਦੇ ਭੰਡਾਰ ਦੇ ਚੋਖੇ ਹਿੱਸੇ ਦਾ ਪ੍ਰਕਾਸ਼ ਵਿਚ ਆਉਣਾ ਤਸੱਲੀ ਵਾਲੀ ਗੱਲ ਹੈ, ਪਰ ਇਸ ਦਾ ਅਫ਼ਸੋਸਨਾਕ ਪਹਿਲੂ ਇਹ ਹੈ ਕਿ ਅਸੀਂ ਇਸ ਭੰਡਾਰ ਨੂੰ ਭਰਪੂਰ ਕਰਨ ਵਾਲੇ ਇਨ੍ਹਾਂ ਦੇ ਰਚਿਆਰਾਂ ਬਾਰੇ ਬਹੁਤਾ ਕੁਝ ਨਹੀਂ ਜਾਣਦੇ। *ਜਨਮ ਸਾਖੀ ਮਿਹਰਵਾਨ* ਅਤੇ *ਬੀ40* ਦੀਆਂ ਲਿਖਤਾਂ ਦੀ ਅੰਦਰਲੀ ਗਵਾਹੀ ਤੋਂ ਇਨ੍ਹਾਂ ਦੇ ਰਚਿਆਰਾਂ ਬਾਰੇ ਮਿਲੀ ਜਾਣਕਾਰੀ ਸਾਡੇ ਕੋਲ ਹੈ; ਮਿਹਰਵਾਨ ਸੰਪਰਦਾਇਕ ਆਗੂ ਹੋਣ ਕਾਰਨ ਉਸ ਦੇ ਜੀਵਨ ਅਤੇ ਉਸ ਦੀਆਂ ਗਤੀ-ਵਿਧੀਆਂ ਦੇ ਵੇਰਵੇ ਵੀ ਪ੍ਰਾਪਤ ਹਨ, ਪਰ ਇਸ ਪੱਖੋਂ ਹੋਰ ਸਾਖੀਕਾਰ ਏਡੇ ਖ਼ੁਸ਼ਕਿਸਮਤ ਨਹੀਂ ਸਨ, ਜਿਨ੍ਹਾਂ ਦੀਆਂ ਰਚਨਾਵਾਂ ਅਤੇ ਰਚਿਆਰਤਾ ਨਾਲ ਜੁੜੇ ਮੁੱਦਿਆਂ ਬਾਰੇ ਆਸਾਨ ਉੱਤਰ ਦਿੱਤੇ ਜਾ ਸਕਣ; ਇਨ੍ਹਾਂ ਦੋ ਲਿਖਤਾਂ ਨੂੰ ਛੱਡ ਕੇ ਬਾਕੀ ਕਿਸੇ ਰਚਨਾ ਦੇ ਰਚਨਾ-ਕਾਲ ਬਾਰੇ ਵੀ ਨਿਸਚਤ ਰੂਪ ਵਿਚ ਸਾਨੂੰ ਨਹੀਂ ਪਤਾ। ਪੁਰਾਣੇ ਸਾਖੀਕਾਰ ਜਾਂ ਤਾਂ ਆਪਣੀ ਰਚਨਾ ਅਤੇ ਆਪੇ ਨੂੰ ਏਨੀ ਅਹਿਮੀਅਤ ਨਹੀਂ ਸਨ ਦਿੰਦੇ ਕਿ ਇਸ ਬਾਰੇ ਜਾਣਕਾਰੀ ਦਰਜ ਕਰਨੀ ਜ਼ਰੂਰੀ ਸਮਝਦੇ ਜਾਂ ਪਿਛਲੇ ਉਤਾਰਕਾਂ ਅਤੇ ਲਿਖਿਆਰਾਂ ਦੀ ਅਣਗਹਿਲੀ ਨਾਲ ਸਾਰੀ ਸੂਚਨਾ ਨਸ਼ਟ ਹੋ ਗਈ; *ਸਾਖੀ ਮਹਲੁ ਪਹਿਲੇ ਕੀ* ਬਾਰੇ ਵੀ ਇਹੋ ਸੱਚ ਹੈ। ਫਿਰ ਵੀ, ਜੇ ਇਸ ਦੇ ਰਚਣਹਾਰ ਦੀ ਭਾਲ ਵਿਚ ਜੁਟਣ ਦਾ

ਮਨ ਬਣਿਆ ਹੈ, ਤਾਂ ਇਸ ਜਤਨ ਨੂੰ ਕਿਸੇ ਮੂਰਖ ਦੀ ਕੀਤੀ ਭੱਜ-ਦੌੜ ਹੀ ਕਹਿਣਾ ਪਏਗਾ, ਜਿਵੇਂ ਬਾਹਰਲੀ ਅਖਾਉਤ ਹੈ: ਜਿਥੋਂ ਡਰਨ ਫ਼ਰਿਸ਼ਤੇ, ਉਥੇ ਭੱਜ ਕੇ ਜਾਣ ਗੰਵਾਰ।

*ਪੁਰਾਤਨ ਜਨਮ ਸਾਖੀ* ਦੇ ਪ੍ਰਸੰਗ ਵਿਚ ਸੰਤ ਬਿਰਤੀ-ਸੁਰਤੀ ਵਾਲੇ ਕਵੀ ਪੂਰਨ ਸਿੰਘ ਦੀ ਆਲਮਾਨਾ ਅੰਦਾਜ਼ ਵਿਚ ਕੀਤੀ ਅਟਲ ਤੇ ਸੁਝਾਵਣਹਾਰ ਟਿੱਪਣੀ, "ਨਸਰ ਉਨ੍ਹਾਂ ਲੋਕਾਂ ਨੇ ਪਹਿਲੀ ਵਾਰ ਲਿਖੀ ਜਿਨ੍ਹਾਂ ਦੇ ਹੋਂਠ ਗੁਰੂ ਸਾਹਿਬ ਦੇ ਪਿਆਰ ਅੰਮ੍ਰਿਤ ਨਾਲ ਸਿੰਚੇ ਗ਼ੁਲਾਬ ਦੀਆਂ ਪੱਤੀਆਂ ਵਾਂਗ ਸਿਫ਼ਤ ਸਮੀਰ ਨਾਲ ਹਿਲਦੇ ਸਨ" ਜਨਮ ਸਾਖੀ ਧਾਰਾ ਦੇ ਸ਼ੁਰੂਆਤੀ ਦੌਰ ਵਿਚ ਚੱਲੀ ਰਚਨਾ ਪ੍ਰਕਿਰਿਆ ਦੇ ਅਹਿਮ ਅੰਸ਼ਾਂ ਵੱਲ ਸੰਕੇਤ ਕਰਦੀ ਹੈ। ਬੇਸ਼ੱਕ, ਇਹ ਉੱਕਤੀ *ਪੁਰਾਤਨ ਜਨਮ ਸਾਖੀ* ਦੀ ਨਸਰ ਦੇ ਪ੍ਰਸੰਗ ਵਿਚ ਕੀਤੀ ਗਈ ਹੈ, ਪਰ ਤ੍ਰੈਕਾਲੀ ਸੱਚ ਵਾਂਗ, ਸਮੇਂ ਵਿਚ ਗੁਆਚੀ *ਸਾਖੀ ਮਹਲੁ ਪਹਿਲੇ ਕੀ* 'ਤੇ ਵੀ ਮੁਨਾਸਬ ਤੌਰ 'ਤੇ ਇਹ ਲਾਗੂ ਹੁੰਦੀ ਹੈ, ਕਿਉਂਕਿ *ਪੁਰਾਤਨ ਜਨਮ ਸਾਖੀ* ਦੇ ਬਿਰਤਾਂਤ ਦਾ ਅਸਰਦਾਰ, ਦਮਦਾਰ ਅਤੇ ਧਾਰਦਾਰ ਭਾਗ, *ਸਾਖੀ ਮਹਲੁ ਪਹਿਲੇ ਕੀ* ਦੀ ਹੀ ਦੇਣ ਹੈ। ਪੂਰਨ ਸਿੰਘ ਦੇ ਉੱਕਤ ਕਥਨ ਨੂੰ ਜੇ ਪੂਰਬ-ਆਧਾਰ ਵਜੋਂ ਲੈ ਕੇ ਜੇ ਅੱਗੇ ਤੁਰੀਏ, ਤਾਂ ਇਸ ਦੇ ਰਚਣਹਾਰੇ ਦੀ ਘੋਖ ਲਈ ਨਿਮਨੋਕਤ ਪੈਰਾਮੀਟਰ ਮਿਥੇ ਜਾ ਸਕਦੇ ਹਨ:

> ਲੇਖਕ ਬਾਬੇ ਤੋਂ ਵਰੋਸਾਇਆ ਉਸ ਦਾ ਕੋਈ ਅਨਿਨ ਸਿੱਖ ਸੀ। ਉਹ ਬਾਬੇ ਦਾ ਸਮਕਾਲੀ ਜਾਂ ਅਰਧ-ਸਮਕਾਲੀ ਸੀ। ਉਹ ਉਨ੍ਹਾਂ ਥਾਵਾਂ ਨਾਲ ਵੀ ਸਬੰਧਤ ਸੀ ਜਿਥੇ ਬਾਬੇ ਨੇ ਆਪਣੇ ਜੀਵਨ ਦਾ ਸਫਲਾ ਸਮਾਂ ਬੀਤਾਇਆ, ਵਿਚਾਰ ਤੇ ਜੀਵਨ ਦੀ ਨਵੀਂ ਰੀਤ ਤੋਰੀ।

## ਸ਼ਨਾਖ਼ਤ, ਰਚਨਾਕਾਰ ਦੀ

ਸਾਡੀ ਖ਼ੁਸ਼ਕਿਸਮਤੀ ਨੂੰ, ਭਾਈ ਗੁਰਦਾਸ ਆਪਣੀ 11ਵੀਂ ਵਾਰ ਵਿਚ, ਪਹਿਲੇ ਛੇ ਗੁਰੂ ਸਾਹਿਬਾਨ ਦੇ ਸਮੇਂ ਦੇ ਵਿਸ਼ੇਸ਼ ਸਿੱਖਾਂ ਦੀ ਇਕ ਨਾਮਾਵਲੀ ਦਰਜ ਕਰ ਗਏ, ਜੋ ਗੁਰਸਿੱਖੀ ਵੱਲ ਪਰਤੇ ਪਹਿਲੇ ਭਰੋਸੇਵਾਨਾਂ ਬਾਰੇ ਜਾਣਕਾਰੀ ਦਾ ਅਨਮੋਲ ਖ਼ਜ਼ਾਨਾ ਹੈ। ਇਸ ਦੀ 14ਵੀਂ ਪਉੜੀ ਸਾਡੇ ਅਧਿਐਨ ਲਈ ਵਿਸ਼ੇਸ਼ ਮਹੱਤਵ ਰੱਖਦੀ ਹੈ, ਜਿਸ ਵਿਚ ਬਾਬੇ ਦੇ ਵਰੋਸਾਏ ਪਹਿਲੇ ਮਹੱਤਵਪੂਰਨ ਪੈਰੋਕਾਰਾਂ ਦੀ ਸੂਚੀ ਦਰਜ ਹੈ, ਜੋ ਉਪਰੋਕਤ ਮਾਪਦੰਡਾਂ ਦੀਆਂ ਸ਼ਰਤਾਂ ਪੂਰੀਆਂ ਕਰਦੀ ਹੈ। ਇਸ ਵਿਚ ਸੀਹਾਂ ਉਪਲ ਦਾ ਨਾਂ ਵੱਜਦਾ ਹੈ, ਵਿਵੇਚਨ ਤੋਂ ਪ੍ਰਾਪਤ ਤੱਥ, ਉਸ ਦੇ *ਸਾਖੀ ਮਹਲੁ ਪਹਿਲੇ ਕੀ* ਦਾ ਰਚਨਾਕਾਰ ਹੋਣ ਦਾ ਸੰਕੇਤ ਦਿੰਦੇ ਹਨ। ਇਸ ਸੰਕੇਤ ਦਾ ਸਮਰਥਨ ਹੋਰਨਾਂ ਸਰੋਤਾਂ ਤੋਂ ਵੀ ਹੁੰਦਾ ਹੈ। ਪ੍ਰਾਪਤ ਸਮੱਗਰੀ ਦੀ ਸਹਾਇਤਾ ਨਾਲ ਰਚਿਆਰਤਾ ਦਾ ਗੁੰਝਲਦਾਰ ਮਸਲਾ ਤਸੱਲੀਬਖ਼ਸ਼ ਢੰਗ ਨਾਲ ਸੁਲਝਾਇਆ ਜਾਣਾ ਸੰਭਵ ਨਜ਼ਰ ਆਉਣ ਲੱਗਾ ਹੈ।

ਇਸ ਪਉੜੀ ਦੀ ਦੂਜੀ ਤੁਕ ਇਸ਼ਾਰਾ ਕਰਦੀ ਹੈ ਕਿ ਸੀਹਾਂ ਉਪਲ ਅਤੇ ਗੱਜਣ ਉਪਲ ਸਤਿਗੁਰਾਂ ਦੀ ਵੱਡੀ ਮਿਹਰ ਦੇ ਪਾਤਰ ਸਨ। ਵਾਰ ਦੇ ਪਿਛਲੇ ਟੀਕਾਕਾਰ, ਇਨ੍ਹਾਂ ਨੂੰ ਚਚੇਰੇ ਭਾਈ ਦੱਸਦੇ ਹਨ, ਅਤੇ ਇਨ੍ਹਾਂ ਦੀ ਗੁਰੂ-ਆਸਥਾ ਬਾਰੇ ਕਈ ਸਾਖੀਆਂ

ਵੀ ਘੜੀਆਂ ਤੇ ਪ੍ਰਚੱਲਤ ਹੋਈਆਂ ਮਿਲਦੀਆਂ ਹਨ, ਪਰ ਉਹ ਵਿਚਾਰ ਅਧੀਨ ਮਸਲੇ 'ਤੇ ਕਿਸੇ ਕਿਸਮ ਦਾ ਕੋਈ ਪ੍ਰਕਾਸ਼ ਪਾਉਣੋਂ ਅਸਮਰੱਥ ਹਨ। ਪਉੜੀ ਦਾ ਪਾਠ ਹੈ:

[1]ਭਗਤੂ ਜੋ ਭਗਤਾ ਓਹਰੀ ਜਾਪੂਵੰਸੀ ਸੇਵ ਕਮਾਵੈ॥
ਸੀਹਾਂ ਉਪਲ ਜਾਣੀਐ ਗਜਣੁ ਉਪਲ ਸਤਿਗੁਰ ਭਾਵੈ॥
ਮੈਲਸੀਹਾ ਵਿਚ ਆਖੀਐ ਭਾਗੀਰਥੁ ਕਾਲੀ ਗੁਣ ਗਾਵੈ॥
ਜਿਤਾ ਰੰਧਾਵਾ ਭਲਾ ਬੂੜਾ ਬੁਢਾ ਇਕ ਮਨ ਧਿਆਵੈ॥
ਫਿਰਣਾ ਖਹਿਰਾ ਜੋਧੁ ਸਿਖ ਜੀਵਾਈ ਗੁਰ ਸੇਵ ਸਮਾਵੈ॥
ਗੁਜਰ ਜਾਤਿ ਲੁਹਾਰ ਹੈ ਗੁਰ ਸਿਖ ਗੁਰਸਿਖੁ ਸੁਣਾਵੈ॥
ਨਾਈ ਧਿਙਾ ਵਖਾਣੀਐ ਸਤਿਗੁਰ ਸੇਵਿ ਕੁਟੰਬ ਤਰਾਵੈ॥
ਗੁਰਮੁਖਿ ਸੁਖ ਫਲ ਅਲਖ ਲਖਾਵੈ॥੧੪॥[1]

ਨਾਮਾਵਲੀ ਦੀ ਤਰਤੀਬ ਤੋਂ ਕਾਲ-ਕ੍ਰਮ ਦਾ ਭੀ ਆਭਾਸ ਹੁੰਦਾ ਹੈ, ਜਿਸ ਤੋਂ ਲੱਖਣ ਲਾਇਆ ਜਾ ਸਕਦਾ ਹੈ ਕਿ ਸੀਹੇਂ ਹੋਰੀਂ, ਬਾਬੇ ਦੇ ਸੰਪਰਕ ਵਿਚ ਅਜਿਤੇ ਰੰਧਾਵੇ ਅਤੇ ਬਾਬੇ ਬੁੱਢੇ ਤੋਂ ਪਹਿਲਾਂ ਆ ਚੁੱਕੇ ਸਨ; ਅਤੇ ਇਹ ਵੀ, ਕਿ ਕਾਲੀ ਦੇਵੀ ਦਾ ਉਪਾਸ਼ਕ ਭਾਗੀਰਥ[2] ਜਿਸ ਨੂੰ ਸਥਾਨਕ ਪਰੰਪਰਾ ਬਾਬੇ ਦਾ ਪਹਿਲਾ ਸਿੱਖ ਮੰਨਦੀ ਹੈ ਮੈਲਸੀਹਾਂ/ਮਲਸੀਆਂ ਦਾ ਰਹਿਣ ਵਾਲਾ ਸੀ। ਪਰੰਪਰਾ ਗੱਜਣ ਬਾਰੇ ਬਹੁਤਾ ਕੁਝ ਨਹੀਂ ਦੱਸਦੀ; ਉਸ ਦਾ ਦਰਜਾ ਤਾਂ ਸ਼ਾਇਦ ਸ਼ਰਧਾਲੂ ਸਿੱਖ ਵਾਲਾ ਹੀ ਰਿਹਾ, ਪਰ ਸੀਹੇਂ ਦਾ, ਬਾਬੇ ਬੁੱਢੇ ਵਾਂਗ, ਸੇਵਕਾਂ ਦੀ ਦਰਜਾਬੰਦੀ ਵਿਚ ਕਾਫ਼ੀ ਉੱਚੇ ਸਥਾਨ 'ਤੇ ਪਹੁੰਚੇ ਹੋਣ ਦਾ ਇਹ ਦਸਤਾਵੇਜ਼ੀ ਸਬੂਤ ਹੈ। ਗੁਰੂ ਹਰ ਸਹਾਏ, ਜ਼ਿਲਾ ਫ਼ਿਰੋਜ਼ਪੁਰ ਦੇ ਸੋਢੀਆਂ ਪਾਸ ਕਿਸੇ ਸਮੇਂ ਇਕ ਪੁਰਾਣੀ ਪੋਥੀ ਹੁੰਦੀ ਸੀ, ਜਿਸ ਦਾ ਸੰਕਲਨ ਮਿਹਰਵਾਨ ਦੀ ਦੇਖ-ਰੇਖ ਵਿਚ ਹੋਇਆ। ਇਸ ਪੋਥੀ ਵਿਚ ਇਕ ਦਿਲਚਸਪ ਇੰਦਰਾਜ ਗੁਰੂ ਅੰਗਦ ਦੇਵ ਦੇ ਸੇਵਕਾਂ ਬਾਰੇ ਸੀ:

ਗੁਰੂ ਅੰਗਦ ਦੇ ਸੇਵਕ[3]
ਗੁਰੂ ਅਮਰ ਦਾਸ ੧ ਸੀਹਾ ਉਪਲ ੧ ਸ੍ਰਵਣ ਖਤਰੀ[4]

*ਆਦਿ ਸਾਖੀਆਂ* ਵਿਚ ਭਗੀਰਥ ਦੇ ਨਾਲ ਜੋ ਸਧਾਰਣ/ਕਮਲਾ ਨਾਂ ਆਉਂਦਾ ਹੈ ਉਹ, ਸ਼ਾਇਦ, 'ਸਰਵਣ ਖੱਤਰੀ' ਦੇ ਨਾਂ ਦਾ ਗੁਣਾਤਮਕ ਜਾਂ ਕਾਲ-ਅੰਤਰ ਨਾਲ ਪਰਵਰਤਤ ਹੋਇਆ ਰੂਪ ਹੀ ਹੈ। 16ਵੀਂ ਸਦੀ ਦੇ ਮਹੱਤਵਪੂਰਨ, ਇਕ ਤੋਂ ਵੱਧ ਲਿਖਤੀ ਸਰੋਤਾਂ ਵਿਚ ਗੁਰੂ ਅਮਰ ਦਾਸ ਤੋਂ ਤੁਰਤ ਬਾਅਦ ਸੀਹੇਂ ਦੇ ਨਾਉਂ ਦਾ ਵੱਜਣਾ, ਉਸ ਦੀ ਗੁਰੂ ਅੰਗਦ ਦੇਵ ਨਾਲ ਨੇੜਤਾ, ਅਤੇ ਗੁਰ-ਦਰਬਾਰ ਵਿਚ ਉਹਦੇ ਉੱਚ-ਸਥਾਨੀ ਹੋਣ ਦਾ ਲਖਾਇਕ ਹੈ।

ਭਾਈ ਵੀਰ ਸਿੰਘ[5] ਨੇ ਸੀਹੇਂ ਦੇ ਖਡੂਰ ਵਿਚ ਗੁਰੂ ਅੰਗਦ ਦੇ ਦਰਸ਼ਨਾਂ ਲਈ

---

1. *ਵਾਰਾਂ ਭਾਈ ਗੁਰਦਾਸ*, ਅੰਮ੍ਰਿਤਸਰ 1951, ਪੰਨੇ 228-29.
2. 'Bhai Bhagirath was the first Sikh', *The Indian Express*, Nov. 11, 2000.
3. ਕਥੌਕਤੀ, *ਆਦਿ ਸਾਖੀਆਂ*, ਸੰਪਾ. ਪਿਆਰ ਸਿੰਘ, 1983, ਪੰਨੇ 74-75.
4. 'ਬਾਬੇ ਨਾਨਕ ਜੀ ਕੇ ਗੁਰੂ ਅੰਗਦ ਵਜੀਰ। ਸੇਖ ਮਾਲੋ ਮਹਲੀ ਅਤੈ ਸਰਵਣ ਗੁਡਗੁਡੀਆ ਅਤੈ ਰਸੋਈਆ, *ਪੋਥੀ ਹਰਿਜੀ*, *ਜਨਮ ਸਾਖੀ ਗੁਰੂ ਨਾਨਕ ਦੇਵ ਜੀ*, ਭਾਗ ਦੂਜਾ, ਪੰਨਾ 145.
5. *ਸ੍ਰੀ ਅਸ਼ਟ ਗੁਰੂ ਚਮਤਕਾਰ*, ਅੰਮ੍ਰਿਤਸਰ 1980, ਪੰਨਾ 129.

ਆਉਣ ਜਾਣ ਦਾ ਜ਼ਿਕਰ ਕੀਤਾ ਹੈ। ਭਾਈ ਕਾਨ੍ਹ ਸਿੰਘ ਨੇ ਦੋ ਸੀਹਿਆਂ ਦਾ ਵਿਰਵਾ ਪਾਇਆ ਹੈ : ਪਹਿਲਾ, ਗੁਰੂ ਨਾਨਕ ਦਾ ਸਿੱਖ ਅਤੇ ਗੱਜਣ ਦਾ ਭਾਈ; ਦੂਜਾ, ਖਡੂਰ ਨਿਵਾਸੀ ਉਪਲ ਖੱਤਰੀ ਜੋ ਗੁਰੂ ਅਮਰ ਦਾਸ ਦੀ ਸੇਵਾ ਵਿਚ ਵੀ ਹਾਜ਼ਰ ਰਿਹਾ।[1] ਭਾਈ ਕਾਨ੍ਹ ਸਿੰਘ ਦੀ ਦਿੱਤੀ ਜਾਣਕਾਰੀ ਨੁਕਸਦਾਰ ਹੈ, ਉਸ ਨੂੰ ਸੀਹੇਂ ਦੀ ਸ਼ਨਾਖ਼ਤ ਵਿਚ ਟਪਲਾ ਲੱਗਾ ਪਰਤੱਖ ਦਿਸਦਾ ਹੈ। ਭਾਈ ਗੁਰਦਾਸ ਦੀ ਸੂਚਨਾ ਅਨੁਸਾਰ ਸੀਹਾਂ ਉਪਲ ਅਤੇ ਗੱਜਣ ਉਪਲ, ਬਾਬੇ ਨਾਨਕ ਵੱਲੋਂ ਵਰੋਸਾਇਆਂ ਗਿਆਂ ਦੀ ਪਹਿਲੀ ਪ੍ਰਸਿੱਧ ਸਿੱਖ ਢਾਣੀ ਵਿੱਚੋਂ ਸਨ, ਜੋ ਉਨ੍ਹਾਂ ਦੇ ਉਤਰਾਧਿਕਾਰੀਆਂ ਦੀ ਸੇਵਾ ਵਿਚ ਵੀ ਤਤਪਰ ਰਹੀ। ਇਸ ਦੇ ਖਡੂਰ ਜਾਂ ਗੋਇੰਦਵਾਲ ਸਥਿਤ ਗੁਰ-ਗੱਦੀ ਨਾਲ ਸਬੰਧ, ਸਥਿਤੀ ਦਾ ਭਾਵੀ ਅਮਲ ਸੀ। ਸੀਹੇਂ ਨੇ ਆਪਣੀ ਲੜਕੀ ਮੱਥੋ ਦਾ ਵਿਆਹ, ਖਾਈ ਪਿੰਡ ਦੇ ਵਸਨੀਕ ਪ੍ਰੇਮੇ ਨਾਲ ਕੀਤਾ, ਜੋ ਗੁਰੂ ਅਮਰ ਦਾਸ ਦੀ ਕ੍ਰਿਪਾ ਨਾਲ ਗੰਭੀਰ ਰੋਗ ਤੋਂ ਮੁਕਤ ਹੋ ਗਿਆ ਸੀ, ਤੇ ਉਸ ਦਾ ਨਾਂ ਮੁਰਾਰੀ ਰੱਖਿਆ ਗਿਆ। ਮੱਥੋ-ਮੁਰਾਰੀ ਜੋੜੀ ਨੂੰ ਸਿੱਖੀ ਪਰਚਾਰ ਲਈ ਮੰਜੀ ਦੀ ਬਖ਼ਸ਼ਿਸ਼[2] ਵੀ ਹੋਈ ਦੱਸੀ ਜਾਂਦੀ ਹੈ।

ਸੀਹਾਂ ਉਪਲ ਦੇ ਪਿਛਲੇ ਗੁਰੂ ਸਾਹਿਬਾਨ ਪ੍ਰਤਿ ਅਨੁਰਾਗ ਦਾ ਸਮਰਥਨ ਕਰਦੇ ਅਨੇਕਾਂ ਸੰਕੇਤਕ ਹਵਾਲੇ, ਸਿੱਖ ਲਿਖਤਾਂ ਵਿਚ ਮਿਲਦੇ ਹਨ, ਪਰ ਉਨ੍ਹਾਂ ਵਿਚ ਗਲਪੀ ਸ਼ਰਧਕ ਅੰਸ਼ ਦੀ ਭਰਮਾਰ ਹੋਣ ਕਾਰਨ, ਇਸ ਅਧਿਐਨ ਲਈ, ਕੋਈ ਲਾਹੇਵੰਦ ਤੇ ਸਾਰਥਕ ਜਾਣਕਾਰੀ ਵਜੋਂ ਨਹੀਂ ਭੁਗਤਾਇਆ ਜਾ ਸਕਦਾ। ਤਾਂ ਵੀ, ਸੀਹੇਂ ਦਾ ਗੁਰੂ-ਘਰ ਵਿਚ ਗੁਰੂ ਅਮਰ ਦਾਸ ਜੀ ਦੇ ਸਮੇਂ ਵਡਿਆਈਆਂ ਦੀ ਬੁਲੰਦੀ 'ਤੇ ਪੁੱਜਣਾ ਅਕਾਰਨ ਨਹੀਂ ਸੀ। ਉਸ ਬਾਰੇ ਜੋ ਤੱਥ ਬਹੁਤ ਘੱਟ ਜਾਣਿਆ ਜਾਂਦਾ ਹੈ, ਉਹ ਹੈ ਉਸ ਦਾ ਉੱਤਮ ਸਿਰਜਨਾਤਮਕ ਪ੍ਰਤਿਭਾ ਅਤੇ ਦਲੇਰ-ਮਨ ਦਾ ਮਾਲਕ ਹੋਣਾ; *ਸਾਖੀ ਮਹਲੁ ਪਹਿਲੇ ਕੀ* ਉਸ ਦੀ ਹੀ ਸਾਹਸੀ ਕਿਰਤ ਹੈ। ਇਸ ਰਾਹੀਂ ਉਸ ਨੇ ਇਕ ਅਤਿ ਸਰੇਸ਼ਟ ਨਵੀਂ ਸਾਹਿਤਕ ਪਿਰਤ ਦਾ ਮੁੱਢ ਬੰਨ੍ਹਿਆ : ਸਾਖੀ ਸਿਰਜਣਧਾਰਾ, ਜਿਸ ਦੇ ਸਮਾਨ ਪਹਿਲਾਂ ਕੋਈ ਮਿਸਾਲ ਹੀ ਨਹੀਂ ਸੀ ਮਿਲਦੀ, ਦੀ ਸ਼ੁਰੂਆਤ ਉਸ ਦੀ ਇਸ ਹਿੰਮਤੀ ਕਾਰਜ ਨਾਲ ਹੋਈ। ਅੰਤਰ-ਪਰੇਰਨਾ ਦਾ ਸਰੋਤ, ਬੇਸ਼ੱਕ ਗੁਰੂ ਬਾਬੇ ਦੀ ਸ਼ਖ਼ਸੀਅਤ ਅਤੇ ਉਸ ਦੀ ਸੰਗਤ ਵਿਚ ਬਿਤਾਏ ਪਲਾਂ ਦੀ ਨਿੱਘੀ ਯਾਦ ਵਿੱਚੋਂ ਉਪਜਿਆ ਉਦਰੇਵਾਂ ਹੋਵੇਗਾ। ਨਵੇਂ ਨਵੇਕਲੇ ਮਾਰਗ ਉੱਤੇ, ਜਿਸ ਅੰਦਾਜ਼ ਅਤੇ ਮਟਕ ਨਾਲ ਚੱਲਦਿਆਂ ਉਸ ਨੇ ਬੇਹੱਦ ਮੁੱਲਵਾਨ ਅਤੇ ਜਿਉਣ-ਜੋਗੀ ਸਾਖੀ ਦੀ ਰਚਨਾ ਕੀਤੀ ਅਤੇ ਅਮਿਟ ਪਗ-ਚਿੰਨ੍ਹ ਛੱਡੇ, ਉਹ ਇਸ ਰਾਹ ਦੇ ਅਣਗਿਣਤ ਪੰਧਾਊਆਂ ਲਈ ਪਰੇਰਨਾ ਸਰੋਤ ਬਣੇ ਰਹੇ। ਉਸ ਨੂੰ ਅਸਲੋਂ ਨਵਾਂ ਸਫ਼ਰ ਸ਼ੁਰੂ ਕਰਨ ਲਈ ਹੁੱਝ ਕਿਸ ਨੇ ਲਾਈ ? ਇਸ ਸਵਾਲ ਦਾ ਜਵਾਬ ਦੇਣੋਂ ਇਹ ਅਧਿਐਨ ਅਸਮਰੱਥ ਹੈ।

---

1. *ਮਹਾਨ ਕੋਸ਼*, ਪਟਿਆਲਾ 1960, ਪੰਨਾ 142.
2. *ਉਹੀ*, ਪੰਨਾ 708
   — ਪ੍ਰੋ. ਸਾਹਿਬ ਸਿੰਘ, *ਗੁਰ ਇਤਿਹਾਸ*, ਅੰਮ੍ਰਿਤਸਰ 2003, ਪੰਨਾ 87.

## ਸੀਹਾਂ ਉਪਲ : ਨਿਵਾਸ ਅਸਥਾਨ

ਪ੍ਰੋ. ਸਾਹਿਬ ਸਿੰਘ[1] ਹੋਰਾਂ, ਜੋ ਗੁਰਬਾਣੀ ਵਿਆਕਰਨ ਦੇ ਮਾਹਰ ਹੋਣ ਦੇ ਨਾਲ-ਨਾਲ ਪਾਠ-ਵਿਗਿਆਨ (textology) ਨਾਲ ਸਬੰਧਤ ਤੁਲਨਾ-ਵਿਧੀ, ਵਿਸ਼ਲੇਸ਼ਨ ਅਤੇ ਇਸ ਦੀ ਕਾਰਜ-ਵਿਧੀ ਦੀ ਗਰਾਮਰ ਦੇ ਸੂਖਮ ਅਤੇ ਅਕੱਥ ਨੇਮਾਂ ਦੇ ਬੇਜੋੜ ਮਾਹਰ ਸਨ, *ਪੁਰਾਤਨ ਜਨਮ ਸਾਖੀ* ਦਾ ਲੇਖਕ ਕੋਈ ਤਲੰਬੇ ਦਾ ਰਹਿਣ ਵਾਲਾ ਉਪਲ ਖੱਤਰੀ ਦੱਸਿਆ ਹੈ - ਜੋ *ਸਾਖੀ ਮਹਲੁ ਪਹਿਲੇ ਕੀ* ਦਾ ਵੀ ਪਰੋਕਸੀ ਲੇਖਕ ਹੈ। ਇਸ ਧਾਰਨਾ ਦਾ ਆਧਾਰ, 'ਮਰਦਾਨੇ ਦੀ ਪੂਜਾ ਕਰਾਈ' [2] ਵਾਲੀ ਸਾਖੀ ਵਿਚ ਉਪਲਾਂ ਨੂੰ ਮਿਲੀ ਬੇਮਿਸਾਲ ਪਰਸੰਸਾ ਹੈ, ਜਿਸ ਤੋਂ ਲੇਖਕ ਦੀ ਆਪਣੀ ਜਾਤ ਵੱਲ ਤਰਫ਼ਦਾਰੀ ਦਾ ਸੰਕੇਤ ਮਿਲਦਾ ਹੈ। ਪਰ ਉਸ ਦੇ ਤਲੰਬਾ ਦਾ ਨਿਵਾਸੀ ਹੋਣ ਨੂੰ ਪਰਮਾਣਤ ਕਰਨ ਵਾਲਾ ਕੋਈ ਸਬੂਤ ਜਾਂ ਸੰਕੇਤ ਨਾ *ਪੁਰਾਤਨ ਜਨਮ ਸਾਖੀ* ਦੇ ਪਾਠ ਵਿਚ ਪ੍ਰਾਪਤ ਹੈ ਨਾ *ਸਾਖੀ ਮਹਲੁ ਪਹਿਲੇ ਕੀ* ਵਿਚ। ਇਹ ਨਿਰੀ ਅਟਕਬਾਜ਼ੀ ਵਾਲਾ ਨਿਰਨਾ ਹੈ। ਸਾਖੀ ਪਰੰਪਰਾ ਦੀ ਛਾਣ-ਬੀਣ ਦੱਸਦੀ ਹੈ ਕਿ *ਪੁਰਾਤਨ* ਦਾ ਸੰਕਲਨਕਾਰ ਮੁਜੰਗਾਂ, ਲਾਹੌਰ ਦਾ ਨਿਵਾਸੀ ਸੈਦੋ ਜੱਟ ਸੀ, ਉਸ ਨੂੰ ਤਲੰਬੇ ਨਾਲ ਜੋੜਨਾ ਭੁਲੇਖਾ ਪਾਉਂਦਾ ਹੈ। ਇਸ ਵਿਚ ਵਿਲੀਨ ਹੋਈ *ਸਾਖੀ ਮਹਲੁ ਪਹਿਲੇ ਕੀ* ਦਾ ਮੂਲ ਲੇਖਕ ਉਪਲ ਹੋਣ ਦੀ ਸੰਭਾਵਨਾ ਦੀ ਸਾਡੇ ਇਸ ਅਧਿਐਨ ਤੋਂ ਵੀ ਪੁਸ਼ਟੀ ਹੁੰਦੀ ਹੈ। ਤਾਂ ਫਿਰ, ਇਹ ਸੀਹਾਂ ਉਪਲ ਕਿੱਥੋਂ ਦਾ ਨਿਵਾਸੀ ਸੀ ? ਹਾਲ ਦੀ ਘੜੀ, ਸਿੱਖ ਲਿਖਤਾਂ, ਜੋ ਸਮੇਂ ਸਥਾਨ ਅਤੇ ਸੁਰਤ ਦੀ ਸੀਮਾ ਤੋਂ ਮੁਕਤ ਹੋ ਕੇ ਸਿਰਜੀਆਂ ਗਈਆਂ ਹਨ, ਵਿੱਚੋਂ ਕੋਈ ਠੋਸ ਸਬੂਤ ਅਜਿਹਾ ਨਹੀਂ ਮਿਲਦਾ ਜਿਸ ਦੇ ਸਹਾਰੇ ਇਨ੍ਹਾਂ ਦੇ ਨਿਵਾਸ ਸਬੰਧੀ ਤੁਰਤ ਦੋ ਟੁੱਕ ਫ਼ੈਸਲਾ ਕੀਤਾ ਜਾ ਸਕੇ। ਗੱਲ ਨੂੰ ਰਾਹੇ ਪਾਉਣ ਲਈ ਵਾਰ ਅਨੁਮਾਨਾਂ ਦੀ ਟੇਕ ਵੀ ਰੱਖਣੀ ਪੈ ਜਾਂਦੀ ਹੈ, ਬਸ਼ਰਤਿ ਇਹ ਤਰਕਸੰਗਤ ਹੋਣ।

ਅਜਿਹਾ ਇਕ ਅਨੁਮਾਨ ਇਹ ਲੱਗਦਾ ਹੈ ਕਿ 13ਵੀਂ ਅਤੇ 14ਵੀਂ ਪਉੜੀ ਵਿਚ ਦਰਜ ਨਾਵਾਂ ਵਾਲੇ ਸਿੱਖਾਂ ਦਾ ਸਬੰਧ ਪਹਿਲੇ ਪੂਰ ਦੇ ਉਨ੍ਹਾਂ ਪਰਤੀਤਵਾਨਾਂ ਨਾਲ ਹੈ, ਜੋ ਸੁਲਤਾਨਪੁਰ ਦੀ ਠਾਹਰ ਦੇ ਸਮੇਂ ਗੁਰੂ ਸਾਹਿਬ ਦੇ ਸੰਪਰਕ ਵਿਚ ਆਏ ਅਤੇ ਬਾਬੇ ਦੀ ਸਮਾਜਕ ਕਰਾਂਤੀ ਲਿਆਉਣ ਦੇ ਸਮਰੱਥ ਨਵੀਂ ਵਿਚਾਰਧਾਰਾ ਤੋਂ ਪ੍ਰਭਾਵਤ ਹੋ ਕੇ ਉਨ੍ਹਾਂ ਦੇ ਸਿੱਖ ਬਣੇ; ਅਤੇ ਇਹ ਵੀ, ਕਿ ਇਨ੍ਹਾਂ ਵਿੱਚੋਂ ਕਈਆਂ ਨੂੰ ਬਾਬੇ ਦੇ ਉਤਰਾਧਿਕਾਰੀਆਂ ਦੀ ਸੇਵਾ ਕਰਨ ਦਾ ਸੁਭਾਗ ਵੀ ਪ੍ਰਾਪਤ ਹੋਇਆ : ਸੀਹਾਂ, ਅਜਿਤਾ ਰੰਧਾਵਾ, ਬਾਬਾ ਬੁੱਢਾ, ਅਤੇ ਭਾਗੀਰਥ ਅਜਿਹੇ ਕੁਝ ਨਾਂ ਹਨ। ਉਨ੍ਹਾਂ ਦਿਨਾਂ ਵਿਚ ਸੁਲਤਾਨਪੁਰ ਉਪਲਾਂ ਦਾ ਵੱਡਾ ਟਿਕਾਣਾ ਸੀ। ਮਨੋਹਰ ਦਾਸ ਮਿਹਰਵਾਨ[3] ਨੇ ਬਾਬੇ ਦੇ ਭਣੋਈਏ ਜੈ ਰਾਮ ਨੂੰ ਵੀ ਉਪਲ ਖੱਤਰੀ ਦੱਸਿਆ ਹੈ। ਇਸ ਤੋਂ ਸੰਕੇਤ ਮਿਲਦਾ ਹੈ ਕਿ ਉਪਲ ਭਰਾਵਾਂ ਦਾ ਵੀ ਇਹੋ ਨਿਵਾਸ ਅਸਥਾਨ ਸੀ,

---

1. *ਆਦਿ ਬੀੜ ਬਾਰੇ*, ਅੰਮ੍ਰਿਤਸਰ 2003, ਪੰਨਾ 181.
2. *ਪੁਰਾਤਨ ਜਨਮ ਸਾਖੀ*, ਅੰਮ੍ਰਿਤਸਰ 1952, ਪੰਨਾ 46.
3. *ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ*, ਅੰਮ੍ਰਿਤਸਰ 1962, ਪੰਨਾ 72.
(*ਜਨਮ ਸਾਖੀ ਬਾਲਾ*, ਜਿਸ ਦਾ ਉਦੇਸ਼ ਹੀ ਇਤਿਹਾਸਕ ਵਾਸਤਵਿਕਤਾ ਨੂੰ ਗੜਬੜਾਉਣਾ ਹੈ, ਵਿਚ ਉਸ ਨੂੰ ਪਲਤਾ ਖੱਤਰੀ ਲਿਖਿਆ ਹੈ।)

ਜਿਥੇ ਰਹਿੰਦਿਆਂ ਉਹ ਬਾਬੇ ਦੇ ਸੰਪਰਕ ਵਿਚ ਆਏ ਤੇ ਹਮੇਸ਼ਾ ਲਈ ਗੁਰੂ ਨਾਨਕ ਅਤੇ ਉਸ ਦੇ ਉਤਰਾਧਿਕਾਰੀਆਂ ਦੀ ਸੇਵਾ ਵਿਚ ਲੀਨ ਹੋ ਗਏ। *ਸਾਖੀ ਮਹਲੁ ਪਹਿਲੇ ਕੀ* ਵਿਚ ਹੋਈ ਗੂੜ੍ਹ ਫ਼ਾਰਸੀ ਦੀ ਵਰਤੋਂ ਤੋਂ ਵੀ ਸੰਕੇਤ ਮਿਲਦਾ ਹੈ ਕਿ ਇਸ ਦਾ ਲੇਖਕ ਸ਼ਾਇਦ, ਜੈ ਰਾਮ ਵਾਂਗ ਲੋਦੀ ਤੰਤਰ ਵਿਚ ਬਾਬੇ ਦਾ ਕੋਈ ਜੂਨੀਅਰ ਮੁਲਾਜ਼ਮ, ਜਿਨ੍ਹਾਂ ਨੂੰ ਮਿਹਰਵਾਨ 'ਸਾਗਿਰਦ ਪੇਸਾ' ਕਹਿੰਦਾ ਹੈ, ਰਿਹਾ ਹੋਵੇ, ਅਤੇ ਉਸ ਵਾਂਗ ਸੁਲਤਾਨਪੁਰ ਦਾ ਹੀ ਨਿਵਾਸੀ ਹੋਵੇ - ਫ਼ਾਰਸੀ ਪੜ੍ਹੇ ਖੱਤਰੀਆਂ ਲਈ ਸਰਕਾਰੀ ਸੇਵਾ, ਉਨ੍ਹਾਂ ਦਿਨਾਂ ਵਿਚ, ਪਹਿਲੀ ਪਸੰਦ ਸੀ।

*ਜਨਮ ਸਾਖੀ ਬਾਲਾ* ਦੀ ਉਥਾਨਕਾ ਵਾਲੇ ਪ੍ਰਸੰਗ ਵਿਚ ਸਾਖੀ ਦਾ ਲਿਖਾਰੀ ਪੈੜਾ ਮੋਖਾ ਦੱਸਿਆ ਹੈ, ਜਿਸ ਨੂੰ ਸੁਲਤਾਨਪੁਰ ਤੋਂ ਲੱਭ ਕੇ ਲਿਆਂਦਾ ਗਿਆ। ਬੇਸ਼ੱਕ, ਆਧੁਨਿਕ ਖੋਜ ਇਸ ਨੂੰ ਨਿਰਾ ਉਸ਼ਟੰਡ ਸਿੱਧ ਕਰਦੀ ਹੈ, ਪਰ ਲਾਹੌਰ ਨਿਵਾਸੀ ਗੋਰਖ ਦਾਸ ਵੱਲੋਂ ਰਚੀ ਗਈ *ਜਨਮ ਪਤ੍ਰੀ* ਵਿਚ 'ਗੁਪਤ ਲੇਖਕ' ਨੂੰ ਸੁਲਤਾਨਪੁਰ ਨਾਲ ਸਬੰਧਤ ਕਰਨਾ ਅਕਾਰਨ ਨਹੀਂ ਸੀ, ਅਤੇ ਨਾ ਹੀ ਇਹ ਅਚੇਤ ਹੋਇਆ ਮੌਕਾ-ਮੇਲ ਹੈ। ਇਸ ਹੰਦਾਲੀ ਬਲੱਫ਼ ਦਾ ਆਧਾਰ, *ਸਾਖੀ ਮਹਲੁ ਪਹਿਲੇ ਕੀ* ਦੇ ਮੂਲ ਲੇਖਕ ਦਾ ਸੁਲਤਾਨਪੁਰ ਨਾਲ ਸਬੰਧਤ ਹੋਣ ਵਾਲਾ ਠੋਸ ਤੱਥ ਹੈ, ਜੋ ਓਦੋਂ ਤਕ ਸਮੂਹਕ ਚੇਤਨਾ ਅਤੇ ਸਾਖੀ ਪਰੰਪਰਾ ਵਿੱਚੋਂ ਗੁਆਚਿਆ ਨਹੀਂ ਸੀ। ਸੋ, *ਜਨਮ ਸਾਖੀ ਬਾਲਾ* ਦੇ ਅਸਲੀ ਲੇਖਕ ਗੋਰਖ ਦਾਸ ਨੇ, ਇਸ ਤੱਥ ਨੂੰ ਆਪਣੀ ਨਕਲੀ ਘਾੜਤ ਨੂੰ ਅਸਲੀਅਤ ਦਾ ਰੰਗ ਚਾੜ੍ਹਨ ਤੇ ਵੱਧ ਭਰੋਸੇਯੋਗ ਬਣਾਉਣ ਲਈ, ਜੁਗਤੀ ਵਜੋਂ ਵਰਤਿਆ; ਅਤੇ *ਸਾਖੀ ਮਹਲੁ ਪਹਿਲੇ ਕੀ* ਦੇ ਸੁਲਤਾਨਪੁਰ ਨਿਵਾਸੀ ਲਿਖਾਰੀ ਦੇ ਸਮਾਨਾਂਤਰ ਸੁਲਤਾਨਪੁਰੀ ਪੈੜਾ ਮੋਖਾ ਪੈਦਾ ਕਰ ਲਿਆ। ਇਸ ਵਕਰੋਕਤੀ ਤੋਂ ਟੇਢੇ ਢੰਗ ਨਾਲ ਅਸਲੀਅਤ ਦੀ ਪੁਸ਼ਟੀ ਹੁੰਦੀ ਹੈ। ਦੂਹਰਫ਼ੀ ਨਿਰਨਾ ਹੈ: ਸੀਹਾਂ ਉਪਲ ਸੁਲਤਾਨਪੁਰ ਦਾ ਹੀ ਨਿਵਾਸੀ ਸੀ।

ਉਪਰੋਕਤ ਅਨੁਮਾਨਾਂ ਤੋਂ ਇਲਾਵਾ, *ਸਾਖੀ ਮਹਲੁ ਪਹਿਲੇ ਕੀ* ਦੇ ਬਿਰਤਾਂਤ ਵਿਚ ਮਿਲਦਾ ਬਾਬੇ ਦੇ ਸਫ਼ਰ ਦਾ ਕੈਪਸੂਲੀ ਵਰਣਨ ਸਪੱਸ਼ਟ ਸੰਕੇਤ ਛੱਡਦਾ ਦਿਸਦਾ ਹੈ ਕਿ ਇਸ ਦਾ ਲੇਖਕ ਸੁਲਤਾਨਪੁਰ ਨਾਲ ਸਬੰਧਤ ਹੋਣ ਕਰਕੇ ਬਾਬੇ ਨੂੰ ਇਸ ਨਗਰ ਦਾ ਗੇੜਾ ਕਢਾਉਣ ਲਈ ਸਬੱਬ ਪੈਦਾ ਕਰ ਰਿਹਾ ਹੈ। ਪਾਕ ਪਟਨ ਵਿਚ ਸੇਖ ਬ੍ਰਹਮ ਨਾਲ ਹੋਈ ਵਾਰਤਾ ਤੋਂ ਬਾਅਦ ਵਾਪਸੀ ਸਫ਼ਰ ਦਾ ਰਸਤਾ ਇਸ ਤਰ੍ਹਾਂ ਦੱਸਿਆ ਹੈ:

> ਦਿਪਾਲਿਪੁਰ[1] ਪਾਸਦੇ ਕੰਙਨਿਪੁਰ ਵਿਚੁਦੇ ਕਸੂਰ ਵਿਚਦੇ ਪਟੀ ਵਿਚਦੇ ਗੋਇੰਦਵਾਲ ਵਿਚਦੇ ਸੁਲਤਾਨਪੁਰਿ ਵੈਰੋਵਾਲ ਜਲਾਲਾਵਾਦਿ[2] ਵਿਚਦੇ ਪਠਾਣਾ ਦੀਆ ਕਿੜੀਆਂ[3] ਵਿਚਿ ਜਾਇ ਨਿਕਲਿਆ। ਪਠਾਣ ਮੁਰੀਦ ਕੀਤਓਸੁ।

---

1. ਜ਼ਿਲਾ ਮਿੰਟਗੁਮਰੀ ਦਾ ਇਕ ਨਗਰ।
2. ਤਹਿਸੀਲ ਖਡੂਰ, ਰਈਆ-ਖਡੂਰ ਸੜਕ 'ਤੇ ਸਥਿਤ ਨਗਰ, ਵੇਖੋ; *ਅਮਰਜੀਤ ਪੰਜਾਬ ਦੇ ਪਿੰਡ ਸ਼ਹਿਰ ਅਤੇ ਕਸਬੇ*, ਲੁਧਿਆਣਾ 2005-06, ਪੰਨਾ 63.
3. ਅਜੋਕਾ ਨਾਂ, ਕੀੜੀ ਅਫ਼ਗਾਨਾ, ਤਹਿਸੀਲ ਗੁਰਦਾਸਪੁਰ, ਕਾਹਨੂਵਾਨ-ਘੋੜੇਵਾਹ ਸੜਕ 'ਤੇ ਸਥਿਤ: *ਉਹੀ*, ਪੰਨਾ 161.

*ਆਦਿ ਸਾਖੀਆਂ*, ਜੋ ਸਾਖੀ ਪਰੰਪਰਾ ਵਿਚ ਰਚਨਾ-ਕ੍ਰਮ ਅਨੁਸਾਰ ਦੂਜੇ ਥਾਂ 'ਤੇ ਰੱਖੀ ਜਾ ਸਕਦੀ ਹੈ, ਵਿਚ ਰਸਤੇ ਦਾ ਸਰੂਪ ਇਹ ਹੈ:

> ਦਿਪਾਲਪੁਰ ਚੂਹਣੀਆਂ ਵਿਚਦੋ ਕੰਕਣਪੁਰ ਕਸੂਰ ਹੈਬਤਪੁਰ ਪਟੀ ਵਿਚਿਦੋ ਅਗੇ ਆਇਆ॥ ਗੋਇੰਦਵਾਲ ਵਿਚਿਦੋ ਵੈਰੋਵਾਲ ਵਿਚਿਦੋ ਸੈਦਪੁਰ ਸਲੋਏ ਵਲ ਜਾਇ ਨਿਕਲੇ॥[1]

*ਆਦਿ ਸਾਖੀਆਂ* ਦਾ ਸਿਰਜਕ ਵੀ ਖੇਤਰੀ ਜਾਣਕਾਰੀ ਦੇ ਆਧਾਰ 'ਤੇ ਰਸਤੇ ਵਿਚ ਪੈਂਦੇ ਪਿੰਡਾਂ ਦੇ ਵਾਧੂ ਨਾਂ ਵੀ ਦਿੰਦਾ ਹੈ ਅਤੇ ਬਾਬੇ ਨੂੰ ਗੋਇੰਦਵਾਲੋਂ ਸਿੱਧਾ ਵੈਰੋਵਾਲ ਲੈ ਜਾਂਦਾ ਹੈ, ਇਸ ਤੋਂ ਅਗਲੇ ਇਲਾਕੇ ਅਤੇ ਰਸਤੇ ਜਾਣਕਾਰੀ ਉਸ ਪਾਸ ਨਹੀਂ - ਕਿਉਂਕਿ ਗੋਇੰਦਵਾਲੋਂ ਦਰਿਆਓਂ ਪਾਰ ਸੁਲਤਾਨਪੁਰ ਜਾਣ ਤੇ ਮੁੜ ਕੇ ਆਉਣ ਵਿਚ ਉਸ ਨੂੰ ਕੋਈ ਤੁਕ-ਤੁਕਾਂਤ ਨਜ਼ਰ ਨਹੀਂ ਆਇਆ ਹੋਣਾ। ਪਰ, ਸੁਲਤਾਨਪੁਰ ਨਗਰੀ ਬੀਬੀ ਨਾਨਕੀ ਦਾ ਨਿਵਾਸ ਸਥਾਨ ਅਤੇ ਬਾਬੇ ਦੀ ਕਰਮ-ਭੂਮੀ ਰਹੀ ਹੋਣ ਕਰਕੇ ਇਸ ਨਾਲ ਜੁੜੀਆਂ ਯਾਦਾਂ ਦੀ ਕਸਤੂਰੀ ਤਾਂ ਲੰਬੇ ਸਫ਼ਰਾਂ ਵਿਚ ਵੀ ਬਾਬੇ ਦੇ ਸੰਵੇਦਨਸ਼ੀਲ ਮਨ ਨੂੰ ਮਹਿਕਾਉਂਦੀ ਰਹੀ ਹੋਵੇਗੀ: ਇਸ ਨਗਰ ਦੀ ਮਹਿਮਾ, ਅਤੇ ਬਾਬੇ ਦੀ ਉਸ ਦੀ ਫੇਰੀ ਦੀ ਭਾਵਕ ਅਹਿਮੀਅਤ ਦਾ ਅਹਿਸਾਸ, ਕੇਵਲ ਕਿਸੇ ਸੁਲਤਾਨਪੁਰ ਨਿਵਾਸੀ ਨੂੰ ਹੀ ਹੋ ਸਕਦਾ ਸੀ; ਉਹ ਸੀਹਾਂ ਉਪਲ ਹੀ ਸੀ, ਜਿਸ ਨੇ ਬਾਬੇ ਦੀ ਇਸ ਨਗਰ ਦੀ ਫੇਰੀ ਸਮੇਂ, ਉਪਲਾਂ ਵੱਲੋਂ ਬਾਬੇ ਦੇ ਸਾਥੀ ਮਰਦਾਨੇ ਦੀ ਰੱਜ ਕੇ ਕੀਤੀ ਸੇਵਾ ਵਾਲੇ ਨਿਜੀ ਅਨੁਭਵ ਨੂੰ ਇਸ ਪ੍ਰਸੰਗ ਦੀ ਸਿਰਜਣਾ ਦਾ ਆਧਾਰ ਬਣਾਇਆ।

*ਸਾਖੀ ਮਹਲੁ ਪਹਿਲੇ ਕੀ* ਦੀ ਪੈਰਵੀ ਕਰਦੀਆਂ ਜਨਮ ਸਾਖੀਆਂ ਜਿਵੇਂ *ਆਦਿ ਸਾਖੀਆਂ*, *ਜਨਮ ਸਾਖੀ ਮਿਹਰਵਾਨ*, ਅਤੇ *ਪੁਰਾਤਨ ਜਨਮ ਸਾਖੀ* ਵਿਚ ਬਾਬੇ ਦੇ ਸਫ਼ਰ ਦੇ ਰਸਤੇ ਦੇ ਇਸ ਸਾਖੀ ਵਿਚ ਵਰਤੇ ਗਏ ਵੇਰਵੇ ਨੂੰ ਰੂਪਕ ਵਾਂਗ ਵਰਤਿਆ ਹੈ। ਜਿਵੇਂ *ਆਦਿ ਸਾਖੀਆਂ* ਵਾਲੇ ਨੇ ਸੁਲਤਾਨਪੁਰ ਛੱਡ ਦਿੱਤਾ, ਇਵੇਂ ਮਿਹਰਵਾਨ ਨੇ ਇਸ ਨੂੰ ਪੂਰਬ ਦੀ ਉਦਾਸੀ ਨਾਲ ਜੋੜਿਆ ਅਤੇ ਰਸਤੇ ਵਿਚ ਪੈਂਦੇ ਹੋਰ ਪਿੰਡਾਂ ਨਗਰਾਂ ਦੇ ਵੇਰਵੇ ਦਿੱਤੇ ਹਨ। *ਪੁਰਾਤਨ ਜਨਮ ਸਾਖੀ* ਦੇ ਰਚਨਾਕਾਰ ਨੇ ਇਸ ਨੂੰ ਤਿੰਨ ਭਾਗਾਂ ਵਿਚ ਵੰਡ ਕੇ ਵਰਤਿਆ; ਅਤੇ ਗੋਇੰਦਵਾਲ ਨਾਲ ਕੋਹੜੀ ਫ਼ਕੀਰ ਦੇ ਨਿਸਤਾਰੇ ਵਾਲੀ ਸਾਖੀ ਵੀ ਜੋੜੀ, ਪਰ ਸੁਲਤਾਨਪੁਰ ਦਾ ਜ਼ਿਕਰ ਬਰਕਰਾਰ ਰੱਖਿਆ। ਔਝੜਾਂ ਨੂੰ ਰੁਸ਼ਨਾਉਣਹਾਰੇ ਅਣਥੱਕ ਰਾਹੀ ਦੇ ਸਫ਼ਰਾਂ ਦੀ ਤੀਬਰ ਗਤੀ ਨੂੰ ਅਰਥ ਦੇਣਹਾਰ, ਇਸ ਰੂਪਕ ਦੀ ਤੋਰ ਵੀ ਤਿੱਖੀ ਹੈ। ਕੇਵਲ ਬਾਲੇ ਵਾਲੀ ਸਾਖੀ ਹੀ ਹੈ ਜਿਸ ਵਿਚ, ਸੋਚੀ ਸਮਝੀ ਚਾਲ ਅਨੁਸਾਰ, ਇਸ ਦੀ ਵਰਤੋਂ ਨਹੀਂ ਕੀਤੀ ਗਈ। ਉਕਤ ਵੇਰਵੇ ਤੋਂ ਸਹਿਜੇ ਹੀ ਇਹ ਸਿੱਟਾ ਨਿਕਲਦਾ ਹੈ ਕਿ ਇਸ ਵਿਆਪਕ ਰੂਪਕ ਦਾ ਜਨਮ ਦਾਤਾ ਸੀਹਾਂ ਉਪਲ, ਸੁਲਤਾਨਪੁਰ ਨਗਰ ਨਾਲ ਸਬੰਧਤ ਸੀ।

## ਸੀਹਾਂ-ਸੈਦੋ ਵਰਤਾਰਾ

ਸੀਹਾਂ ਦਾ ਜ਼ਿਕਰ ਸੈਦੋ ਨਾਲ ਮਿਲ ਕੇ *ਪੁਰਾਤਨ ਜਨਮ ਸਾਖੀ* ਵਿਚ ਕਈ

1. *ਕਿਰਤੋਕਤ*, ਪੰਨਾ 194.

ਵਾਰ ਆਇਆ ਹੈ, ਜਿਸ ਤੋਂ ਇਨ੍ਹਾਂ ਦੇ ਗੁਰੂ ਨਾਨਕ ਦੇ ਸਫ਼ਰਾਂ ਦੇ ਸਾਥੀ ਅਤੇ ਬਾਣੀ ਦੇ ਲਿਖਾਰੀ ਹੋਣ ਦੀ ਵਿਆਪਕ ਮਨੌਤ ਤੁਰ ਪਈ। *ਪ੍ਰਾਣ ਸੰਗਲੀ* ਦੇ ਸੰਪੂਰਣ ਸਿੰਘ ਵੱਲੋਂ ਕੀਤੇ ਸੰਕਲਨ ਵਿਚ, ਅਨੇਕ ਵਾਰ ਇਹ ਗੱਲ ਦੁਹਰਾਈ ਗਈ ਹੈ ਕਿ *ਪ੍ਰਾਣ ਸੰਗਲੀ* ਨੂੰ ਸੈਦੋ ਅਤੇ ਸੀਹੋ ਨੇ ਕਲਮਬੰਦ ਕੀਤਾ। ਚਿਰਾਂ ਤੋਂ ਪ੍ਰਚੱਲਤ ਇਸ ਧਾਰਨਾ ਦੇ ਵਾਸਤਵਿਕ ਪਰੀਖਣ ਅਤੇ ਡੂੰਘੀ ਪੜਤਾਲ ਤੋਂ ਪ੍ਰਾਪਤ ਹੋਏ ਤੱਥਾਂ 'ਤੇ ਆਧਾਰਤ ਅਨੇਕਾਂ ਨਵੀਆਂ ਜਾਣਕਾਰੀਆਂ ਮਿਲੀਆਂ, ਜਿਨ੍ਹਾਂ ਵਿੱਚੋਂ ਕੁਝ ਵਿਚਾਰ ਅਧੀਨ ਮੁੱਦੇ ਦੇ ਪ੍ਰਸੰਗ ਅਨੁਕੂਲ ਹੋਣ ਕਰ ਕੇ ਜ਼ਿਕਰਯੋਗ ਹਨ : ਪਹਿਲੀ, ਇਹ ਤੱਥ ਪ੍ਰਕਾਸ਼ ਵਿਚ ਆਇਆ ਹੈ ਕਿ ਸੈਦੋ ਜੱਟ ਜਾਤ ਘੇਹੋ[1] ਅਸਲ ਵਿਚ ਗੁਰੂ ਅਰਜਨ ਦੀ ਲਾਹੌਰੀ ਸੰਗਤ ਦਾ ਰੁਕਨ ਸੀ, ਜੋ ਬਾਬਾ ਗੁਰਦਿੱਤਾ ਵੱਲੋਂ ਸਿੱਖੀ ਪਰਚਾਰ ਲਈ ਚਲਾਏ ਉਦਾਸੀ ਅੰਦੋਲਨ ਵਿਚ ਸ਼ਾਮਲ ਹੋ ਕੇ ਪੇਸ਼ਾਵਰ ਜਾ ਟਿਕਿਆ; ਦੂਜੀ, ਸਾਖੀ ਪਰੰਪਰਾ ਵਿਚ *ਪੁਰਾਤਨ ਜਨਮ ਸਾਖੀ* ਦੇ ਨਾਂ ਨਾਲ ਜਾਣੀ ਜਾਂਦੀ ਸੁਪ੍ਰਸਿੱਧ ਰਚਨਾ ਅਤੇ *ਪ੍ਰਾਣ ਸੰਗਲੀ*, ਜੋ ਸ਼ੁਰੂ ਵਿਚ ਛੇ ਧਿਆਵਾਂ ਤਕ ਸੀਮਤ ਸੀ, ਵੀ ਇਸ ਦੀਆਂ ਹੀ ਰਚਨਾਵਾਂ ਹਨ; ਤੀਜੀ, ਸੈਦੋ ਤੇ ਸੀਹਾਂ ਨਾ ਸਮਕਾਲੀ ਸਨ, ਅਤੇ ਨਾ ਇਹ ਬਾਬੇ ਦੇ ਸਫ਼ਰਾਂ ਦੇ ਸਾਥੀ, ਨਾ ਬਾਣੀ ਲਿਖਣ ਵਾਲੇ ਸਨ। ਇਹ ਅਡੰਬਰ, ਸੈਦੋ ਦੀ ਹੰਦਾਲੀ ਬਾਲਾ-ਬਲਫ ਨੂੰ ਚਿੱਤ ਕਰਨ ਵਾਲੀ ਰੌਚਕ ਜਵਾਬੀ ਕਾਰਵਾਈ ਸੀ। ਪੜਤਾਲ ਨੇ ਇਹ ਸਾਬਤ ਕੀਤਾ ਕਿ *ਪੁਰਾਤਨ ਜਨਮ ਸਾਖੀ* ਅਤੇ *ਜਨਮ ਸਾਖੀ ਬਾਲਾ* ਸਮਕਾਲੀ (ਰਚਨਾ-ਕਾਲ, 1655-59 ਈ.) ਅਤੇ ਸੁਭਾ ਵਜੋਂ ਪ੍ਰਤਿਕਿਰਿਆਤਮਕ (reflexive) ਰਚਨਾਵਾਂ ਹਨ। ਇਸ ਤਰ੍ਹਾਂ, ਸੈਦੋ-ਸੀਹਾਂ ਜੋੜੀ ਸਾਖੀ ਪਰੰਪਰਾ ਅਤੇ ਸਿੱਖ ਇਤਿਹਾਸ ਵਿਚ ਰਹੱਸਮਈ ਵਰਤਾਰਾ ਹੋ ਨਿਬੜਿਆ।

ਸੈਦੋ ਅਤੇ ਸੀਹੋਂ ਦੀ ਭੂਮਕਾ ਨਾਲ ਸਬੰਧਤ *ਪੁਰਾਤਨ ਜਨਮ ਸਾਖੀ* ਵਿਚ ਪ੍ਰਾਪਤ ਕੁਝ ਟੂਕਾਂ ਦਾ ਮੁਲਾਹਜ਼ਾ ਲਾਹੇਵੰਦ ਰਹੇਗਾ :

> ਦੁਤੀਆ ਉਦਾਸੀ ਦਖਣ ਕੀ...ਤਦਹੁ ਨਾਲਿ ਸੈਦੋ ਜਟੁ ਜਾਤ ਘੇਹੋ ਥਾ[1]
> ਇਹ ਵਾਰ ਹੋਈ ਸੰਪੂਰਨ ਮਾਝ ਕੀ ਤਦਹੁ ਸੈਦੋ ਘੇਹੋ ਲਿਖੀ[2]
> ਊਹਾ ਰਾਕਸੁ ਆਦਮੀ ਭਖਦਾ ਥਾ ਧਨਾਸਰੀ ਦੇਸ ਕਾ ਤਹਾਂ ਬਾਬਾ ਜਾਏ ਪ੍ਰਗਟਿਆ ਨਾਲਿ ਸੈਦੋ ਸੀਹੋ ਜਟੁ ਜਾਤ ਘੇਹੋ ਥੇ[3]
> ਤਬ ਸੀਹੋ ਪਹੁਲ ਦਿਤੀ[4]
> ਗੋਸਟਿ ਮਛਿੰਦ੍ਰ ਨਾਲਿ ਸੰਪੂਰਨ ਹੋਈ...ਬਾਣੀ ਸੈਦੋ ਜਟ ਜਾਤ ਘੇਹੋ ਲਿਖੀ[5]
> ਤਬ ਸਿੰਘਲਾਦੀਪ ਕੀ ਸੁਰਤਿ ਹੋਈ...ਸੈਦੋ ਤੇ ਸੀਹੇ ਆਖਿਆ ਜੀ ਤੇਰੇ ਹੁਕਮ ਨਾਲਿ ਪਹਾੜ ਤਰਨਿ...
> ਜਨਮ ਮਰਣੁ ਰਾਜੇ ਸਿਉਨਾਭਿ ਕਾ ਕਟਿਆ ਸਿਖ ਹੋਆ। ਸੈਦੋ ਜਟੁ ਜਾਤਿ ਘੇਹੋ ਪਾਹੁਲਿ ਹੁਕਮੁ ਨਾਲਿ ਦਿਤੀ[6]...

---

1. *ਪੁਰਾਤਨ ਜਨਮ ਸਾਖੀ*, ਅੰਮ੍ਰਿਤਸਰ·1952, ਪੰਨਾ 78.
2. *ਉਹੀ*, ਪੰਨਾ 81.
3. *ਉਹੀ*, ਪੰਨਾ 81.
4. *ਉਹੀ*, ਪੰਨਾ 82.
5. *ਉਹੀ*, ਪੰਨਾ 86.
6. *ਉਹੀ*, ਪੰਨਾ 89.

> ਤਦਹੁ ਨਾਲਿ ਸੈਦੋ ਅਤੇ ਸੀਹੋ ਥੇ ਸਿਖ ਤਬ ਪ੍ਰਾਣ ਸੰਗਲੀ ਹੋਈ[1]...
> ਸੈਦੋ ਘੇਹੋ ਲਿਖਾਈ ...ਸੈਦੋ ਥੈ ਸੰਪੂਰਣੁ ਥੀ ਦੂਏ ਉਦਾਸੀ ਹੋਏ ਬਾਬੇ ਆਪਣੈ ਨਾਲਿ ਰਖੇ[2]
> ਤਬ ਸੈਦੋ ਅਤੇ ਸੀਹੋ ਪੈਰੀ ਪਏ ...ਤਬ ਘਰਿ ਆਏ[3]

ਪਹਿਲਾਂ ਪਹਿਲ ਇਹ ਵਿਚਾਰ ਬਣਿਆ ਕਿ ਸੀਹੋਂ ਸ਼ਾਇਦ ਉਸ ਤਰ੍ਹਾਂ ਦਾ ਹੀ ਅਣਇਤਿਹਾਸਕ ਪਾਤਰ ਹੈ ਜਿਵੇਂ ਸੈਦੋ ਮਿੱਤਰ-ਮੰਡਲੀ ਵਾਲੇ ਸੀਹਾਂ ਛੀਂਬਾ, ਝਾੜੂ ਕਲਾਲ, ਹਸੂ ਲੁਹਾਰ ਅਤੇ ਝੰਡਾ ਬਾਢੀ ਆਦਿ ਜਿਨ੍ਹਾਂ ਦਾ ਜ਼ਿਕਰ *ਪੁਰਾਤਨ ਜਨਮ ਸਾਖੀ* ਦੀ ਦੂਜੀ ਉਦਾਸੀ ਵਾਲੇ ਖੰਡ ਵਿਚ ਥਾਂ ਪਰ ਥਾਂ ਮਿਲਦਾ ਹੈ ਅਤੇ ਜੋ 'ਬਾਲੇ' ਦੇ ਤੋੜ ਵਜੋਂ ਸਿਰਜੇ ਅਤੇ ਬਿਰਤਾਂਤ ਵਿਚ ਦਾਖ਼ਲ ਕੀਤੇ ਚਸ਼ਮਦੀਦ ਗਵਾਹ ਸਨ; ਪਰ *ਸਾਖੀ ਮਹਲੁ ਪਹਿਲੇ ਕੀ* ਸਬੰਧੀ ਤਹਿਕੀਕਾਤ ਦੌਰਾਨ ਸੀਹਾਂ ਦੀ ਮਹੱਤਾ ਉਜਾਗਰ ਹੋਈ ਤਾਂ ਕੜ-ਤੋੜ ਫੁਰਨੇ (break through idea) ਨਾਲ ਇਕ ਨਵੀਂ ਪੁਲਾਂਘ ਪੁੱਟੇ ਜਾਣ ਦਾ ਅਹਿਸਾਸ ਹੋਇਆ ਜਿਸ ਦੀ ਜੁਗਤੀ ਨਾਲ ਸੀਹਾਂ ਸੈਦੋ ਸੰਗਮ 'ਤੇ ਪਰਤਾਵੀਂ ਝਾਤ ਪਾਉਣ ਨਾਲ ਨਵੀਂ ਖਿੜਕੀ ਖੁੱਲ੍ਹ ਗਈ ਅਤੇ ਬਹੁਤ ਕੁਝ ਸਪੱਸ਼ਟ ਨਜ਼ਰ ਆਉਣ ਲੱਗਾ। ਦੇਰ ਬਾਅਦ ਹੀ ਸਹੀ, ਆਖ਼ਰਕਾਰ ਸੀਹਾਂ ਯਥਾਰਥਕਤਾ ਪ੍ਰਕਾਸ਼ਮਾਨ ਹੋ ਹੀ ਗਈ।

ਸੀਹਾਂ ਅਤੇ ਸੈਦੋ ਸਮਕਾਲੀ ਨਹੀਂ ਸਨ, ਸੰਭਵ ਹੈ ਇਕ ਦੂਜੇ ਦੇ ਸੰਪਰਕ ਵਿਚ ਵੀ ਨਾ ਆਏ ਹੋਣ। ਸੀਹਾਂ ਬਾਬੇ ਨਾਨਕ ਦਾ ਸਿੱਖ ਸੀ[4], ਸੈਦੋ ਨੂੰ ਭਾਈ ਗੁਰਦਾਸ ਨੇ ਗੁਰੂ ਅਰਜਨ ਦੇ ਸਿੱਖਾਂ ਵਿਚ ਸ਼ੁਮਾਰ ਕੀਤਾ ਹੈ।[5] ਜਦੋਂ ਸੈਦੋ ਨੂੰ ਹੰਦਾਲੀਆਂ ਦੀਆਂ ਵਧੀਕੀਆਂ ਦਾ ਸਾਹਿਤਕ ਉੱਤਰ ਦੇਣ ਲਈ, ਜਨਮ ਸਾਖੀ ਲਿਖਣ ਦਾ ਫੁਰਨਾ ਫੁਰਿਆ, ਤਾਂ ਸੀਹੇਂ ਨੂੰ ਇਹ ਦੁਨੀਆ ਛੱਡਿਆਂ ਲਗ ਭਗ ਪੌਣੀ ਸਦੀ ਲੰਘ ਚੁੱਕੀ ਸੀ। ਪਰ ਸੀਹੇਂ ਦੀ ਪਾਈ ਪਿਰਤ ਦੀ ਪੈਰਵੀ ਕਰਦਿਆਂ ਭਾਈ ਬੂਲਾ (*ਆਦਿ ਸਾਖੀਆਂ*), ਭਾਈ ਗੁਰਦਾਸ (*ਵਾਰਾਂ*, *ਗਿਆਨ ਰਤਨਾਵਲੀ*), ਮਨੋਹਰ ਦਾਸ ਮਿਹਰਵਾਨ (*ਪੋਥੀ ਸਚੁ ਖੰਡ*), ਆਦਰਯੋਗ ਰਚਨਾਵਾਂ ਰਚ ਕੇ ਬਾਬੇ ਪ੍ਰਤਿ ਆਪਣੀ ਕਿਰਤੱਗਤਾ ਜ਼ਾਹਰ ਕਰ ਚੁੱਕੇ ਸਨ। ਚਸ਼ਮਦੀਦ ਵਾਰਤਾਕਾਰ ਹੋਣ ਦਾ ਮਾਣ ਕੇਵਲ ਤੇ ਕੇਵਲ ਸੀਹੇਂ ਕੋਲ ਸੀ। ਰਵਾਇਤ, ਜੋ ਜਿਉਂਦੀ ਜਾਗਦੀ ਮਨੁੱਖੀ ਯਾਦ ਜੇਡੀ ਹੀ ਪੁਰਾਣੀ ਸੀ, ਇਸ ਦੀ ਹਾਮੀ ਭਰਦੀ ਸੀ। ਸੈਦੋ ਨੇ ਸੀਹੇਂ ਦੀ ਅਧੂਰੀ 'ਸਾਖੀ' ਨੂੰ ਆਧਾਰ ਸਮੱਗਰੀ ਦੇ ਤੌਰ 'ਤੇ ਅਪਣਾਇਆ, ਉਸ ਵਿਚ ਵਾਧੇ ਕੀਤੇ, ਹੰਦਾਲੀਆਂ ਦੇ ਵਾਰ ਬੋਚਣ ਲਈ ਨਵੀਆਂ ਸਾਖੀਆਂ ਘੜੀਆਂ, ਤੇ ਅੰਤਮ ਰੂਪ ਵਿਚ ਉਸ ਸਾਖੀ ਦੀ ਸਿਰਜਣਾ ਕਰਨ ਵਿਚ ਸਫਲ ਹੋਇਆ, ਜਿਸ ਨੂੰ ਅੱਜ ਕੱਲ੍ਹ *ਪੁਰਾਤਨ ਜਨਮ ਸਾਖੀ* ਕਿਹਾ ਜਾਂਦਾ ਹੈ।

ਹੰਦਾਲੀਆਂ ਦੇ ਨਿਖੇਧੀਪੂਰਨ ਏਜੰਡੇ, ਜਿਸ ਰਾਹੀਂ ਹੰਦਾਲ ਨੂੰ ਉਭਾਰਨ ਅਤੇ

---

1. *ਉਹੀ*, ਪੰਨਾ 89.
2. *ਉਹੀ*, ਪੰਨਾ 90.
3. *ਉਹੀ*, ਪੰਨਾ 90.
4. *ਵਾਰਾਂ ਭਾਈ ਗੁਰਦਾਸ* (ਵਾਰ 11, ਪਉੜੀ 14), ਸੰਪਾ. ਹਜ਼ਾਰਾ ਸਿੰਘ, ਪੰਨਾ 229.
5. *ਉਹੀ*, ਵਾਰ 11, ਪਉੜੀ 25, ਪੰਨਾ 238.

ਗੁਰੂ ਨਾਨਕ ਦੀ ਸ਼ਖ਼ਸੀਅਤ ਨੂੰ ਕਲੰਕਤ ਕੀਤਾ ਜਾਣਾ ਸੀ, ਦੀ ਭਰੋਸੇਯੋਗਤਾ ਨੂੰ ਯਕੀਨੀ ਬਣਾਉਣ ਲਈ ਹੰਦਾਲੀ ਲੇਖਕ ਨੇ ਦਮੋਦਰ ਦੀ ਅੱਖੀਂ ਡਿੱਠਾ ਵਾਲੀ ਰੀਤ ਦੀ ਪੈਰਵੀ ਕਰਦਿਆਂ ਬਾਲਾ ਚਸ਼ਮਦੀਦ ਗਵਾਹ ਦੇ ਤੌਰ 'ਤੇ ਸਾਖੀ ਪਰੰਪਰਾ ਵਿਚ ਘੁਸੇੜਿਆ, ਜਿਸ ਦੀ ਜਵਾਬੀ ਚਾਲ ਵਜੋਂ ਸੈਦੋ ਨੂੰ ਪੰਜ ਚਸ਼ਮਦੀਦ ਗਵਾਹਾਂ ਦਾ ਪਰਪੰਚ ਵੀ ਖੜਾ ਕਰਨਾ ਪਿਆ : ਇਨ੍ਹਾਂ ਵਿੱਚੋਂ ਸੀਹੋਂ ਦੀ ਚਸ਼ਮਦੀਦ ਗਵਾਹੀ ਦੀ ਤਾਂ ਸਹੁੰ ਵੀ ਖਾਧੀ ਜਾ ਸਕਦੀ ਸੀ। ਜਿਥੇ ਬਾਲਾ ਰਵਾਇਤ ਦਾ ਆਧਾਰ ਨਿਰਾ ਕੂੜ ਅਤੇ ਮਨਘੜਤ ਅਡੰਬਰ ਹੈ, ਉਥੇ ਸੀਹਾਂ-ਸੈਦੋ ਵਰਤਾਰਾ ਯਥਾਰਥ ਦਾ ਭਾਵੇਂ ਅਧੂਰਾ ਰੂਪ ਹੀ ਪੇਸ਼ ਕਰਦੀ, ਪਰ ਬਾਕੀ ਸਭਨਾਂ ਨਾਲੋਂ ਵੱਧ ਭਰੋਸੇਯੋਗ ਤੇ ਅਸਲੀਅਤ ਦੇ ਨੇੜੇ ਕਹੀ ਜਾ ਸਕਦੀ ਹੈ।

ਸੀਹੋਂ ਦੇ *ਸਾਖੀ ਮਹਲੁ ਪਹਿਲੇ ਕੀ* ਦਾ ਲੇਖਕ ਹੋਣ ਅਤੇ ਸੁਲਤਾਨਪੁਰ ਵਾਸੀ ਹੋਣ ਦੇ ਤੱਥਾਂ ਤੋਂ ਉਸ ਵੇਲੇ ਦਾ ਸਿੱਖ ਜਗਤ ਭਲੀ ਭਾਂਤ ਵਾਕਫ਼ ਸੀ, ਹੰਦਾਲੀਆਂ ਦੇ ਭਾੜੇ ਦੇ ਲੇਖਕ ਗੋਰਖ ਦਾਸ ਸਮੇਤ। ਇਹੋ ਕਾਰਨ ਹੈ ਕਿ ਜਦੋਂ *ਪੁਰਾਤਨ ਜਨਮ ਸਾਖੀ* ਹੰਦਾਲੀ ਕੇਂਦਰ 'ਤੇ ਪੁੱਜੀ ਤਾਂ ਗੋਰਖ ਦਾਸ ਨੇ ਪ੍ਰਤਿਕਰਮ ਵਜੋਂ ਆਪਣੀ ਲਿਖੀ ਸਾਖੀ ਵਿਚ ਅਨੇਕਾਂ ਹੋਰ ਤਬਦੀਲੀਆਂ ਦੇ ਨਾਲ-ਨਾਲ ਮੁੱਢ ਵਿਚ ਅਜਿਹਾ ਪ੍ਰਸੰਗ ਲਿਆਂਦਾ ਜਿਸ ਵਿਚ ਸਾਖੀ ਨੂੰ ਬਾਲਾ 'ਮੁਖਾਸਤਿ' ਯਾਨੀ ਬਾਲੇ ਦੇ ਮੂੰਹ ਦਾ ਸੱਚ, ਗੁਰੂ ਅੰਗਦ ਦੀ ਹਜ਼ੂਰੀ ਵਿਚ ਅਤੇ ਸੁਲਤਾਨਪੁਰ ਵਾਸੀ ਪੈੜੇ ਮੋਖੇ ਦੀ ਕਲਮ ਨਾਲ ਲਿਖੀ ਗਈ ਦਰਸਾ ਦਿੱਤਾ।

ਇਸ ਬਣਾਉਟੀ ਚਤਰ ਪੇਸ਼ਬੰਦੀ ਰਾਹੀਂ ਹੰਦਾਲੀ ਲੇਖਕ ਨੇ ਜੋ ਚਾਲ ਚੱਲੀ, ਉਹ ਚੱਲ ਨਿਕਲੀ, ਜਿਸ ਨਾਲ ਉਸ ਦਾ ਹੱਥ ਉੱਤੇ ਹੋ ਗਿਆ, ਕਿਉਂ ਜੁ ਸੈਦੋ ਦੀ ਰਚੀ *ਸਾਖੀ ਬਾਬੇ ਨਾਨਕ ਜੀ ਕੀ* ਵਿਚ, ਜਿਸ ਨੂੰ ਪਿੱਛੋਂ *ਪੁਰਾਤਨ ਜਨਮ ਸਾਖੀ* ਦੀ ਸੰਗਿਆ ਦਿੱਤੀ ਗਈ, ਮੂਲ ਲੇਖਕ ਸੀਹੋਂ ਦੇ ਸੁਲਤਾਨਪੁਰ ਵਾਸੀ ਹੋਣ ਸਬੰਧੀ ਕੋਈ ਸੂਚਨਾ ਦਰਜ ਨਹੀਂ ਸੀ ਹੋਈ।

ਸੀਹਾਂ ਦੇ ਬਦਲ ਵਜੋਂ ਹੰਦਾਲੀਆਂ ਦੇ ਘੜੇ ਪੈੜੇ ਦਾ ਕੋਈ ਇਤਿਹਾਸਕ ਵਜੂਦ ਨਹੀਂ, ਕਿਉਂਕਿ ਮੁੱਢਲੀ ਸਿੱਖ ਰਵਾਇਤ ਇਸ ਦੀ ਪੁਸ਼ਟੀ ਬਿਲਕੁਲ ਨਹੀਂ ਕਰਦੀ ਜਿਵੇਂ ਸੀਹਾਂ ਦੀ ਕਰਦੀ ਹੈ। ਪੜਤਾਲ ਦੱਸਦੀ ਹੈ ਕਿ ਪੈੜਾ ਮੋਖਾ ਵੀ ਹਮਸਫ਼ਰ ਬਾਲੇ ਵਾਂਗ ਹੰਦਾਲੀ ਲੇਖਕ ਗੋਰਖ ਦਾਸ ਦੀ ਕਾਢ ਹੈ ਜਿਸ ਦਾ ਇਤਿਹਾਸਕ ਯਥਾਰਥ ਨਾਲ ਦੂਰ ਦਾ ਵੀ ਰਿਸ਼ਤਾ ਨਹੀਂ। ਕੁਝ ਵੀ ਹੋਵੇ, ਹੰਦਾਲੀਆਂ ਦੀ ਇਸ ਪੇਸ਼ਕਦਮੀ ਤੋਂ ਮੁੱਢਲੀ ਸਾਖੀ ਪਰੰਪਰਾ ਦੇ ਅਸਲੀ ਲੇਖਕ, ਜੋ ਹਕੀਕਤ ਵਿਚ ਸੁਲਤਾਨਪੁਰੀ ਸੀਹਾਂ ਉਪਲ ਸੀ, ਦੇ ਨਿਵਾਸ ਸਥਾਨ ਦੀ ਪਰੋਖ ਪੁਸ਼ਟੀ ਜ਼ਰੂਰ ਹੁੰਦੀ ਹੈ। ਪੈੜੇ ਮੋਖੇ ਬਾਰੇ ਸੈਦੋ ਦਾ ਹੁੱਜਤੀ ਪ੍ਰਤਿਕਰਮ ਉਸ ਦੀ ਲਿਖੀ *ਪ੍ਰਾਣ ਸੰਗਲੀ* ਦੀਆਂ ਹੱਥ-ਲਿਖਤਾਂ ਵਿਚ ਆਮ ਵੇਖਣ ਨੂੰ ਮਿਲਦਾ ਹੈ। ਉਸ ਨੇ ਹੰਦਾਲੀਆਂ ਦੀ ਇਸ ਹੀਣੀ ਘਾੜਤ ਨੂੰ ਸਿੰਘਲਾਦੀਪ ਤੋਂ *ਪ੍ਰਾਣ ਸੰਗਲੀ* ਮੰਗਵਾਉਣ ਵਾਲੇ ਆਪਣੇ ਮਨਘੜਤ ਪ੍ਰਸੰਗ ਨਾਲ ਜੋੜ ਦਿੱਤਾ।

ਤਰਕ ਸਾਹਮਣੇ ਜੇ ਇਕ ਧਾਰਨਾ ਗ਼ਲਤ ਹੈ ਤਾਂ ਦੂਜੀ ਆਪਣੇ ਆਪ ਨਕਾਰੀ ਜਾਂਦੀ ਹੈ। ਦਲੀਲ ਦੀ ਖ਼ਾਤਰ, ਜੇ ਪੈੜਾ ਮੋਖਾ-ਪ੍ਰਾਣ ਸੰਗਲੀ ਸੰਜੋਗ ਅਣਹੋਇਆ

ਹੈ ਤਾਂ ਉਸ ਦਾ ਸਾਖੀ ਲੇਖਕ ਹੋਣਾ ਵੀ ਯਥਾਰਥਕ ਨਹੀਂ। ਸੈਦੋ ਦੇ ਇਸ ਸ਼ਰਾਰਤੀ ਪ੍ਰਤਿਕਰਮ ਕਾਰਨ ਪਏ ਘਚੋਲੇ ਨਾਲ, ਬੇਸ਼ੱਕ *ਜਨਮ ਸਾਖੀ ਬਾਲਾ* ਦਾ ਲੇਖਕ ਪੈੜਾ ਮੋਖਾ ਮਿੱਥ ਦਾ ਖੋਖਲਾਪਣ ਜ਼ਾਹਰ ਹੋਣ ਨਾਲ ਇਹ ਲਿਖਤ ਸੰਦੇਹ ਭਰੀ ਬਣ ਗਈ ਅਤੇ ਇਸ ਦੀ ਭਰੋਸੇਯੋਗਤਾ ਜ਼ੀਰੋ ਹੋ ਗਈ। ਪਰ ਸਾਡੀ ਬਦਕਿਸਮਤੀ ਨੂੰ, ਇਸ ਅੜਾਉਣੀ ਕਾਰਨ ਸਿੱਖ ਗਰੰਥਕਾਰ ਵੀ ਹੁਣ ਤਕ ਵਾਹਣੀਂ ਪਏ ਰਹੇ ਹਨ।

## ਨਿਪਟਾਰਾ

ਸਾਖੀ ਪਰੰਪਰਾ ਵਿਚ *ਸਾਖੀ ਮਹਲੁ ਪਹਿਲੇ ਕੀ* ਦਾ ਪਾਠ ਅਤੇ ਇਸ ਦਾ ਰਚਿਆਰ ਸੀਹਾਂ ਉਪਲ ਅਗਿਆਨਤਾ ਦੇ ਹਨੇਰੇ ਵਿਚ ਗੁਆਚਿਆ, ਹੁਣ ਤਕ ਨਾਬੂਦ ਹੀ ਰਿਹਾ, ਪਰ ਡੂੰਘੀ ਪੜਤਾਲ ਅਤੇ ਛਾਣ-ਬੀਣ ਨੇ ਨਾ-ਉਮੀਦੀ ਦੇ ਆਲਮ ਵਿੱਚੋਂ ਵੀ ਉਮੀਦ ਜਗਾਈ ਹੈ। ਪਾਠ ਦੀ ਪੁਨਰ ਸਥਾਪਨਾ ਬਾਅਦ ਇਸ ਅਦੁੱਤੀ ਲੱਭਤ ਦੇ ਰਚਿਆਰਤਾ ਵਾਲੇ ਮੁੱਦੇ ਨੂੰ ਅਣਨਜਿੱਠਿਆ ਨਹੀਂ ਸੀ ਛੱਡਿਆ ਜਾ ਸਕਦਾ। ਇਸ ਸਬੰਧ ਵਿਚ ਮੁੱਢਲੀ ਸਿੱਖ ਪਰੰਪਰਾ ਨੂੰ ਦਿੱਤੇ ਹੱਥ-ਕਰੋਲਿਆਂ ਨਾਲ ਕੁਝ ਮਹੱਤਵਪੂਰਨ ਅੰਸ਼ ਅਜਿਹੇ ਹੱਥ ਆਏ ਜਿਨ੍ਹਾਂ ਦੇ ਜੋੜ-ਮੇਲ ਨਾਲ, ਰਚਿਆਰਤਾ ਦੇ ਅਸਾਧ ਦਿੱਸਦੇ ਮਸਲੇ ਦਾ ਨਿਬੇੜਾ ਕਰਨਾ ਆਸਾਨ ਦਿੱਸਣ ਲੱਗ ਪਿਆ। ਗੁੰਝਲਦਾਰ ਸਵਾਲਾਂ ਨਾਲ ਘਿਰੀ ਰਚਿਆਰਤਾ ਨੂੰ ਹੱਲ ਕਰਨ ਵਿਚ, ਸਿੱਖ ਪਰੰਪਰਾ ਦੇ ਅਰੰਭਕ ਪੜਾਅ ਨਾਲ ਸਬੰਧਤ ਅਨੁਭਵੀ ਲੇਖਕਾਂ : ਸਮਕਾਲੀ ਭਾਈ ਗੁਰਦਾਸ, ਮਨੋਹਰ ਦਾਸ ਮਿਹਰਵਾਨ ਅਤੇ ਸੈਦੋ ਵਰਗਿਆਂ ਦੀ ਮੁਹੱਈਆ ਕਰਵਾਈ ਸੀਮਤ, ਸੰਕੇਤਕ ਪਰ ਭਰੋਸੇਯੋਗ ਸਮੱਗਰੀ ਸਹਾਇਕ ਸਿੱਧ ਹੋਈ, ਜਿਸ ਨਾਲ ਰਚਨਾਕਾਰ ਵਾਲੇ ਮਸਲੇ ਦਾ ਤਸੱਲੀਬਖ਼ਸ਼ ਨਿਪਟਾਰਾ ਕਰਨ ਵਿਚ ਸਫਲਤਾ ਮਿਲੀ; ਸੀਹੋਂ ਸੈਦੋ ਸਾਰਥਕਤਾ ਦਾ ਨਿਰੂਪਣ ਹੋ ਸਕਿਆ।

ਇਸ ਦਾ ਨਾਲ ਹੀ, ਇਸ ਪ੍ਰਕਰਨ ਨੇ ਮੁੱਢਲੇ ਸਾਖੀਕਾਰਾਂ : ਸੀਹਾਂ ਉਪਲ (ਸੁਲਤਾਨਪੁਰ ਲੋਧੀ) ਅਤੇ ਇਸ ਦੇ ਨੇੜਲੇ ਨਗਰਾਂ ਦੇ ਨਿਵਾਸੀ ਭਾਈ ਬੂਲਾ (ਡੱਲਾ) ਅਤੇ ਦਇਆ ਰਾਮ ਅਬਰੋਲ (ਸੁਰਖਪਰ) ਬਾਰੇ ਪ੍ਰੋ. ਪੂਰਨ ਸਿੰਘ ਦੇ ਸਵੈ-ਸਿੱਧ ਕਥਨ ਦੀ ਅਟੱਲ ਸਚਾਈ ਦੀ ਪਰਮਾਣਕਤਾ ਦੇ ਦਸਤਾਵੇਜ਼ੀ ਸਬੂਤ ਵੀ ਮੁਹੱਈਆ ਕਰਵਾਏ ਹਨ।

# 3

# ਰਚਨਾ-ਕਾਲ

## ਗਾਥਾ, ਲੰਬੀ ਅਨਿਸਚਿਤਤਾ ਦੀ

*ਸਾਖੀ ਮਹਲੁ ਪਹਿਲੇ ਕੀ* ਸਮੁੱਚੀ ਸਾਖੀ ਪਰੰਪਰਾ ਦੀ ਬੁਨਿਆਦ ਹੈ, ਪਰ ਹੁਣ ਤਕ ਇਸ ਦੀ ਹੋਂਦ ਅਤੀਤ ਦੇ ਹਨੇਰੇ ਵਿਚ ਗੁਆਚੀ ਰਹੀ ਹੋਣ ਕਾਰਨ ਇਸ ਦੇ ਰਚਿਆਰਤਾ ਅਤੇ ਰਚਨਾ-ਕਾਲ ਦੇ ਮੁੱਦੇ ਨਾ ਕਦੇ ਉੱਠੇ ਤੇ ਨਾ ਵਿਚਾਰੇ ਹੀ ਗਏ। ਗੁਰੂ ਅੰਗਦ ਨਾਲ ਸਬੰਧਤ ਕੀਤੀ, ਛਲ ਦੀ ਪੈਦਾਵਾਰ, ਹਵਾ 'ਚ ਲਟਕ ਰਹੀ ਬਣਾਉਟੀ ਅਰੰਭਕ 'ਸਾਖੀ' ਦੀ ਇਕ ਪਰਿਕਲਪਣਾ ਸਿੱਖ ਚੇਤਨਾ ਵਿਚ ਵਿਦਮਾਨ ਹੈ, ਪਰ ਇਸ ਬਣਾਉਟੀ ਘਾੜਤ ਨਾਲ ਵਿਚਾਰ ਅਧੀਨ ਰਚਨਾ ਦਾ ਕੋਈ ਵਾਹ ਵਾਸਤਾ ਨਹੀਂ, ਸਗੋਂ ਉਸ ਨੂੰ ਨਕਾਰਨ ਲਈ ਨਿਰਨਾਕਾਰੀ ਪਰਮਾਣਾਂ ਦਾ ਦਸਤਾਵੇਜ਼ੀ ਸਰੋਤ ਸਿੱਧ ਹੋ ਰਹੀ ਹੈ। ਇਸ ਮਹੱਤਵਪੂਰਨ ਲੱਭਤ ਦੇ ਰਚਨਾ-ਕਾਲ ਦਾ ਮੁੱਦਾ ਨਿਪਟਾਏ ਜਾਣ ਨਾਲ ਮੁੱਢਲੀ ਸਾਖੀ ਪਰੰਪਰਾ ਨਾਲ ਜੁੜੀਆਂ ਅਨੇਕਾਂ ਉਲਝਣਾਂ, ਗ਼ਲਤ-ਫ਼ਹਿਮੀਆਂ ਅਤੇ ਨਿਰਾਧਾਰ ਧਾਰਨਾਵਾਂ ਨੂੰ ਸ਼ਾਂਤ ਕਰਨ ਵਿਚ ਸਹਾਇਤਾ ਮਿਲੇਗੀ, ਸਾਖੀ ਪਰੰਪਰਾ ਨੂੰ ਇਤਿਹਾਸਕ ਪਰਿਪੇਖ ਮਿਲ ਸਕੇਗਾ, ਸਾਖੀ ਸਾਹਿਤ ਦਾ ਪੁਨਰ ਮੁਲਆਂਕਣ ਵਿਗਿਆਨਕ ਵਿਧੀ-ਵਿਧਾਨ ਅਨੁਸਾਰ ਸੰਭਵ ਹੋ ਸਕੇਗਾ।

### ਗੁਆਚੀਆਂ ਰਵਾਇਤਾਂ

ਗੁਰੂ ਅੰਗਦ ਜੀ ਦੀ ਹਜ਼ੂਰੀ ਵਿਚ ਕਿਸੇ ਸਾਖੀ ਦੇ ਲਿਖੇ ਲਿਖਾਏ ਜਾਣ ਵਾਲੀ ਮਿੱਥ ਦੀ ਸਾਢੇ ਤਿੰਨ ਸੌ ਸਾਲ ਦੀ ਲੰਬੀ ਉਮਰ ਅਤੇ ਇਸ ਦੇ ਸਿੱਖ ਚੇਤਨਾ ਵਿਚ ਡੂੰਘੇ ਲੱਥੇ ਹੋਣ ਦੇ ਤੱਥ ਦੇ ਸਨਮੁਖ, ਚੱਲ ਰਹੀ ਪੜਤਾਲ ਤੋਂ ਪ੍ਰਾਪਤ ਹੋਣ ਵਾਲੇ ਨਤੀਜਿਆਂ ਨੂੰ, ਲੂਣ-ਮਿਰਚਾਂ ਦੀ ਚੂੰਢੀ ਦਾ ਸਾਹਮਣਾ ਵੀ ਕਰਨਾ ਪੈ ਸਕਦਾ ਹੈ, ਮੁੱਢਲੀ ਪੜਤਾਲ ਦੱਸਦੀ ਹੈ। ਤਾਂ ਵੀ, ਵਿਚਾਰ ਅਧੀਨ ਰਚਨਾ ਦੇ ਰਚਨਾ-ਕਾਲ ਨੂੰ ਗੁਰੂ ਅੰਗਦ ਦੇ ਸਮੇਂ ਵਿਚ ਨਹੀਂ ਰੱਖਿਆ ਜਾ ਸਕਦਾ। ਇਸ ਦੇ ਬਿਰਤਾਂਤ ਵਿਚਲੇ ਨਵੇਕਲੇ ਪਰਮਾਣ, ਜੋ ਨੀਝਵਾਨਾਂ ਤੋਂ ਗੁੱਝੇ ਨਹੀਂ ਰਹਿ ਸਕਦੇ, ਅਜਿਹੇ ਨਿਰਨੇ ਦੇ ਵਿਰੋਧ ਵਿਚ ਉੱਭਰ ਆਉਂਦੇ ਹਨ। ਇਸ ਪ੍ਰਕਰਨ ਵਿਚ ਜਿਥੇ *ਸਾਖੀ ਮਹਲੁ ਪਹਿਲੇ ਕੀ* ਦੇ ਰਚਨਾ-ਕਾਲ ਨੂੰ ਨਿਸਚਤ ਕਰਨਾ ਹੈ, ਉਥੇ ਨਾਲ ਹੀ ਇਸ ਗੁੰਝਲਦਾਰ ਸਵਾਲ ਦਾ ਹੱਲ ਵੀ ਲੱਭਣਾ ਹੈ ਕਿ ਕੀ ਇਹ ਜਾਂ ਕੋਈ ਹੋਰ ਜਨਮ ਸਾਖੀ ਜਿਸ ਨੂੰ 'ਅਸਲੀ ਬਾਲੇ ਵਾਲੀ ਜਨਮ ਸਾਖੀ' ਮੰਨਿਆ ਜਾਂਦਾ ਹੈ, ਗੁਰੂ ਅੰਗਦ ਦੇਵ ਜੀ ਦੇ ਸਮੇਂ, ਉਨ੍ਹਾਂ ਦੀ ਹਜ਼ੂਰੀ ਵਿਚ ਕਦੇ ਲਿਖੀ-ਲਿਖਾਈ ਵੀ ਗਈ ਜਾਂ ਨਹੀਂ ?

## ਸਮਾਂ ਸੰਕੇਤ, ਅੰਦਰੂਨੀ

ਪੰਜਾਬੀ ਦੀਆਂ ਪੁਰਾਣੀਆਂ ਲਿਖਤਾਂ ਵਿੱਚੋਂ ਕੋਈ ਸੁਭਾਗੀ ਹੀ ਹੋਵੇਗੀ ਜਿਸ ਦਾ ਮੂਲ ਖਰੜਾ ਲੇਖਕ ਅਤੇ ਲਿਖਤ ਸਬੰਧੀ ਜ਼ਰੂਰੀ ਸੂਚਨਾਵਾਂ ਸਣੇ ਸਾਂਭਿਆ ਮਿਲਦਾ ਹੋਵੇ, ਜਿਨ੍ਹਾਂ ਤੋਂ ਉਸ ਦੇ ਰਚਿਆਰ ਤੇ ਰਚਨਾ-ਕਾਲ ਦਾ ਮੁੱਦਾ ਆਸਾਨੀ ਨਾਲ ਨਜਿਠਿਆ ਜਾ ਸਕੇ। *ਸਾਖੀ ਮਹਲੁ ਪਹਿਲੇ ਕੀ* ਦੀ ਕੀਤੀ ਜਾ ਰਹੀ ਤਹਿਕੀਕਾਤ ਤੋਂ ਇਸ ਦੇ 16ਵੀਂ ਸਦੀ ਈਸਵੀ ਦੇ ਮਗਰਲੇ ਅੱਧ ਵਿਚ ਰਚੇ ਜਾਣ ਦੇ ਸੰਕੇਤ ਮਿਲਦੇ ਹਨ ਪਰ ਬਾਹਰਲੇ ਲਿਖਤੀ ਸਬੂਤ, ਜਿਨ੍ਹਾਂ ਦੀ ਸਹਾਇਤਾ ਨਾਲ ਇਸ ਦੀ ਰਚਨਾ ਦੇ ਸਮੇਂ ਦੀ ਪੁਸ਼ਟੀ ਹੋ ਸਕੇ, ਸਮੇਂ ਦੀ ਮਾਰ ਦਾ ਸ਼ਿਕਾਰ ਹੋ ਗਏ। ਸਾਡੇ ਤਕ ਇਸ ਦੇ ਉਤਾਰਿਆਂ ਦੇ ਅੱਗੋਂ ਉਤਾਰੇ ਹੀ ਪਹੁੰਚ ਸਕੇ ਹਨ, ਉਹ ਵੀ ਅਲਪ ਸੰਖਿਆ ਵਿਚ। ਸੈਨਤਾਂ ਮਿਲਦੀਆਂ ਹੋਣ ਦੇ ਬਾਵਜੂਦ, ਇਸ ਦਾ ਲਿਖਤੀ ਖਰੜੇ ਵਾਲਾ ਵਜੂਦ, ਹੁਣ ਤਕ ਅੱਖੋਂ ਪਰੋਖੇ ਹੀ ਰਿਹਾ। ਬਾਹਰਲੀ ਪੱਕੀ ਨਿਰਨਾਕਾਰ ਗਵਾਹੀ ਤਾਂ ਅਪ੍ਰਾਪਤ ਹੀ ਸਮਝੋ। ਰਚਨਾ-ਕਾਲ ਨਿਰਧਾਰਤ ਕਰਨ ਦੀ ਮਸ਼ਕ ਵਿਚ, ਆਸ਼ੇ ਦੀ ਸਿੱਧੀ ਲਈ ਪਾਠ ਵਿਚਲੇ ਅੰਦਰਲੇ ਸੰਕੇਤਾਂ ਦੀ ਹੀ ਟੇਕ ਰੱਖੀ ਜਾਏਗੀ।

(i) ਪਾਠ ਵਿਚ ਗੁਰੂ ਅੰਗਦ ਦੇਵ ਅਤੇ ਗੁਰੂ ਅਮਰ ਦਾਸ ਜੀ ਦੀ ਬਾਣੀ ਦੀ ਹੋਈ ਵਰਤੋਂ, ਅਤੇ ਗੁਰੂ ਰਾਮ ਦਾਸ ਜੀ ਦੀ ਬਾਣੀ ਦੀ ਝਲਕ ਨਾ ਮਿਲਣ ਤੋਂ ਸਹਿਜੇ ਹੀ ਇਸ ਸਿੱਟੇ 'ਤੇ ਅੱਪੜ ਸਕੀਦਾ ਹੈ ਕਿ ਇਹ ਰਚਨਾ ਗੁਰੂ ਅਮਰ ਦਾਸ ਜੀ ਦੇ ਗੁਰਿਆਈ ਕਾਲ ਵਿਚ ਹੀ ਰਚੀ ਗਈ।

(ii) *ਸਾਖੀ ਮਹਲੁ ਪਹਿਲੇ ਕੀ* ਦੇ ਪਾਠ ਵਿਚ ਬਿਆਸ ਕੰਢੇ ਵੱਸੇ ਨਗਰ ਗੋਇੰਦਵਾਲ, ਤਹਿਸੀਲ ਖਡੂਰ, ਥਾਣਾ ਵੈਰੋਵਾਲ, ਜ਼ਿਲਾ ਅੰਮ੍ਰਿਤਸਰ ਦਾ ਜ਼ਿਕਰ ਮਿਲਦਾ ਹੈ।[1] ਰਵਾਇਤ ਹੈ ਕਿ ਇਹ ਨਗਰ ਗੁਰੂ ਅਮਰ ਦਾਸ ਜੀ ਦੀ ਪਰੇਰਨਾ ਅਤੇ ਸਹਾਇਤਾ ਨਾਲ ਗੋਇੰਦ ਮਰਵਾਹੇ ਖੱਤਰੀ ਨੇ ਵਸਾਇਆ, ਅਤੇ ਉਸ ਦੇ ਨਾਂ 'ਤੇ ਇਸ ਦਾ ਨਾਂ ਗੋਇੰਦਵਾਲ ਰੱਖਿਆ ਗਿਆ।[2] 1546 ਈ. ਵਿਚ ਉਸਾਰੀ ਮੁਕੰਮਲ ਹੋਣ ਮਗਰੋਂ ਇਹ ਨਗਰੀ ਗੁਰੂ ਅਮਰ ਦਾਸ ਜੀ ਅਤੇ ਉਨ੍ਹਾਂ ਦੇ ਪਰਵਾਰ ਦੀ ਰਹਾਇਸ਼ਗਾਹ ਬਣੀ। ਗੁਰੂ ਰਾਮਦਾਸ ਜੀ ਅਤੇ ਉਨ੍ਹਾਂ ਦਾ ਪਰਵਾਰ ਅੰਮ੍ਰਿਤਸਰ - ਓਦੋਂ ਚੱਕ ਗੁਰੂ - ਜਾ ਕੇ ਰਹਿਣ ਤੋਂ ਪਹਿਲਾਂ ਗੋਇੰਦਵਾਲ ਦਾ ਹੀ ਨਿਵਾਸੀ ਸੀ। ਬਾਵਲੀ ਦੀ ਉਸਾਰੀ ਮਗਰੋਂ ਗੋਇੰਦਵਾਲ ਦੇ ਪਹਿਲਾ ਸਿੱਖ ਤੀਰਥ ਬਣਨ ਉਪਰੰਤ ਇਹ ਨਗਰ ਸਿੱਖੀ ਦਾ ਧੁਰਾ ਬਣ ਗਿਆ। ਇਸ ਦੀ ਮਹਿਮਾ ਅਤੇ ਮਹਾਨਤਾ ਸਿੱਖ ਚੇਤਨਾ ਵਿਚ ਛੇਤੀ ਹੀ ਏਨੀ ਡੂੰਘੀ ਲੱਥ ਗਈ ਅਤੇ ਉੱਤਰਕਾਲੀਨ ਸਾਖੀ ਲੇਖਕਾਂ ਦੀ ਕਲਪਣਾ ਨੂੰ ਇਸ ਕਦਰ ਟੁੰਬਦੀ ਰਹੀ ਕਿ ਉਹ ਇਤਿਹਾਸਕ ਪਰਿਪੇਖ ਨੂੰ ਭੁੱਲ ਕੇ, ਇਸ ਨਗਰ ਨੂੰ ਗੁਰੂ ਨਾਨਕ ਸਾਹਿਬ ਦੀ ਯਾਤਰਾ ਨਾਲ ਵੀ ਜੋੜਨ ਦੀ ਗ਼ਲਤੀ ਕਰਦੇ ਰਹੇ। *ਸਾਖੀ ਮਹਲੁ ਪਹਿਲੇ ਕੀ* ਦੇ ਲੇਖਕ ਤੋਂ ਹੋਈ ਇਹ ਗ਼ਲਤੀ ਸਾਡੇ ਲਈ ਵਰਦਾਨ ਸਾਬਤ ਹੋਈ ਹੈ ਕਿਉਂਕਿ ਇਸ ਦੇ ਆਧਾਰ 'ਤੇ ਦ੍ਰਿੜ੍ਹਤਾ ਨਾਲ ਦਾਅਵਾ

---

1. *ਅਮਰਜੀਤ ਪੰਜਾਬ ਦੇ ਪਿੰਡ ਸ਼ਹਿਰ ਅਤੇ ਕਸਬੇ*, ਲੁਧਿਆਣਾ 2005, ਪੰਨਾ 63.
2. *ਮਹਾਨ ਕੋਸ਼*, ਪਟਿਆਲਾ 1960, ਪੰਨਾ 320.

ਕੀਤਾ ਜਾ ਸਕਦਾ ਹੈ ਕਿ ਇਹ ਪੂਰਬ ਗੋਇੰਦਵਾਲ-ਕਾਲ ਨਾਲ ਸਬੰਧਤ ਨਹੀਂ; ਇਸ ਨਾਲ ਇਸ ਦੀ ਗੁਰੂ ਅੰਗਦ ਦੇਵ ਜੀ ਦੇ ਸਮੇਂ ਰਚੇ ਹੋਣ ਦੀ ਸੰਭਾਵਨਾ ਵੀ ਆਪਣੇ ਆਪ ਰੱਦ ਹੋ ਜਾਂਦੀ ਹੈ। ਵਧੇਰੇ ਠੀਕ ਤੇ ਦੂਹਰਫ਼ੀ ਨਿਰਨਾ ਹੈ: ਇਹ ਗੁਰੂ ਅਮਰ ਦਾਸ ਜੀ ਦੇ ਸਮੇਂ ਦੀ ਰਚਨਾ ਹੈ।

(iii) ਬਾਬਰ ਬਾਣੀ ਦੇ ਨਾਂ ਨਾਲ ਜਾਣੇ ਜਾਂਦੇ ਚਾਰ ਪਦੇ[1] ਅਤੇ ਇਕ ਸ਼ਲੋਕ[2] ਨਾਨਕ ਬਾਣੀ ਦਾ, ਇਤਿਹਾਸਕ ਮੁੱਲ ਵਾਲਾ, ਬਹੁਤ ਹੀ ਮਹੱਤਵਪੂਰਨ ਭਾਗ ਹੈ; ਪੰਜਾਬੀ ਕਾਵਿ-ਪਰੰਪਰਾ ਦਾ ਗੌਰਵ। *ਸਾਖੀ ਮਹਲੁ ਪਹਿਲੇ ਕੀ* ਦੇ ਲੇਖਕ ਨੇ ਸਲੋਕ ਨੂੰ ਛੱਡ ਕੇ ਬਾਕੀ ਚਾਰੇ ਸ਼ਬਦ ਸੈਦਪੁਰ ਦੀ ਕਤਲਾਮ ਦੇ ਪ੍ਰਸੰਗ ਵਿਚ ਵਰਤੇ ਹਨ, ਜਿਸ ਤੋਂ ਇਹ ਪ੍ਰਭਾਵ ਪੈਂਦਾ ਹੈ ਕਿ ਇਹ ਸਾਰੇ ਸੈਦਪੁਰ ਦੀ ਘਟਨਾ ਤੋਂ ਪਰੇਰਤ ਹਨ। ਜਿਵੇਂ ਮੁੱਢਲੇ ਪੜਾਅ ਉੱਤੇ ਬਿਰਤਾਂਤ ਵਿਚ ਪਦਿਆਂ ਦੀ ਵਰਤੋਂ ਸਮੇਂ ਇਤਿਹਾਸਕ ਪਰਿਪੇਖ ਦੀ ਅਵੱਗਿਆ ਹੋਈ, ਅੰਦਰਲੀ ਤਰਤੀਬ ਗੜਬੜਾਈ ਅਤੇ ਸੈਦਪੁਰ ਦੀ ਤਬਾਹੀ ਨੂੰ ਫ਼ਕੀਰਾਂ ਦੇ ਕਹਿਰ ਨਾਲ ਜੋੜਿਆ ਹੈ, ਉਸ ਨਾਲ ਇਤਿਹਾਸਕ ਮਸਲਿਆਂ ਵਿਚ ਅਜੋਕੇ ਇਤਿਹਾਸਕਾਰਾਂ ਨੂੰ ਵੀ ਉਲਝੇਵਾਂ ਪਿਆ ਹੋਇਆ ਹੈ।[3]

## ਪਰਮਾਣ, ਬਾਬਰ ਬਾਣੀ ਦਾ

ਸਾਰੀ ਜਨਮ ਸਾਖੀ ਪਰੰਪਰਾ, ਸੈਦਪੁਰ ਵਾਲੇ ਬਿਰਤਾਂਤ ਲਈ *ਸਾਖੀ ਮਹਲੁ ਪਹਿਲੇ ਕੀ* ਦੀ ਪੈਰਵੀ ਕਰਦੀ ਹੋਣ ਕਰਕੇ, ਗੰਭੀਰ ਚਿੰਤਕਾਂ ਲਈ ਇਹ ਦੁਬਿਧਾ ਦਾ ਕਾਰਨ ਬਣਦੀ ਹੈ। ਬਾਬਰ ਬਾਣੀ ਦੇ ਪਾਠ ਅਤੇ ਵਿਸ਼ਲੇਸ਼ਨ ਤੋਂ ਪਤਾ ਲੱਗਦਾ ਹੈ ਕਿ ਇਸ ਦੀ ਸਿਰਜਣਾ ਨੂੰ ਉਤੇਜਤ ਕਰਨ ਵਾਲੀਆਂ ਘਟਨਾਵਾਂ 1521 ਤੋਂ 1540 ਤਕ, ਦੋ ਦਹਾਕਿਆਂ ਦੇ ਸਮੇਂ 'ਤੇ ਫੈਲੀਆਂ ਹੋਈਆਂ ਹਨ।

ਆਸਾ ਰਾਗ ਵਾਲਾ ਚਉਪਦਾ 'ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨ ਡਰਾਇਆ', ਬਾਬਰ ਦੀ 1520-21 ਈ. ਵਿਚ ਤੀਜੀ ਮੁਹਿੰਮ ਸਮੇਂ ਸੈਦਪੁਰ ਦੇ ਵਾਸੀਆਂ ਵੱਲੋਂ ਈਨ ਮੰਨਣ ਦੀ ਥਾਂ ਉਸ ਦਾ ਮੁਕਾਬਲਾ ਕਰਨ ਲਈ ਅਚਨਚੇਤੀ ਡੱਟ ਜਾਣ ਕਾਰਨ ਨਗਰ ਦੀ ਹੋਈ ਬਰਬਾਦੀ ਦੇ ਪ੍ਰਸੰਗ ਨਾਲ ਸਬੰਧਤ ਹੈ - ਭਾਵੇਂ ਇਹ ਭੇੜ ਨਾਬਰਾਬਰੀ ਦਾ ਸੀ। ਹਮਲਾਵਰ ਬਾਬਰ ਨੂੰ ਵੰਗਾਰਨ ਅਤੇ ਡਾਢੇ ਦੀ ਮਾਰ ਝੱਲਣ ਲਈ ਵੇਲੇ ਦੇ ਹਾਕਮਾਂ ਦੀਆਂ ਫ਼ੌਜਾਂ ਨਹੀਂ, ਸਥਾਨਕ ਸਾਧਾਰਨ ਨਗਰ ਨਿਵਾਸੀ ਹੀ ਅੱਗੇ ਆਏ, ਜਿਨ੍ਹਾਂ ਦੀ ਸਾਰ ਲੈਣ ਲਈ ਵੇਲੇ ਦਾ ਕੋਈ ਵੀ ਹਾਕਮ ਨਾ ਬਹੁੜਿਆ; ਕੁੱਤਿਆਂ (ਬਾਬਰ ਦੀਆਂ ਫ਼ੌਜਾਂ) ਨੇ ਰਤਨਾਂ ਵਰਗੀਆਂ ਅਮੋਲਕ ਜਿੰਦਾਂ ਮਿੱਟੀ-ਘੱਟੇ ਰੋਲ ਦਿੱਤੀਆਂ।

---

1. *ਸ੍ਰੀ ਗੁਰੂ ਗ੍ਰੰਥ ਸਾਹਿਬ*, ਆਸਾ ਚਉਪਦਾ 39, ਪੰਨਾ 360; ਅਸਟਪਦੀਆਂ 11 ਤੇ 12, ਪੰਨਾ 417-18: ਤਿਲੰਗ, ਸਬਦ 5, ਪੰਨੇ 722-23.
2. 'ਲਾਹੌਰ ਸਹਰੁ ਜਹਰੁ ਕਹਰੁ ਸਵਾ ਪਹਰੁ', ਸਲੋਕ ਮਹਲਾ ੧, *ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ 1412; ਵਧੀਕ ਸਲੋਕਾਂ ਵਿਚ ਅਲੱਗ ਦਰਜ ਹੋਣ ਕਾਰਨ ਇਸ ਦੀ ਇਤਿਹਾਸਕ ਅਤੇ ਪ੍ਰਸੰਗਕ ਮਹੱਤਤਾ ਵੱਲ ਵਿਦਵਾਨਾਂ ਦਾ ਧਿਆਨ ਨਹੀਂ ਗਿਆ।
3. ਸੁਖਦਿਆਲ ਸਿੰਘ, 'ਸਿੱਖ ਇਤਿਹਾਸ ਨੂੰ ਮੁੜ ਤੋਂ ਲਿਖਣ ਦੀ ਲੋੜ', *ਪੰਜਾਬੀ ਟ੍ਰਿਬਿਊਨ*, 20 ਅਗਸਤ 2008.

ਭਾਵੇਂ ਬਾਬਰ ਨੇ ਮੁਹਿੰਮਾਂ ਵਿਚ ਆਪਣੀ ਫ਼ੌਜ ਦੀਆਂ ਵਧੀਕੀਆਂ ਰੋਕਣ ਲਈ ਹਰ ਸੰਭਵ ਹੀਲੇ ਤੋਂ ਕੰਮ ਲਿਆ, ਪਰ ਗੁਰੂ ਨਾਨਕ ਦੀਆਂ ਨਜ਼ਰ ਵਿਚ ਉਹ ਜਮ ਦੀ ਮੂਰਤ ਸੀ ਜਿਸ ਨੇ ਵੱਡੇ ਲਕਬਾਂ ਵਾਲਾ ਨਾਂ - ਜ਼ਹੀਰੁੱਦੀਨ ਮੁਹੰਮਦ ਬਾਬਰ - ਧਾਰਨ ਕਰ ਕੇ ਮਨ ਆਈਆਂ ਕੀਤੀਆਂ; ਬੇਸ਼ਕ ਕਾਇਨਾਤ ਦੇ ਕਰਤਾ ਸਾਹਮਣੇ ਉਸ ਦੀ ਵੁੱਕਤ ਕੀੜੀ ਤੁੱਲ ਸੀ। ਬਾਬਰ ਲਈ ਤਿਰਸਕਾਰ ਅਤੇ ਵੇਲੇ ਦੇ ਨਿਕੰਮੇ ਹਾਕਮਾਂ ਵਿਰੁੱਧ ਸਖ਼ਤ ਗਿਲਾ ਇਸ ਚਉਪਦੇ ਦਾ ਪ੍ਰਧਾਨ ਵਿਸ਼ਾ ਹੈ।

1524 ਈ. ਵਿਚ ਦੌਲਤ ਖ਼ਾਂ ਲੋਧੀ ਅਤੇ ਆਲਮ ਖ਼ਾਂ ਲੋਧੀ ਦੇ ਸੱਦੇ ਉੱਤੇ ਬਾਬਰ ਚੌਥੀ ਵਾਰ ਚੜ੍ਹ ਕੇ ਆਇਆ ਅਤੇ ਬਿਨਾਂ ਰੋਕ-ਟੋਕ ਲਾਹੌਰ ਦੇ ਨੇੜੇ ਆ ਢੁੱਕਿਆ, ਜਿਥੇ ਉਸ ਦਾ ਟਾਕਰਾ, ਇਬਰਾਹੀਮ ਲੋਧੀ ਵੱਲੋਂ ਦੌਲਤ ਖ਼ਾਂ ਨੂੰ ਸੋਧਣ ਲਈ ਘੱਲੇ ਬਹਿਰ ਖ਼ਾਂ ਲੋਧੀ ਦੀ ਫ਼ੌਜ ਨਾਲ ਹੋਇਆ। ਦੌਲਤ ਖ਼ਾਂ ਬਹਿਰ ਖ਼ਾਂ ਦੇ ਆਉਣ ਤੋਂ ਪਹਿਲੋਂ ਹੀ ਭੱਜ ਗਿਆ ਸੀ। ਬਹਿਰ ਖ਼ਾਂ ਦੀ ਫ਼ੌਜ ਨੂੰ ਹਾਰ ਦਾ ਮੂੰਹ ਦੇਖਣਾ ਪਿਆ ਅਤੇ ਬਾਬਰ ਦੇ ਆਦਮੀ ਉਸ ਦੇ ਸਿਪਾਹੀਆਂ ਦੇ ਪਿੱਛਾ ਕਰਦੇ ਲਾਹੌਰ ਆ ਵੜੇ। ਸ਼ਹਿਰ ਲੁੱਟਿਆ ਅਤੇ ਫੂਕਿਆ ਗਿਆ।[1] ਤਿੰਨ-ਚਾਰ ਘੰਟੇ ਜੋ ਕਤਲੋਗ਼ਾਰਤ ਲਾਹੌਰ ਸ਼ਹਿਰ ਨੂੰ ਝੱਲਣਾ ਪਿਆ, ਉਸ ਬਾਰੇ ਗੁਰੂ ਨਾਨਕ ਨੇ ਆਪਣਾ ਪ੍ਰਤਿਕਰਮ ਇਕ-ਤੁਕੇ ਸਲੋਕ ਵਿਚ ਦਰਜ ਕੀਤਾ:

ਲਾਹੌਰ ਸਹਰੁ ਜਹਰੁ ਕਹਰੁ ਸਵਾ ਪਹਰੁ

ਨਿਰਸੰਦੇਹ, ਇਸ ਸਲੋਕ ਦੇ ਰਚਨ ਦਾ ਸਮਾਂ 1524 ਈ. ਹੈ ਅਤੇ ਬਾਬਰ ਬਾਣੀ ਦਾ ਹਿੱਸਾ ਹੈ। *ਸ੍ਰੀ ਗੁਰੂ ਗ੍ਰੰਥ ਸਾਹਿਬ* ਦੇ ਅਖ਼ੀਰ 'ਤੇ ਦਰਜ ਵਧੀਕ ਸਲੋਕਾਂ ਵਿਚ ਦਰਜ ਹੋਣ ਕਾਰਨ *ਸਾਖੀ ਮਹਲੁ ਪਹਿਲੇ ਕੀ* ਦੇ ਲੇਖਕ ਸਣੇ ਅਨੇਕਾਂ ਸਿਆਣਿਆਂ ਦਾ ਧਿਆਨ ਇਸ ਪਾਸੇ ਨਹੀਂ ਗਿਆ। ਸਾਖੀਕਾਰ ਅਤੇ ਵਿਆਖਿਆਕਾਰ ਇਸ ਨੂੰ ਲਾਹੌਰ ਦੇ ਕਸਾਬਪੁਰੇ ਨਾਲ ਸਬੰਧਤ ਕਰਦੇ ਰਹੇ ਹਨ, ਜੋ ਪ੍ਰਸੰਗੋਂ ਬਾਹਰਾ ਹੋਣ ਕਰ ਕੇ ਅਰਥਹੀਣ ਅਭਿਆਸ ਹੀ ਕਿਹਾ ਜਾਏਗਾ।

ਆਸਾ ਰਾਗ ਵਿਚ ਦੋ ਸਪਤਪਦੀਆਂ, ਜੋ ਅਸਟਪਦੀ ਨੰ. 11 ਅਤੇ 12 ਦੇ ਰੂਪ ਵਿਚ ਦਰਜ ਹਨ, ਦਾ ਸਬੰਧ 1525-26 ਈ. ਵਿਚ ਉਪਰੋਥਲੀ ਵਾਪਰੀਆਂ ਇਤਿਹਾਸਕ ਘਟਨਾਵਾਂ ਨਾਲ ਹੈ, ਜਿਨ੍ਹਾਂ ਦੀ ਬਦੌਲਤ ਉੱਤਰੀ ਭਾਰਤ ਵਿੱਚੋਂ ਲੋਧੀ ਪਠਾਣ ਹਕੂਮਤ ਦੀ ਸਫ਼ ਹਮੇਸ਼ਾ ਲਈ ਵਲ੍ਹੇਟੀ ਗਈ; ਅਤੇ ਬਾਬਰ ਨੇ ਮੁਗ਼ਲ ਰਾਜ ਦੀ ਨੀਂਹ ਰੱਖੀ। ਇਹ ਉਸ ਦਾ ਪੰਜਵਾਂ ਅਤੇ ਨਿਰਨਾਕਾਰੀ ਹੱਲਾ ਸੀ। ਇਸ ਵਾਰ ਉਹ ਆਪਣੀ ਸਾਰੀ ਸ਼ਕਤੀ ਇਕੱਠੀ ਕਰ ਕੇ ਪੂਰੀ ਤਿਆਰੀ ਨਾਲ ਹਿੰਦੁਸਤਾਨ 'ਤੇ ਆਪਣਾ ਰਾਜ ਕਾਇਮ ਕਰਨ ਦੇ ਇਰਾਦੇ ਨਾਲ ਆਇਆ ਸੀ; ਦੌਲਤ ਖ਼ਾਂ ਲੋਧੀ, ਜੋ ਬਾਬਰ ਦੇ ਸਹਿਯੋਗ ਨਾਲ, ਬਾਬਰ ਅਤੇ ਜ਼ਾਲਮ ਇਬਰਾਹੀਮ ਦੋਵਾਂ ਤੋਂ ਮੁਕਤ ਹੋ ਕੇ ਪੰਜਾਬ 'ਤੇ ਰਾਜ ਕਰਨ ਦੇ ਸੁਪਨੇ ਦੇਖਦਾ ਸੀ, ਲਈ ਇਹ ਹੱਲਾ ਅੱਲ੍ਹਾ ਦਾ ਕਹਿਰ ਸਿੱਧ ਹੋਇਆ, ਜਿਸ ਤੋਂ ਬਚਣ ਲਈ ਉਸ ਨੇ ਮੁਲਵਾਤ[2], ਜ਼ਿਲਾ ਹੁਸ਼ਿਆਰਪੁਰ

---

1. ਇੰਦੂਭੂਸ਼ਨ ਬੈਨਰਜੀ, *ਖ਼ਾਲਸੇ ਦੀ ਉਤਪਤੀ*, ਜਿਲਦ ਪਹਿਲੀ, ਪਟਿਆਲਾ 1999, ਪੰਨੇ 24-25.
2. Surjit Singh Gandhi, *History of Sikh Gurus Retold*, Vol. I, Delhi 2007, p. 42.

ਦੇ ਕਿਲ੍ਹੇ ਵਿਚ ਡੇਰੇ ਜਾ ਲਾਏ, ਪਰ ਅਖ਼ੀਰ ਨੂੰ ਈਨ ਮੰਨ ਲਈ ਅਤੇ ਕਿਲ੍ਹੇ ਦੇ ਦਰਵਾਜ਼ੇ ਖੋਲ੍ਹ ਦਿੱਤੇ। ਬਾਬਰ ਦੇ ਫ਼ੌਜੀ ਬਿਨਾਂ ਆਗਿਆ ਅੰਦਰ ਜਾ ਘੁਸੇ ਤੇ ਕਤਲੋਗ਼ਾਰਤ ਕਰਨ ਲੱਗੇ[1] ਜਿਸ ਨੂੰ ਰੋਕਣ ਲਈ ਉਸ ਨੂੰ ਤਾਕਤ ਦੀ ਵਰਤੋਂ ਕਰਨੀ ਪਈ। ਉਸ ਦੇ ਆਪਣੇ ਤੀਰ ਨਾਲ ਹੁਮਾਯੂੰ ਦੇ ਇਕ ਜਰਨੈਲ ਦੀ ਮੌਤ ਵੀ ਹੋਈ; ਇਸ ਵਿਚ ਸ਼ੱਕ ਨਹੀਂ ਕਿ ਦੌਲਤ ਖ਼ਾਂ ਦੇ ਪਰਵਾਰ ਦੀ ਸਲਾਮਤੀ ਬਾਬਰ ਦੀ ਹਾਜ਼ਰੀ ਕਾਰਨ ਹੀ ਸੰਭਵ ਹੋ ਸਕੀ।

ਡਾਵਾਂਡੋਲ ਤੇ ਆਕੀ ਦੌਲਤ ਖ਼ਾਂ ਲੋਧੀ ਨੂੰ ਸਬਕ ਸਿਖਾਉਣ ਲਈ, ਬਾਬਰ ਨੇ ਉਸ ਦੀ ਭੇਰੇ ਵਿਚ ਨਜ਼ਰਬੰਦੀ ਦਾ ਹੁਕਮ ਦਿੱਤਾ; ਛੇਤੀ ਹੀ ਉਸ ਦੀ ਮੌਤ ਹੋ ਗਈ। "ਦੂਤਾ ਨੋ ਫੁਰਮਾਇਆ ਲੈ ਚਲੇ ਪਤਿ ਗਵਾਇ" ਅਸਲ ਵਿਚ ਉਸ ਦੀ ਅਤੇ ਉਸ ਦੇ ਪਰਵਾਰ ਦੀਆਂ - ਦੌਲਤ ਖ਼ਾਂ ਦੇ ਤਿੰਨ ਪੁੱਤਰ ਵੀ ਸਨ - ਉਨ੍ਹਾਂ ਦੀਆਂ ਸੁਆਣੀਆਂ ਦੀ ਦੁਰਗਤੀ ਦੀ ਸੂਚਕ ਹੈ, ਜੋ ਧਨ ਅਤੇ ਜੋਬਨ ਦੇ ਮਾਣ ਨਾਲ ਮੱਤੀਆਂ, ਮਹਿਲਾਂ ਅੰਦਰ ਰਹਿੰਦੀਆਂ, ਗਿਰੀ ਛੁਹਾਰੇ ਖਾਂਦੀਆਂ ਅਤੇ ਜਿਨ੍ਹਾਂ ਦੇ ਖੜ੍ਹਨ ਬੈਠਣ ਦਾ ਮੁੱਲ ਵੀ ਲੱਖਾਂ ਵਿਚ ਪੈਂਦਾ ਸੀ। ਇਹ ਬਿੰਬ ਵੇਲੇ ਦੇ ਉੱਤਮ ਵਰਗ ਦੀ ਉੱਤਮਤਾ ਦੇ ਗੁਆਚ ਜਾਣ ਦਾ ਹੀ ਨਹੀਂ, ਸਗੋਂ ਲੋਧੀ ਰਾਜ-ਪਰਬੰਧ ਨਾਲ ਜੁੜੇ ਹਿੰਦੂ, ਤੁਰਕ, ਮੁਸਲਿਮ, ਭੱਟੀ ਰਾਜਪੂਤ ਘਰਾਂ ਵਿਚ ਸੱਥਰ ਵਿਛ ਜਾਣ ਦੇ ਸਾਂਝੇ ਦਰਦ ਦਾ ਵੀ ਹੈ। ਮੌਤ, ਇਥੋਂ ਤਕ ਕਿ ਕਿਸੇ ਸਖ਼ਤ ਦੋਸ਼ੀ ਦੀ ਵੀ, ਉਦਾਸੀਆਂ ਭਰਪੂਰ, ਦੁਖਦਾਈ ਅਤੇ ਕਾਲਾ ਕਰਮ ਹੁੰਦੀ ਹੈ, ਜੋ ਬਾਬੇ ਵਰਗੇ ਅਤੀਤ ਨੂੰ ਵੀ ਵੈਰਾਗੀ ਬਣਾ ਸਕਦੀ ਹੈ।

ਦੌਲਤ ਖ਼ਾਂ ਲੋਧੀ, ਜਿਸ ਨੂੰ ਸਿੱਖ ਪਰੰਪਰਾ[2] ਗੁਰੂ ਨਾਨਕ ਦੇ ਨਜ਼ਦੀਕੀਆਂ ਵਿਚ ਗਿਣਦੀ ਹੈ, ਦੀ ਮੌਤ ਦਾ ਅਸਰ, ਸਾਰੀ ਮਨੁੱਖਤਾ ਦਾ ਦਰਦ ਆਪਣੇ ਮਨ ਵਿਚ ਰੱਖਣ ਵਾਲੇ ਅਤੇ ਮਾਨਵੀ ਭਾਵੁਕਤਾ ਦੀ ਮੂਰਤ ਗੁਰੂ ਨਾਨਕ 'ਤੇ ਕਿੰਨਾ ਡੂੰਘਾ ਹੋਇਆ, ਇਸ ਦੀ ਥਾਹ ਇਹ ਅਸਟਪਦੀ ਦਿੰਦੀ ਹੈ। ਮੈਕਲੋਡ ਨੂੰ ਇਸ ਅਸਟਪਦੀ ਦੇ ਵਿਵਰਨ ਨੂੰ ਬਾਬਰ ਦੇ 1524 ਈ. ਵਾਲੇ ਹਮਲੇ ਅਤੇ ਬਹਿਰ ਖ਼ਾਂ ਨਾਲ ਹੋਈ ਲੜਾਈ ਅਤੇ ਲਾਹੌਰ ਦੀ ਬਰਬਾਦੀ ਵਾਲੇ ਪ੍ਰਸੰਗ ਅਨੁਕੂਲ ਵੇਖਦਾ ਹੈ[3], ਪਰ ਇਸ ਵਿਚ, ਬਾਬਰ ਬਾਣੀ ਫਿਰਨ ਅਤੇ ਕੁੰਵਰਾ ਦੀ ਰੋਟੀ ਛੁੱਟ ਜਾਣ ਦਾ ਜ਼ਿਕਰ, 1525-26 ਈ. ਦੇ ਉਪਰੋਕਤ ਪ੍ਰਕਰਨ ਨਾਲ ਵਧੇਰੇ ਮੇਲ ਖਾਂਦਾ ਹੈ। 1524 ਈ. ਵਿਚ ਪੰਜਾਬ ਵਿਚ ਬਾਬਰ ਦੀ ਸ਼ਾਹੀ ਸਥਾਪਤ ਨਹੀਂ ਸੀ ਹੋਈ, ਲੋਧੀਆਂ ਦੀ ਸਰਦਾਰੀ ਅਜੇ ਕਾਇਮ ਸੀ।

ਬਾਰ੍ਹਵੀਂ ਅਸਟਪਦੀ ਪਾਣੀਪਤ ਦੀ ਲੜਾਈ, ਜੋ ਅਪ੍ਰੈਲ 1526 ਈ. ਵਿਚ ਲੜੀ ਗਈ, ਤੋਂ ਬਾਅਦ ਦੀ ਪ੍ਰਾਪਤ ਅਸਲੀਅਤ ਤੋਂ ਪ੍ਰੇਰਤ ਹੈ। ਰਾਜ-ਪਲਟੇ ਨੇ ਜਿਵੇਂ ਲੋਧੀਆਂ ਦੀ ਸ਼ਾਨੋ-ਸ਼ੌਕਤ ਅਤੇ ਗੌਰਵ ਨੂੰ ਮਲੀਆਮੇਟ ਕੀਤਾ; ਰਾਜਸੀ ਤਾਕਤ ਸਣੇ ਇਸ ਨੂੰ ਗੈਬੀ ਤੇ ਰੂਹਾਨੀ ਤਾਕਤ ਦਾ ਸਮਰਥਨ ਦੇਣ ਵਾਲੇ ਪੀਰਾਂ ਤੇ ਮੁਲਾਣਿਆਂ ਦੇ ਫੋਕੇ ਦਾਅਵਿਆਂ ਦਾ ਜੋ ਹਸ਼ਰ ਹੋਇਆ, ਉਸ ਦੀ ਮਾਰਮਿਕ ਗਵਾਹੀ ਹੈ ਇਹ

1. ਇੰਦੂਭੂਸ਼ਨ ਬੈਨਰਜੀ, *ਕਿਰਤੋਕਤ*, ਪੰਨਾ 23.
2. *ਵਾਰਾਂ ਭਾਈ ਗੁਰਦਾਸ*, ਵਾਰ 11, ਪਉੜੀ 13.
3. *Guru Nanak and the Sikh Religion* in *Sikhs & Sikhism*, Oxford, 2004, p. 137.

ਅਸਟਪਦੀ। ਅਸਟਪਦੀ 11 ਅਤੇ 12 ਦੇ 1526 ਈ. ਦੀਆਂ ਘਟਨਾਵਾਂ ਤੋਂ ਬਾਅਦ ਰਚੇ ਜਾਣ ਦੇ ਮੈਕਲੋਡ[1] ਦੇ ਨਿਰਨੇ ਨਾਲ ਸੰਮਤੀ ਪ੍ਰਗਟ ਕਰਨ ਵਿਚ ਕੋਈ ਮੁਸ਼ਕਲ ਨਹੀਂ ਦਿੱਸਦੀ। *ਸ੍ਰੀ ਗੁਰੂ ਗ੍ਰੰਥ ਸਾਹਿਬ* ਵਿਚ ਇਨ੍ਹਾਂ ਦੇ ਇੱਕੋ ਸਥਾਨ 'ਤੇ ਦਰਜ ਹੋਣ ਤੋਂ ਇਨ੍ਹਾਂ ਦਾ ਇੱਕੋ ਵੇਲੇ ਰਚੇ ਜਾਣਾ ਪਰਮਾਣਤ ਹੁੰਦਾ ਹੈ।

ਤਿਲੰਗ ਰਾਗ ਵਾਲਾ ਸ਼ਬਦ 'ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ[2]', ਬਾਬਰ ਬਾਣੀ ਦਾ ਅੰਤਲਾ ਸ਼ਬਦ ਹੈ, ਅਤੇ *ਸ੍ਰੀ ਗੁਰੂ ਗ੍ਰੰਥ ਸਾਹਿਬ* ਦੇ ਪੰਨਾ 722-23 'ਤੇ ਦਰਜ ਹੋਣ ਦੇ ਤੱਥ ਤੋਂ ਇਸ ਦੇ ਸਭ ਤੋਂ ਪਿੱਛੋਂ ਲਿਖੇ ਜਾਣ ਦੀ ਪੁਸ਼ਟੀ ਹੁੰਦੀ ਹੈ, ਪਰ ਸਾਖੀਕਾਰ ਸੀਹਾਂ ਉਪਲ ਨੇ ਇਸ ਨੂੰ ਸੈਦਪੁਰ ਦੀ ਤਬਾਹੀ ਦੀ ਭਵਿੱਖਬਾਣੀ ਦੇ ਰੂਪ ਵਿਚ ਸਭ ਤੋਂ ਪਹਿਲਾਂ ਰੱਖਿਆ, ਜਿਸ ਨਾਲ ਰਚਨਾ ਵਿਚਲੀ ਕ੍ਰਮ ਵਿਵਸਥਾ ਨਸ਼ਟ ਹੋ ਗਈ; ਪਿਛਲੇਰੀ ਸਾਖੀ ਪਰੰਪਰਾ ਇਸ ਨੂੰ ਇਸੇ ਰੂਪ ਵਿਚ ਵਰਤਦੀ ਆਈ ਹੈ। ਬੇਸ਼ਕ ਗੁਰਮਤ ਵਿਚਾਰਧਾਰਾ ਵਿਚ ਵਰ ਸਰਾਪ ਜਾਂ ਭਵਿੱਖਬਾਣੀ ਨੂੰ ਕੋਈ ਥਾਂ ਨਹੀਂ। ਬਦਕਿਸਮਤੀ ਇਹ ਕਿ ਭਵਿੱਖਬਾਣੀ ਵਿਚ ਵਿਸ਼ਵਾਸ ਰੱਖਣ ਵਾਲੇ ਅਜੋਕੇ ਸਿਆਣੇ[3] ਇਸ ਨੂੰ ਸੈਦਪੁਰ, 1521 ਈ. ਵਿਚ ਰਚਿਆ ਮੰਨਦੇ ਹਨ।

ਅਸਲ ਵਿਚ ਇਸ ਸ਼ਬਦ ਦੀ ਸਿਰਜਣਾ ਬਾਬੇ ਦੇ ਕਰਤਾਰਪੁਰ ਵਿਚ ਟਿਕਾਉ ਵਾਲੇ ਨਿਵਾਸ ਦੇ ਅਖ਼ੀਰਲੇ ਦਿਨਾਂ ਵਿਚ ਹੋਈ, ਜਦੋਂ ਹਰ ਰੋਜ਼ ਸਵੇਰੇ ਸ਼ਾਮ ਜੁੜਦੀ ਸੰਗਤ ਵਿਚ ਵੇਲੇ ਦੇ ਸਿਆਸੀ ਰੱਦੋ-ਬਦਲ, ਅਸ਼ਾਂਤ ਅਤੇ ਅਸਥਿਰ ਸਮਾਜਕ ਯਥਾਰਥ ਨਾਲ ਜੁੜੇ ਮੁੱਦਿਆਂ ਨੂੰ ਵਿਚਾਰਨ ਦਾ ਅਵਸਰ ਬਣਦਾ ਸੀ। ਵੇ ਲਾਲੋ[4], ਵਾਲਾ ਬਾਰ-ਬਾਰ ਦੁਹਰਾਇਆ ਸੰਬੋਧਨ, ਇਹੋ ਸੁਝਾਉਂਦਾ ਹੈ। ਬਾਬਰ ਦੀ ਪੰਜ ਸਾਲਾ ਹਕੂਮਤ ਮੁਲਕ ਨੂੰ ਵਧੀਆ ਪ੍ਰਬੰਧ ਨਾ ਦੇ ਸਕੀ, ਕਿਉਂਕਿ ਉਸ ਦਾ ਬਹੁਤਾ ਸਮਾਂ ਵਿਰੋਧੀ ਪਠਾਣਾਂ ਨਾਲ ਸਿੱਝਦਿਆਂ ਬੀਤ ਗਿਆ। ਹੁਮਾਯੂੰ ਦੀ ਕਾਰਗੁਜ਼ਾਰੀ ਵੀ ਨਿਰਾਸ਼ਾਜਨਕ ਰਹੀ। ਮਰਨ ਤੋਂ ਪਹਿਲਾਂ ਬਾਬਰ ਨੇ ਆਪਣਾ ਰਾਜ ਤਿੰਨ ਪੁੱਤਰਾਂ ਵਿਚ ਵੰਡ ਦਿੱਤਾ : ਪੰਜਾਬ ਕਾਬਲ ਅਤੇ ਕੰਧਾਰ 'ਤੇ ਕਾਬਜ਼ ਉਸ ਦੇ ਭਰਾ ਉਸ ਨਾਲ ਤੋੜ-ਵਿਛੋੜਾ ਕਰਨ ਲਈ ਤਤਪਰ ਸਨ। "ਕਾਇਆ ਕਪੜੁ ਟੁਕੁ ਟੁਕੁ ਹੋਸੀ ਹਿੰਦੁਸਤਾਨ ਸਮਾਲਸੀ ਬੋਲਾ॥"[5]

ਆਪਾ-ਧਾਪੀ ਵਾਲੀ ਹਾਲਤ ਵਿਚ ਹੁਮਾਯੂੰ ਨੂੰ ਗੁਜਰਾਤ ਵਿਚ ਹੋਈ ਹਾਰ ਦਰ

---

1. *ibid*, p. 138.
2. *ਸ੍ਰੀ ਗੁਰੂ ਗ੍ਰੰਥ ਸਾਹਿਬ*, ਤਿਲੰਗ ਮ: ੧, ਪੰਨਾ 722.
3. ਗੁਰਚਰਨ ਸਿੰਘ ਔਲਖ, *ਖੋਜੀ ਉਪਜੈ ਬਾਦੀ ਬਿਨਸੈ*, ਲੁਧਿਆਣਾ 2005, ਪੰਨਾ 50;
   — ਕਿਰਪਾਲ ਸਿੰਘ, *ਜਨਮ ਸਾਖੀ ਪਰੰਪਰਾ*, ਪਟਿਆਲਾ 1990, ਪੰਨਾ 138, ਫੁਟ ਨੋਟ।
4. "ਲਾਲੋ ਕਾ ਪਰਮਾਰਥ ਕਹੀਐ, ਆਹੋ, ਮੁਗਲ ਅਰੇ ਕਹਤੇ ਹੈ। ਪੁਰਬੀਏ ਅਵਸ ਕਹਤੇ ਹੈ, ਪੰਜਾਬ ਕੇ ਲੋਕ ਆਹੋ ਕਹਤੇ ਹੈ। ਪਠਾਣ ਲੋਕ ਲਾਲੋ ਕਹਤੇ ਹੈ।"
   *ਜਨਮ ਸਾਖੀ ਗੁਰੂ ਨਾਨਕ ਦੇਵ*, ਸੰਪਾ. ਕਿਰਪਾਲ ਸਿੰਘ, ਅੰਮ੍ਰਿਤਸਰ, 1962, ਪੰਨਾ 463 : (ਇਹ ਦਾ ਕਰਤਾ, ਮਿਹਰਵਾਨ ਇਕ ਅਦੁੱਤੀ ਪਰਮਾਰਥ ਸਿਰਜਕ ਹੈ, ਉਸ ਦੇ ਸਮੇਂ ਤਕ ਇਸ ਸ਼ਬਦ ਨੂੰ ਸੈਦਪੁਰ ਨਿਵਾਸੀ ਲਾਲੋ ਤਰਖਾਣ ਨਾਲ ਜੋੜਨ ਵਾਲੀ ਸਾਖੀ, ਜੋ ਹੰਦਾਲੀਆਂ ਦੀ ਘਾੜਤ ਹੈ, ਹੋਂਦ ਵਿਚ ਨਹੀਂ ਸੀ ਆਈ; ਇਹ ਘਾੜਤ ਨਿੰਦਣਹਾਰੇ ਰੰਘੜੀ ਪ੍ਰਸੰਗਾਂ ਦਾ ਹਿੱਸਾ ਹੈ, ਅਣਇਤਿਹਾਸਕ ਹੋਣ ਕਾਰਨ ਰੱਦਣਯੋਗ ਹੈ)
5. *ਸ੍ਰੀ ਗੁਰੂ ਗ੍ਰੰਥ ਸਾਹਿਬ*, ਤਿਲੰਗ ਮ: ੧, ਪੰਨਾ 723.

ਹਾਰ ਅਤੇ ਸ਼ੇਰ ਸ਼ਾਹ ਸੂਰੀ ਦੀ ਚੜ੍ਹਤ, ਬਾਬੇ ਦੇ ਜੀਵਨ ਕਾਲ ਦੀਆਂ ਘਟਨਾਵਾਂ ਹਨ, ਜਿਨ੍ਹਾਂ ਦਾ ਕੁਦਰਤੀ ਸਿੱਟਾ ਮੁਗ਼ਲ ਰਾਜ ਦੀ ਸਮਾਪਤੀ ਵਿਚ ਨਿਕਲਦਾ ਉਨ੍ਹਾਂ ਨੂੰ ਦਿੱਸਦਾ ਸੀ; ਸਤਾਨਵੇਂ ਵਿਚ ਇਨ੍ਹਾਂ ਦੇ ਚਲੇ ਜਾਣ ਬਾਰੇ ਬਾਬੇ ਦੇ ਬਚਨ ਭਵਿੱਖਬਾਣੀ ਨਾ ਹੋ ਕੇ ਤਤਕਾਲੀ ਹਾਲਾਤ ਉੱਤੇ, ਕਾਰਨਾਂ ਤੋਂ ਪਰੇਰਤ ਕੀਤਾ ਗਿਆ ਸਿਆਣਾ ਤੇ ਦੂਰ-ਦਰਸੀ ਤਬਸਰਾ ਹੈ।

ਇਸ ਸ਼ਬਦ ਦੇ ਪਾਠ ਵਿਚ ਵਰਤੇ ਗਏ ਰੂਪਕਾਂ ਰਾਹੀਂ ਬਾਬੇ ਨੇ ਬਾਬਰ ਅਤੇ ਹਿੰਦੁਸਤਾਨ ਦੇ ਸਮਾਜਕ ਜੀਵਨ ਦੀ ਪ੍ਰਚੱਲਤ ਵਿਆਹ ਪ੍ਰਥਾ ਵਿਚ ਵਿਆਪੇ ਜ਼ੋਰੀਂ ਦਹੇਜ ਉਗਰਾਹੁਣ ਵਾਲੇ ਆਦਿ-ਜੁਗਾਦੀ ਕੋੜ੍ਹ, ਦੋਵਾਂ ਨੂੰ ਘਿਰਨਾ ਦੇ ਪਾਤਰ ਦੱਸ ਕੇ, ਉਨ੍ਹਾਂ 'ਤੇ ਤਿੱਖੇ ਹਮਲੇ ਕੀਤੇ ਹਨ। ਇਤਿਹਾਸ ਬਾਬਰ ਨੂੰ ਬਹੁਤ ਸਮਝਦਾਰ, ਉੱਚ ਕੋਟੀ ਦਾ ਵਿਦਵਾਨ, ਕਲਾ ਦਾ ਪਾਰਖੂ ਅਤੇ ਸ਼ਾਇਰ ਮੰਨਦਾ ਹੈ, ਪਰ ਬਾਬੇ ਦੀਆਂ ਨਜ਼ਰਾਂ ਵਿਚ ਉਹ ਜਮ ਦਾ ਰੂਪ ਅਤੇ ਪਾਪੀਆਂ ਦਾ ਸਰਦਾਰ ਸੀ ਜਿਸ ਦਾ ਰਾਜ ਮਾਸਪੁਰੀ ਸ੍ਰੀ, ਜਿਸ ਵਿਚ ਨਾ ਧਰਮ ਸੀ ਨਾ ਸ਼ਰਮ, ਸਿਰਫ਼ ਕੂੜ ਦੀ ਸਿਕਦਾਰੀ ਸੀ : ਇਹ ਬਾਬੇ ਦਾ ਪੱਖ ਹੈ।

## ਬਾਬਰ ਨੂੰ ਵਰਦਾਨ

ਇਹ ਸੱਚ, ਬਾਬੇ ਦੀ ਸਾਖੀ ਦੇ ਪਹਿਲੇ ਰਚਣਹਾਰ ਸੀਹਾਂ ਉਪਲ ਦੇ ਸਾਹਮਣੇ ਵੀ ਸੀ, ਜਿਸ ਨੇ ਉਸ ਲਈ ਦੁਬਿਧਾ ਪੈਦਾ ਕੀਤੀ। ਹੁਣ, ਜਦੋਂ ਉਹ ਸਾਖੀ ਲਿਖ ਰਿਹਾ ਸੀ, ਬਾਬਰ-ਕਿਆਂ ਦੇ ਅਕਸ ਦੀ ਕਾਇਆ ਪਲਟ ਚੁੱਕੀ ਸੀ। ਬਾਬਰ ਦਾ ਪੋਤਾ ਅਕਬਰ ਗੁਰੂ ਅਮਰਦਾਸ ਜੀ ਦੇ ਚੱਲ ਰਹੇ ਲੰਗਰ ਤੋਂ ਪ੍ਰਭਾਵਤ ਹੋ ਕੇ ਲੰਗਰ ਦੇ ਰਸਦ-ਪਾਣੀ ਲਈ 12 ਪਿੰਡਾਂ ਦੀ ਜਾਗੀਰ ਬੀਬੀ ਭਾਨੀ ਦੇ ਨਾਂ ਕਰ ਚੁੱਕਾ ਸੀ। ਇਸ ਨਾਲ ਬਾਬੇ-ਕੇ ਅਤੇ ਬਾਬਰ-ਕਿਆਂ ਦੇ ਸੰਬੰਧਾਂ ਵਿਚ ਹੀ ਗੁਣਾਤਮਕ ਤਬਦੀਲੀ ਨਹੀਂ ਆਈ, ਸਗੋਂ ਸਿੱਖ ਪਰੰਪਰਾ ਅਤੇ ਇਤਿਹਾਸ ਵਿਚ ਇਸ ਦੇ ਦੂਰ-ਰਸੀ ਪ੍ਰਭਾਵ ਪਏ ਸੂਝਵਾਨਾਂ ਨੂੰ ਦਿੱਸਦੇ ਹਨ, ਜਿਸ ਦੀ ਇਕ ਉੱਭਰਵੀਂ ਝਲਕ ਵਿਚਾਰ ਅਧੀਨ ਸਾਖੀ ਵਿਚ ਵੀ ਮਿਲਦੀ ਹੈ ਅਤੇ ਭਾਈ ਗੁਰਦਾਸ ਦੀ ਵਾਰ 26, ਪਉੜੀ 21 ਵਿਚ ਵੀ ਝਲਕਦੀ ਹੈ।[1]

ਬਦਲੇ ਮਾਹੌਲ ਵਿਚ, ਬਾਬਰ ਬਾਰੇ ਬਾਬੇ ਦਾ ਚਿਤਵਿਆ ਬਿੰਬ, ਵਾਰਾ ਨਹੀਂ ਸੀ ਖਾ ਸਕਦਾ। ਸੀਹਾਂ ਉਪਲ ਨੇ ਸਾਖੀਕਾਰਾਂ ਵਾਲੀ ਜੁਗਤ ਵਰਤ ਕੇ ਸੈਦਪੁਰ ਦੀ ਤਬਾਹੀ ਦੀ ਜ਼ਿੰਮੇਵਾਰੀ ਸੈਦਪੁਰ ਦੇ ਲੋਕਾਂ ਦੇ ਸਿਰ ਧਰ ਦਿੱਤੀ, ਜੋ ਫ਼ਕੀਰ ਨਿਵਾਜ਼ ਨਹੀਂ ਸਨ, ਸਿੱਟੇ ਵਜੋਂ ਫ਼ਕੀਰਾਂ ਦੀ ਕਰੋਪੀ ਦਾ ਸ਼ਿਕਾਰ ਹੋਏ। ਭਾਵੇਂ, ਸਿੱਖ ਖ਼ਸਲਤ (ethos) ਵਰ-ਸਰਾਪ ਨੂੰ ਨਹੀਂ ਮੰਨਦੀ, ਅਤੇ ਗੁਰੂ ਨਾਨਕ ਦੀ ਵਿਚਾਰਧਾਰਾ ਵਿਚ ਇਸ ਨੂੰ ਕੋਈ ਥਾਂ ਪ੍ਰਾਪਤ ਨਹੀਂ, ਤਾਂ ਵੀ ਜੇ ਸਾਖੀਕਾਰ ਨੇ ਸਾਹਮਣੇ ਆਈ ਦੁਬਿਧਾ ਦੇ ਸਮਾਧਾਨ ਲਈ ਇਸ ਦੀ ਸੰਦ ਵਜੋਂ ਵਰਤੋਂ ਕੀਤੀ ਹੈ, ਤਾਂ ਇਹ ਉਸ ਦੀ ਮਜਬੂਰੀ ਹੀ ਸੀ। ਬਾਬੇ ਦੇ ਅਨੁਯਾਈਆਂ ਲਈ, ਹਰ ਰਾਹ ਬਾਬੇ ਦੇ ਉੱਚੇ ਦਰ ਵੱਲ ਜਾਂਦਾ

---

1. (*ਬਾਬਰ ਕੇ ਬਾਬੇ ਮਿਲੇ ਨਿਵ ਨਿਵ ਸਭ ਨਬਾਬ ਨਿਵਾਇਆ*), *ਵਾਰਾਂ ਭਾਈ ਗੁਰਦਾਸ*, ਸੰਪਾ. ਹਜ਼ਾਰਾ ਸਿੰਘ, ਅੰਮ੍ਰਿਤਸਰ 1951, ਪੰਨਾ 512.

ਹੈ, ਇਸ ਲਈ ਬਾਬਰ-ਕਿਆਂ ਨੂੰ ਪਾਤਸਾਹੀਆਂ ਦੀ ਬਖ਼ਸ਼ਿਸ਼ ਵੀ ਬਾਬੇ ਦੀ ਕ੍ਰਿਪਾ ਨਾਲ ਹੋਈ ਦਰਸਾਉਣ ਲਈ, ਅਤੇ ਬਾਬੇ ਦਾ ਬਾਬਰ ਨਾਲ ਮੇਲ ਸੰਭਵ ਬਣਾਉਣ ਲਈ ਬਾਬੇ ਨੂੰ ਬਾਬਰ ਦੀ ਬੰਦ ਵਿਚ ਲਿਆਂਦਾ। ਸੈਦਪੁਰ ਦੇ ਲੋਕਾਂ ਦੇ ਮਾਰੇ ਜਾਣ ਦਾ ਜ਼ਿਕਰ ਤਾਂ ਇਤਿਹਾਸ ਕਰਦਾ ਹੈ, ਬਾਬੇ ਦੇ ਬੰਦੀ ਬਣਾਏ ਜਾਣ ਜਾਂ ਬਾਬਰ ਨਾਲ ਮੇਲ ਦਾ ਨਹੀਂ। ਘਟਨਾ ਸਮੇਂ ਬਾਬੇ ਦਾ ਸੈਦਪੁਰ ਦੀ ਜੂਹ ਵਿਚ ਵਿਚਰ ਰਹੇ ਹੋਣਾ ਬਿਲਕੁਲ ਕੁਦਰਤੀ ਲੱਗਦਾ ਹੈ, ਮੁਲਾਕਾਤ ਦਾ ਸਰੂਪ ਹੈ:

> ਤਾ ਬਾਬਰਿ ਸਲਾਮ ਕੀਤਾ॥ ਆਖਿਓਸੁ ਜੀ ਤੂ ਮਿਹਰਵਾਨਿ ਹੋਹੁ॥ ਤਾ ਬਾਬੇ ਕਹਿਆ ਮੀਰ ਜੀ ਮਿਹਰ ਚਾਹਿਦਾ ਹੈ ਤਾ ਬੰਦੀਵਾਣ ਛੋਡਿ ਦੇਹਿ॥ ਤਾ ਬਾਬਰਿ ਕਹਿਆ ਜੀ ਇਕ ਅਰਜਿ ਹੈ ਜੇ ਆਖੋ ਤਾ ਕਹਾ॥ ਬਾਬੇ ਕਹਿਆ ਕਹੁ॥ ਜੋ ਜੀ ਇਕੁ ਵਚਨਿ ਦੇਵੇ ਤਾਂ ਛੋਡਾ॥ ਬਾਬੇ ਕਹਿਆ ਕੁਛੁ ਮਾਂਗੁ॥ ਤਾ ਬਾਬਰਿ ਕਹਿਆ ਮੈ ਏਹੀ ਮਾਂਗਤਾ ਹੋ॥ ਜੋ ਮੇਰੀ ਪਾਤਸਾਹੀ ਕੁਰਸੀ ਬਕੁਰਸੀ ਚਲੀ ਜਾਇ॥ ਤਾ ਬਾਬੇ ਕਹਿਆ ਤੇਰੀ ਪਾਦਸਾਹੀ ਚਿਰ ਤਾਈ ਚਲੈਗੀ॥ ਤਾ ਬਾਬਰਿ ਸਗਲੇ ਬੰਦੀਵਾਣਿ ਪਹਿਰਾਇ ਕਰਿ ਛੋੜਿ ਦੀਏ॥ ਬਾਬਾ ਨਾਨਕ ਬਾਬਰਿ ਨਾਲੋਂ ਵਿਦਾ ਹੋਇਆ॥

ਸਪੱਸ਼ਟ ਨਜ਼ਰ ਆਉਂਦਾ ਹੈ ਕਿ ਬਾਬੇ ਦੇ ਬਾਬਰ ਬਾਣੀ ਵਾਲੇ ਸਟੀਕ ਸੰਤਾਪ ਅਤੇ ਰੋਹ, ਉਕਤ ਪਿਛਲੇਰਾ ਸਿੱਖ ਰਵੱਈਏ ਨਾਲ ਸਮਰੂਪ ਨਾ ਹੋਣ ਕਾਰਨ, ਕੋਈ ਮੇਲ ਨਹੀਂ ਬੈਠਦਾ। ਜਿਨ੍ਹਾਂ ਨੂੰ ਸਤਾਨਵੇਂ ਵਿਚ ਚਲੇ ਜਾਣ ਲਈ ਗੁਰੂ ਦੀ ਆਪਣੀ ਬਾਣੀ ਦੁਰਕਾਰਦੀ ਹੈ, ਉਨ੍ਹਾਂ ਨੂੰ ਖਦੇੜਨ ਵਾਲੇ ਮਰਦ ਕੇ ਚੇਲੇ ਨੂੰ ਸਲਾਹੁੰਦੀ ਹੈ, ਉਨ੍ਹਾਂ ਦੀ 'ਪਾਦਸਾਹੀ ਚਿਰ ਤਾਈ' ਚੱਲਣ ਵਾਲਾ ਵਰ ਦੇਣਾ ਕਿਵੇਂ ਸੁਭਾਵਕ ਅਤੇ ਪਰਮਾਣਤ ਹੋ ਸਕੇਗਾ ? ਵਰ ਦੇਣ ਦਾ ਜ਼ਿਕਰ ਕੇਵਲ ਉਹ ਸਾਖੀਕਾਰ ਹੀ ਕਰਦੇ ਹਨ ਜੋ ਤਰਕ, ਸਮੇਂ ਅਤੇ ਸਥਾਨ ਦੀ ਸੀਮਾ ਤੋਂ ਮੁਕਤ ਹੋ ਕੇ ਬਾਬੇ ਦੀ ਮਹਿਮਾਂ ਨੂੰ ਸਮਰਪਤ ਹਨ। ਮਿਹਰਵਾਨ ਨਹੀਂ ਕਰਦਾ ਕਿਉਂਕਿ ਉਸ ਦੇ ਸਾਹਮਣੇ ਚਾਚੇ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਦਾ ਕਰੂਰ ਸੱਚ ਖੜ੍ਹਾ ਸੀ। ਬਾਲੇ ਵਾਲੀ ਜਨਮ ਸਾਖੀ ਦਾ ਉਦੇਸ਼ ਹੀ ਗੁਰੂ ਨਾਨਕ ਨੂੰ ਛੁਟਿਆਉਣ ਦਾ ਹੈ, ਇਸ ਲਈ ਵਰਦਾਨ ਦੁਬਿਧਾ ਤੋਂ ਮੁਕਤ ਹੈ।

ਸਾਡਾ ਸਰੋਕਾਰ, ਕੇਵਲ ਇਸ ਅਸੰਗਤੀ ਦੀ ਪੈਦਾਇਸ਼ ਲਈ ਜ਼ਿੰਮੇਵਾਰ ਪਿਛਲੇਰੇ ਸਿੱਖ ਰਵੱਈਏ ਦੇ ਇਤਿਹਾਸਕ ਪਿਛੋਕੜ ਦੀ ਮਦਦ ਨਾਲ, ਵਿਚਾਰ ਅਧੀਨ 'ਸਾਖੀ' ਦਾ ਰਚਨਾ-ਕਾਲ ਨਿਸਚਤ ਕਰਨ ਦਾ ਹੈ। ਨਿਰਸੰਦੇਹ, ਇਹ ਸਾਖੀ ਅਕਬਰ ਦੀ ਜਨਵਰੀ 1567 ਈ. ਦੀ ਗੋਇੰਦਵਾਲ ਫੇਰੀ ਤੋਂ ਬਾਅਦ ਹੋਂਦ ਵਿਚ ਆਈ। ਆਪਣੀ ਕਿਸਮ ਦਾ ਪਹਿਲਾ ਜਤਨ ਹੋਣ ਕਾਰਨ, ਸੰਭਾਵਨਾ ਹੈ ਕਿ ਲੇਖਕ ਨੂੰ ਇਹ ਕੰਮ ਸਿਰੇ ਚਾੜ੍ਹਨ ਹਿਤ ਲੰਮੇ ਸਮੇਂ ਲਈ ਚੋਖੀ ਵਿਚਾਰ ਅਤੇ ਮਿਹਨਤ ਕਰਨੀ ਪਈ ਹੋਵੇਗੀ। ਸਧਾਰਨ ਜਿਹੇ ਅਨੁਮਾਨ ਅਨੁਸਾਰ ਇਸ ਦੇ ਸਿਰਜਣ-ਸਮੇਂ ਦੀ ਅਵਧੀ ਗੁਰੂ ਅਮਰ ਦਾਸ ਜੀ ਦੇ ਗੁਰਿਆਈ ਕਾਲ ਦੇ ਅਖ਼ੀਰਲੇ ਚਾਰ ਕੁ ਵਰ੍ਹਿਆਂ (1570-74 ਈ.) ਦੀ ਮਿਥੀ ਜਾ ਸਕਦੀ ਹੈ।

(iv) ਇਸ ਦੇ ਰਚਨਾ-ਕਾਲ ਦੀ ਸੰਭਾਵੀ ਅੰਤਮ ਸੀਮਾ 1582 ਈ. ਤੋਂ ਅੱਗੇ ਨਹੀਂ ਜਾਂਦੀ ਜਦੋਂ ਸੈਦਪੁਰ ਸਲੋਏ ਨੂੰ ਅਕਬਰ ਦੇ ਇਕ ਮੁਹੰਮਦ ਅਮੀਨ ਨਾਂ ਦੇ ਕਰੋੜੀਏ ਨੇ ਮੁੜ ਆਬਾਦ ਕੀਤਾ ਅਤੇ ਇਸ ਦਾ ਨਾਂ ਆਪਣੇ ਨਾਂ 'ਤੇ ਐਮਨਾਬਾਦ ਰੱਖਿਆ।[1]

---

1. ਕਿਰਪਾਲ ਸਿੰਘ, *ਜਨਮ ਸਾਖੀ ਪਰੰਪਰਾ*, ਪਟਿਆਲਾ 1990, ਪੰਨਾ 138.

ਅਰੰਭਕ ਸਾਖੀ ਪਰੰਪਰਾ ਵਿਚ ਨਾਂ ਸੈਦਪੁਰ ਸਲੋਏ ਹੀ ਵੱਜਦਾ ਹੈ, ਕਿਉਂਕਿ ਇਸ ਦੇ ਸਿਰਜਣਾ ਕਾਲ ਵਿਚ ਇਹੋ ਨਾਂ ਪ੍ਰਚੱਲਤ ਸੀ, ਪਰ ਬਾਲਾ ਜਨਮ ਸਾਖੀ ਵਾਲੀ ਪਿਛਲੇਰੀ ਲਿਖਤ ਵਿਚ ਐਮਨਾਬਾਦ ਦਾ ਜ਼ਿਕਰ ਹੈ। ਇਹ ਤੱਥ ਵੀ ਇਸ ਦੇ 1570-74 ਈ. ਵਿਚ ਲਿਖੇ ਜਾਣ ਵਾਲੇ ਉਪਰੋਕਤ ਨਿਰਨੇ ਦੀ ਪੁਸ਼ਟੀ ਕਰਦਾ ਹੈ।

ਪ੍ਰਬੰਧਕੀ ਪਦ 'ਕਰੋੜੀਆ' ਅਕਬਰ ਦੇ ਰਾਜ-ਕਾਲ ਵਿਚ ਹੀ ਵਰਤਿਆ ਜਾਣ ਲੱਗਾ ਸੀ; ਇਹ ਇਤਫ਼ਾਕੀਆ ਗਵਾਹੀ ਵੀ ਇਸ ਦੇ ਰਚਨਾ-ਕਾਲ ਨੂੰ ਸਨਿਸਚਤ ਕਰਨ ਵਿਚ ਸਹਾਇਕ ਹੋ ਸਕਦੀ ਹੈ।

## ਨਿਰਨਾ

*ਸਾਖੀ ਮਹਲੁ ਪਹਿਲੇ ਕੀ* ਦੇ ਲੇਖਕ ਵੱਲੋਂ ਬਾਬਰ ਬਾਣੀ ਵਾਲੇ ਚਾਰ ਸ਼ਬਦਾਂ ਨੂੰ ਸੈਦਪੁਰ ਨਾਲ ਸਬੰਧਤ ਕਰਨ ਦੀ ਗ਼ਲਤੀ ਨਾਲ, ਇਸ ਦਾ ਇਤਿਹਾਸਕ ਕ੍ਰਮ ਵਾਲਾ ਮਹੱਤਵ ਸ਼ੱਕੀ ਹੋ ਗਿਆ। ਪਿਛਲੇ ਸਾਖੀਕਾਰਾਂ ਅਤੇ ਸਾਖੀ ਸਾਹਿਤ ਨੂੰ ਸਰੋਤ ਸਮੱਗ੍ਰੀ ਦੇ ਤੌਰ 'ਤੇ ਵਰਤਣ ਵਾਲੇ ਇਤਿਹਾਸਕਾਰਾਂ ਵੱਲੋਂ, ਇਸ ਨੂੰ ਇਸੇ ਰੂਪ ਵਿਚ ਦੁਹਰਾਈ ਜਾਣ ਦੀ ਰੁਚੀ ਪਰਬਲ ਰਹੀ। ਸਾਖੀ ਪਰੰਪਰਾ ਦੇ ਗੰਭੀਰ ਚਿੰਤਕ ਮੈਕਲੋਡ ਨੇ ਪਹਿਲੀ ਵਾਰ ਇਨ੍ਹਾਂ ਨੂੰ ਇਤਿਹਾਸਕ ਪਿਛੋਕੜ ਨਾਲ ਜੋੜ ਕੇ ਵਾਚਣ ਦਾ ਕੁਝ ਸਫਲ ਜਤਨ ਜ਼ਰੂਰ ਕੀਤਾ, ਪਰ ਆਖ਼ਰੀ ਪਦਾ 'ਜੈਸੀ ਮੈ ਆਵੈ ਖਸਮ ਕੀ ਬਾਣੀ' ਉਸ ਲਈ ਵੀ ਦੁਬਿਧਾ ਦਾ ਕਾਰਨ ਬਣ ਗਿਆ, ਅਤੇ ਉਸ ਨੇ ਇਸ ਨੂੰ ਰਵਾਇਤ ਅਨੁਸਾਰ ਸੈਦਪੁਰ ਦੇ ਹਮਲੇ ਬਾਅਦ ਲੋਕਾਂ ਨੂੰ ਕੀਤੇ ਸੰਬੋਧਨ ਦੇ ਰੂਪ ਵਿਚ ਪ੍ਰਵਾਨ ਕਰ ਲਿਆ। ਉਪਰੋਕਤ ਵਿਚਾਰ-ਚਰਚਾ ਰਾਹੀਂ ਜਿਥੇ ਬਾਬਰ ਬਾਣੀ ਦੇ ਪਾਠ ਵਿਵੇਚਨ ਦੀ ਸਹਾਇਤਾ ਨਾਲ, ਵਡਮੁੱਲੀ ਰਚਨਾ *ਸਾਖੀ ਮਹਲੁ ਪਹਿਲੇ ਕੀ* ਦੇ ਰਚਨਾ-ਕਾਲ ਨੂੰ ਨਿਸਚਤ ਕਰਨ ਵਿਚ ਸਫਲਤਾ ਮਿਲੀ ਹੈ, ਉਥੇ ਬਾਬਰ ਬਾਣੀ ਦੀ ਇਤਿਹਾਸਕ ਕ੍ਰਮ ਵਿਵਸਥਾ ਨੂੰ, ਇਕ ਰੂਪ-ਰੇਖਾ ਦੇ ਸਕਣੀ ਵੀ ਸੰਭਵ ਹੋਈ ਹੈ, ਜੋ *ਸ੍ਰੀ ਗੁਰੂ ਗ੍ਰੰਥ ਸਾਹਿਬ* ਵਿਚ ਭਿੰਨ ਭਿੰਨ ਪੰਨਿਆਂ (360, 417-18, 722-23 ਅਤੇ 1412) 'ਤੇ ਹੋਏ ਇੰਦਰਾਜਾਂ ਦੀ ਸਮਾਨਾਂਤਰ ਤਰਤੀਬ ਅਤੇ ਵਿੱਥ ਦੀ ਪੈਰਵੀ ਕਰਦੀ ਹੈ।

ਉਪਰੋਕਤ ਅਧਿਐਨ ਨੇ *ਸਾਖੀ ਮਹਲੁ ਪਹਿਲੇ ਕੀ* ਦੇ ਸਿਰਜਣ ਸਮੇਂ ਦੀ ਅਵਧੀ 1570-74 ਈ. ਹੋਣ ਦੀ ਪਰੋੜ੍ਹਤਾ ਕਰਦੀ ਗਵਾਹੀ ਭੁਗਤਾਈ ਹੈ ਅਤੇ ਇਹ ਤੱਥ ਵੀ ਸਾਹਮਣੇ ਆਇਆ ਹੈ ਕਿ ਇਹ ਸਾਖੀ ਪਰੰਪਰਾ ਦਾ ਮੁੱਢਲਾ ਜਾਂ ਮੂਲ ਰੂਪ ਹੈ; ਇਸ ਨਾਲ ਸਾਖੀ ਪਰੰਪਰਾ ਅਧਿਐਨ ਵਿਚ ਇਕ ਨਵਾਂ ਪਹਿਲੂ ਜੁੜੇਗਾ, ਜਿਸ ਤੋਂ ਉਪਜੀਆਂ ਚਿਣਗਾਂ ਨਾਲ ਬੜੇ ਤਿੱਖੇ ਸਵਾਲ ਖੜ੍ਹੇ ਹੋਏ ਹਨ: ਉਹ 'ਪੂਰਬ ਪੋਥੀ' ਜਾਂ ਸਾਖੀ ਜਿਸ ਨੂੰ ਪ੍ਰਚੱਲਤ ਮਿੱਥ ਗੁਰੂ ਅੰਗਦ ਦੀ ਹਜ਼ੂਰੀ ਵਿਚ ਬਾਲੇ ਲਿਖਵਾਈ ਅਤੇ ਪੈੜੇ ਮੋਖੇ ਲਿਖੀ ਮੰਨਦੀ ਹੈ, ਕਿਹੜੀ ਹੈ ? ਅਤੇ ਕਿੱਥੇ ਹੈ ? ਇਸ ਧਾਰਨਾ ਦੀਆਂ ਇਤਿਹਾਸਕ ਜੜ੍ਹਾਂ ਕਿੱਥੇ ਹਨ ? ਇਨ੍ਹਾਂ ਸਵਾਲਾਂ ਦੀ ਨਿਰਖ ਪਰਖ, ਅਤੇ ਇਨ੍ਹਾਂ ਦੇ ਨਿਸ਼ਾ ਕਰਵਾਉਣ ਵਾਲੇ ਹੱਲ ਲੱਭਣ ਦਾ ਅਭਿਆਸ ਵੀ ਜ਼ਰੂਰੀ ਹੈ। ਕਿਉਂ ? ਜਦ ਤਕ ਜਵਾਬ ਨਹੀਂ ਮਿਲਦੇ, ਸਵਾਲ ਖੜ੍ਹੇ ਰਹਿੰਦੇ ਹਨ।

# 4

# 'ਪੂਰਬ ਪੋਥੀ' ਦੀ ਹਕੀਕਤ

## ਰਿਆਕਾਰ ਰਵਾਇਤ : ਉਤਪਤੀ ਤੇ ਭਰਮਾਰਾ

ਇਕ ਗਲਤਫ਼ਹਿਮੀ 'ਤੇ ਟਿਕੀ, ਪਰ ਪਰਪੱਕ ਹੋਈ ਰਵਾਇਤ ਦਾਅਵਾ ਕਰਦੀ ਕਿ ਗੁਰੂ ਨਾਨਕ ਦੀ ਅਸਲ ਜਨਮ ਸਾਖੀ ਗੁਰੂ ਅੰਗਦ ਦੀ ਹਜ਼ੂਰੀ ਵਿਚ ਲਿਖੀ ਗਈ। *ਸਾਖੀ ਮਹਲੁ ਪਹਿਲੇ ਕੀ* ਦੇ ਰਚਨਾ ਕਾਲ ਦੇ ਪ੍ਰਸੰਗ ਵਿਚ ਕੀਤੀ ਗਈ ਵਿਚਾਰ ਤੋਂ ਜੋ ਸਿੱਟਾ ਨਿਕਲਿਆ ਹੈ ਉਹ ਇਸ ਆਮ ਧਾਰਨਾ ਅਤੇ ਰਵਾਇਤ ਦੇ ਪ੍ਰਤਿਕੂਲ ਹੈ। ਜੇ ਸਾਖੀ ਪਰੰਪਰਾ ਦੀ ਮੂਲ ਅਤੇ ਸਭ ਤੋਂ ਪਹਿਲੇ ਥਾਂ 'ਤੇ ਰੱਖੇ ਜਾਣ ਵਾਲੀ *ਸਾਖੀ ਮਹਲੁ ਪਹਿਲੇ ਕੀ* ਗੁਰੂ ਅਮਰ ਦਾਸ ਜੀ ਦੇ ਗੁਰਿਆਈ-ਕਾਲ ਤੋਂ ਪਿੱਛੇ ਨਹੀਂ ਜਾਂਦੀ, ਤਾਂ ਉਹ ਕਿਹੜੀ ਸਾਖੀ ਹੈ ਜੋ ਗੁਰੂ ਅੰਗਦ ਦੀ ਹਜ਼ੂਰੀ ਵਿਚ ਜਾਂ ਉਨ੍ਹਾਂ ਦੀ ਆਗਿਆ ਨਾਲ ਲਿਖੀ ਗਈ ? ਇਹ ਰਵਾਇਤ ਕਦੋਂ ਅਤੇ ਕਿਸ ਨੇ ਤੋਰੀ ? ਇਸ ਰਵਾਇਤ ਵਿਚ ਸਦਾਕਤ ਕਿੰਨੀ ਕੁ ਹੈ ?

## ਫ਼ਰੇਬੀ ਰਵਾਇਤ

ਜਨਮ ਸਾਖੀ ਦੇ ਗੁਰੂ ਅੰਗਦ ਦੀ ਹਜ਼ੂਰੀ ਵਿਚ ਲਿਖੇ ਜਾਣ ਦੀ ਰਵਾਇਤ ਦਾ ਆਧਾਰ ਹਿੰਦਾਲੀਆਂ ਦੀ ਲਿਖਵਾਈ *ਜਨਮ ਸਾਖੀ ਬਾਲਾ* ਹੈ ਜਿਸ ਵਿਚ ਬਾਲੇ ਨੂੰ ਬਾਬੇ ਦੇ ਸਫ਼ਰਾਂ ਦਾ ਸਾਥੀ ਅਤੇ ਚਸ਼ਮਦੀਦ ਗਵਾਹ ਦੇ ਤੌਰ 'ਤੇ ਇਸ ਲਈ ਭੁਗਤਾਇਆ ਗਿਆ ਤਾਂ ਜੋ ਗੁਰੂ ਨਾਨਕ ਦੇ ਚ੍ਰਿਤਰਘਾਤ ਅਤੇ ਹੰਦਾਲ ਬਾਰੇ, ਬਾਬੇ ਦੇ ਮੂੰਹ ਪਾਈ, ਪ੍ਰਸੰਸਾਮਈ ਭਵਿੱਖਬਾਣੀ ਜੋ ਹੰਦਾਲੀਆਂ ਦਾ ਮੁੱਖ ਏਜੰਡਾ ਸੀ, ਭਰੋਸੇਯੋਗ ਅਤੇ ਮੰਨਣਯੋਗ ਬਣ ਸਕੇ। ਇਹ ਮਿੱਥ, ਹਰ ਤਰ੍ਹਾਂ ਦੀ ਛਪੀ ਜਾਂ ਖਰੜਿਆਂ ਦੇ ਰੂਪ ਵਿਚ ਮਿਲਦੀ *ਜਨਮ ਸਾਖੀ ਬਾਲਾ* ਦੇ ਮੁੱਢ ਵਿਚ ਦਰਜ ਹੋਈ ਮਿਲਦੀ ਹੈ। ਇਸ ਲਈ, ਰਵਾਇਤ ਦਾ ਮੁੱਢ *ਜਨਮ ਸਾਖੀ ਬਾਲਾ* ਨਾਲ ਹੀ ਬੱਝਦਾ ਹੈ ਅਤੇ ਗੁਰੂ ਅੰਗਦ ਦੀ ਹਜ਼ੂਰੀ ਵਿਚ ਲਿਖੇ ਜਾਣ ਦਾਅਵਾ ਵੀ ਇਸੇ ਜਨਮ ਸਾਖੀ ਬਾਰੇ ਹੀ ਕੀਤਾ ਗਿਆ ਹੈ।

*ਜਨਮ ਸਾਖੀ ਬਾਲਾ* ਤੋਂ ਬਾਹਰ ਸਾਖੀ ਪਰੰਪਰਾ ਨਾਲ ਸਬੰਧਤ, ਕਿਸੇ ਵੀ ਲਿਖਤ ਵਿਚ ਇਸ ਕਿਸਮ ਦੀ ਦਾਅਵੇਦਾਰੀ ਨਹੀਂ ਮਿਲਦੀ। ਤਾਜ਼ਾ ਖੋਜ ਦੇ ਸਿੱਟੇ *ਜਨਮ ਸਾਖੀ ਬਾਲਾ* ਨੂੰ ਹੰਦਾਲ ਦੇ ਪੁੱਤਰ ਬਿਧੀ ਚੰਦ ਦੀ ਭਾੜੇ ਦੇ ਗ਼ੈਰ-ਸਿੱਖ ਲੇਖਕ ਤੋਂ 1655-59 ਈ. ਦੀ ਲਿਖਵਾਈ ਲਿਖਤ ਸਿੱਧ ਕਰਦੇ ਹਨ। ਗੁਰੂ ਨਾਨਕ ਤੋਂ 120 ਸਾਲ ਅਤੇ ਗੁਰੂ ਅੰਗਦ ਤੋਂ 100 ਸਾਲ ਬਾਅਦ, ਉਨ੍ਹਾਂ ਬਾਰੇ ਹੋਂਦ ਵਿਚ ਆਈ ਆਧਾਰਹੀਣ ਰਵਾਇਤ ਸਹੀ ਜਾਂ ਸੱਚੀ ਕਿਵੇਂ ਹੋ ਸਕਦੀ ਹੈ ? ਜਦੋਂ ਕਿ ਅਸੀਂ ਚੰਗੀ

ਤਰ੍ਹਾਂ ਜਾਣਦੇ ਹਾਂ ਕਿ ਹੰਦਾਲੀਆਂ ਨੇ ਆਪਣੀ ਡਿੱਗਦੀ ਜਾਂਦੀ ਸਾਖ ਨੂੰ ਠੁੰਮਣਾ ਦੇਣ ਲਈ, ਇਸ ਨੂੰ ਘੜਿਆ ਅਤੇ ਵਿਉਂਤਬੰਦੀ ਨਾਲ ਪ੍ਰਚੱਲਤ ਕੀਤਾ। *ਜਨਮ ਸਾਖੀ ਬਾਲਾ* ਉੱਤਮ ਬਲੱਫ਼ ਮਾਸਟਰੀ ਦੀ ਉਪਜ ਹੈ; ਵਿਚਾਰ ਅਧੀਨ ਰਵਾਇਤ ਸਹੀ ਰੂਪ ਵਿਚ ਇਕ ਬਲੱਫ਼ ਹੀ ਹੈ, ਜਿਸ ਨੂੰ ਸੂਝਵਾਨ ਵਿਦਵਾਨਾਂ ਨੇ ਨਕਾਰਿਆ ਤੇ ਮੁੱਢੋਂ ਰੱਦ ਕੀਤਾ ਹੈ। ਅਗਲੇ ਪ੍ਰਕਰਨਾਂ ਵਿਚ ਅਸੀਂ ਵੇਖਾਂਗੇ ਕਿ *ਜਨਮ ਸਾਖੀ ਬਾਲਾ* ਦੇ ਲੇਖਕ ਨੇ *ਸਾਖੀ ਮਹਲੁ ਪਹਿਲੇ ਕੀ* ਦੀ ਲਿਖਤ ਤੋਂ ਭਰਪੂਰ ਲਾਭ ਲਿਆ ਹੈ। ਵਿਚਾਰਨਯੋਗ ਨੁਕਤਾ ਹੈ; ਜੇ *ਸਾਖੀ ਮਹਲੁ ਪਹਿਲੇ ਕੀ* ਦਾ ਰਚਨਾ ਕਾਲ 1570-74 ਈ. ਹੈ ਤਾਂ ਇਸ 'ਤੇ ਨਿਰਭਰ ਅਤੇ ਇਸ ਤੋਂ ਪੌਣੀ ਸਦੀ ਪਿੱਛੋਂ ਘੜੀ *ਜਨਮ ਸਾਖੀ ਬਾਲਾ* ਬਾਰੇ ਗੁਰੂ ਅੰਗਦ ਦੀ ਹਜ਼ੂਰੀ ਵਿਚ ਲਿਖੇ ਜਾਣ ਦਾ ਤਰਕਹੀਣ ਦਾਅਵਾ ਕਿੰਨਾ ਕੁ ਸਹੀ ਹੋ ਸਕਦਾ ਹੈ?

ਇਸ ਮਿੱਥ ਦੇ ਥੋੜਾ ਬਦਲੇ ਰੂਪ, ਜੋ ਬਾਲਾ ਮਿੱਥ ਨੂੰ ਸੱਚ ਮੰਨਣ ਜਾਂ ਇਸ ਵਿਚ ਵਿਸ਼ਵਾਸ ਰੱਖਣ ਵਾਲੇ 18ਵੀਂ-19ਵੀਂ ਸਦੀ ਦੇ ਹਰ ਲੇਖਕ ਦੀ ਲਿਖਤ ਵਿਚ ਪ੍ਰਾਪਤ ਹੈ, ਜਿਸ ਨਾਲ ਗੁਰ-ਇਤਿਹਾਸ ਅਤੇ ਸਿੱਖ ਚਿੰਤਨ ਔਝੜੀਂ ਪਿਆ, ਦਾ ਵਿਵੇਚਨ ਵੀ ਜ਼ਰੂਰੀ ਹੈ। ਉਸ ਦੀ ਰੂਪ-ਰੇਖਾ ਹੈ : ਬਾਲੇ ਵਾਲੀ ਅਸਲ ਜਨਮ ਸਾਖੀ/ਪੂਰਬ ਪੋਥੀ ਗੁਰੂ ਅੰਗਦ ਦੀ ਆਗਿਆ ਨਾਲ ਉਨ੍ਹਾਂ ਦੀ ਹਜ਼ੂਰੀ ਵਿਚ ਲਿਖੀ ਗਈ, ਇਹ ਜਨਮ ਸਾਖੀ ਜਦੋਂ ਹੰਦਾਲੀਆਂ ਦੇ ਹੱਥ ਆਈ, ਉਨ੍ਹਾਂ ਨੇ ਇਸ ਵਿਚ ਆਪਣੇ ਮੱਤ ਅਤੇ ਏਜੰਡੇ ਮੁਤਾਬਕ ਰਲੇ ਪਾ ਕੇ ਉਹ ਜਨਮ ਸਾਖੀ ਸਿਰਜੀ ਜੋ ਹੰਦਾਲੀਆਂ ਵਾਲੀ ਅਖਵਾਉਂਦੀ ਹੈ; ਉਨ੍ਹਾਂ ਦੀ ਧਾਰਨਾ ਹੈ ਕਿ ਅਸਲ ਜਨਮ ਸਾਖੀ ਹਮੇਸ਼ਾ ਲਈ ਗੁੰਮ ਹੋ ਗਈ ਹੈ।

## ਪਰੰਪਰਾ ਪਰੇਸ਼ਾਨ

ਅਠਾਰ੍ਹਵੀਂ ਸਦੀ ਵਿਚ ਲੰਬੇ ਸੰਘਰਸ਼ ਉਪਰੰਤ ਸਿੱਖ ਪ੍ਰਭੁਤਾ ਦੀ ਸਥਾਪਤੀ ਬਾਅਦ ਜਦੋਂ ਸਿੱਖ ਚੇਤਨਾ ਨੇ ਸੁਰਤ ਸੰਭਾਲੀ, ਹੰਦਾਲੀਆਂ ਨੇ *ਜਨਮ ਸਾਖੀ ਬਾਲਾ* ਦੇ ਪਰਚਾਰ ਅਤੇ ਪਸਾਰ ਨਾਲ ਦੂਰ-ਦੂਰ ਤਕ 'ਬਾਲਾ ਮਿੱਥ' ਦਾ ਜਾਲ ਵਿਛਾਇਆ ਹੋਇਆ ਸੀ। ਇਸ ਦੇ ਅਣਗਿਣਤ ਸਾਦੇ ਅਤੇ ਸੁਚਿਤਰ ਉਤਾਰੇ, ਕਾਰਜਸ਼ੀਲ ਸਿੱਖ ਕੇਂਦਰਾਂ ਉੱਤੇ, ਸਿੱਖੀ ਦੇ ਪਰਚਾਰਕਾਂ, ਲੇਖਕਾਂ ਅਤੇ ਵੱਡੇ ਘਰਾਣੇਦਾਰਾਂ ਦੇ ਹੱਥਾਂ ਵਿਚ ਪੁੱਜ ਚੁੱਕੇ ਸਨ। ਉਂਜ ਤਾਂ, ਇਸ ਕਾਲ ਦੀ ਕੋਈ ਲਿਖਤ ਵੀ *ਜਨਮ ਸਾਖੀ ਬਾਲਾ* ਦੇ ਸਿੱਧੇ ਜਾਂ ਅਸਿੱਧੇ ਪ੍ਰਭਾਵ ਤੋਂ ਮੁਕਤ ਨਹੀਂ ਪਰ, ਦਇਆ ਰਾਮ ਅਬਰੋਲ (*ਬੀ40 ਜਨਮ ਸਾਖੀ*, 1733 ਈ.), ਕੇਸਰ ਸਿੰਘ ਛਿੱਬਰ (*ਬੰਸਾਵਲੀਨਾਮਾ*, 1769 ਈ.), ਸੂਰਤ ਸਿੰਘ (*ਗਿਆਨ ਰਤਨਾਵਲੀ* ਅਤੇ *ਸਿੱਖਾਂ ਦੀ ਭਗਤਮਾਲਾ*, 1778-83 ਈ.), ਅਤੇ ਸਰੂਪ ਦਾਸ ਭੱਲਾ (*ਮਹਿਮਾ ਪ੍ਰਕਾਸ਼*, 1776-1801 ਈ.), ਡੇਰਾ ਬਾਬਾ ਨਾਨਕ ਦੇ ਬੇਦੀ ਘਰਾਣੇਦਾਰ ਬਾਬਾ ਸੁਖਬਾਸੀ (*ਨਾਨਕ ਬੰਸ ਪ੍ਰਕਾਸ*, 1815 ਈ.) ਆਦਿ ਚੰਗੇ ਜਾਣੀਂਦੇ ਲੇਖਕਾਂ ਦੀਆਂ ਲਿਖਤਾਂ ਬਾਲਾ ਮਿੱਥ ਦੇ ਵਿਸ਼ਾਲ ਅਤੇ ਵਿਆਪਕ ਪਰਸਾਰ ਦੀਆਂ ਗਵਾਹੀ ਭਰਦੀਆਂ ਹਨ। ਮਿੱਥ-ਪਰਿਵਰਤਨ ਦਾ ਮੁੱਢ ਭਾਈ ਸੂਰਤ ਸਿੰਘ

ਦੀਆਂ ਲਿਖਤਾਂ ਨਾਲ ਬੱਝਾ, ਜਿਸ ਤੋਂ ਪਿੱਛੋਂ ਆਉਣ ਵਾਲਾ ਹਰ ਛੋਟਾ ਵੱਡਾ ਲੇਖਕ ਪ੍ਰਭਾਵਤ ਹੋਇਆ; ਇਸ ਸਬੰਧ ਵਿਚ ਉਸ ਦੇ ਰੋਲ ਦੀ ਚਰਚਾ ਲਾਹੇਵੰਦ ਰਹੇਗੀ। ਉਸ ਦੀਆਂ ਦੋਵੇਂ ਰਚਨਾਵਾਂ ਵਿਚ ਭਾਵਪੂਰਤ ਹਵਾਲੇ ਪ੍ਰਾਪਤ ਹਨ:

(ੳ) "ਜੋ ਗੋਸਟਿ ਪਹਿਲੀ ਪਾਤਸਾਹੀ ਦੀ ਜੋ ਹੈ ਤਿਸ ਦੇ ਵਿਚਿ ਛੋਟੇ ਮੇਲ ਵਾਲਿਆਂ ਕਈ ਜੁਗਤਾਂ ਅਣਬਣ ਦੀਆਂ ਪਾਇ ਦਿਤੀਆਂ ਹੈਨ ਜਿਸ ਨੋ ਸੁਣ ਕੈ ਸਿਖਾਂ ਦਾ ਸਿਦਕ ਗੁਰੂ ਵਲੋ ਘਟਿ ਜਾਦਾ ਹੈ।"[1]

(ਅ) "ਹੋਰ ਛੋਟੇ ਮੇਲ ਵਾਲੇ ਜਨਮ ਸਾਖੀ ਪੜਨਗੇ॥ ਜਿਨਾਂ ਨੂ ਸਬਦ ਦੀ ਸੋਝੀ ਨ ਹੋਵੇਗੀ ਉਹੁ ਪੜਨਗੇ॥ ਜੋ ਬਾਬੇ ਰੰਘੜ ਦੀ ਬੇਟੀ ਵਿਆਹੀ ਰਾਜੇ ਜਨਕ ਦੇ ਸਿਖ ਹੋਏ ਤੇਲੀ ਦੇ ਘਰਿ ਜਨਮ ਲਿਆ॥ ਏਹ ਛੋਟੇ ਮੇਲਿ ਵਾਲਿਆਂ ਨੇ ਅਜੁਗਤਾ ਪਾਈਆ ਹੈਨ॥"[2]

(ੲ) "ਜੋ ਗੋਸਟਾਂ ਅਗੇ ਹੋਈਆਂ ਹੈਨ ਸੋ ਛੋਟੇ ਮੇਲ ਵਾਲਿਆਂ ਨੇ ਗੋਸਟ ਵਿਚ ਆਪਣੇ ਮਤ ਦੀਆਂ ਬਾਤਾਂ ਲਿਖ ਛੋਡੀਆਂ ਹੈਨ। ਜੋ ਬਾਬੇ ਰੰਘੜੀ ਦੀ ਬੇਟੀ ਵਿਵਾਹੀ ਹੈ। ਤੇ ਗੁਰੂ ਨਾਨਕ ਜੀ ਰਾਜੇ ਜਨਕ ਦੇ ਸਿਖ ਹੈਨ।"[3]

ਉੱਕਤ ਟੂਕਾਂ ਦੀ ਮੁੱਖ ਸੁਰ, 'ਛੋਟੇ ਮੇਲ' ਵਾਲਿਆਂ ਵੱਲੋਂ ਬਾਬੇ ਦੀਆਂ ਅੱਗੇ ਹੋਈ ਗੋਸ਼ਟ/ਜਨਮ ਸਾਖੀ ਵਿਚ ਅਣਬਣ ਦੀਆਂ ਜੁਗਤਾਂ/ਅਜੁਗਤਾਂ ਪਾ ਕੇ ਸਿੱਖਾਂ ਦੇ ਸਿਦਕ ਨੂੰ ਡੁਲਾਉਣ ਨਾਲ ਸਬੰਧਤ ਹੈ। ਲੇਖਕ ਨੇ ਇਸ ਪਰਿਕਲਪਣਾ ਨੂੰ ਭਾਈ ਗੁਰਦਾਸ ਦੀ ਵਾਰ *ਗਿਆਨ ਰਤਨਾਵਲੀ* ਦੇ ਰਚੇ ਜਾਣ ਦੇ ਕਾਰਨ ਦੇ ਤੌਰ 'ਤੇ ਉਥਾਨਕਾ ਵਜੋਂ ਵਾਰ ਦੀ ਟੀਕਾ ਕਰਦਿਆਂ ਵਰਤਿਆ ਹੈ, ਪਰ ਇਸ ਕੁਤਾਹੀ ਅਤੇ ਗਲਤ-ਬਿਆਨੀ ਕਾਰਨ ਕੁਲੱਛਣੇ ਇਤਿਹਾਸਕ ਵਿਗਾੜ ਦਾ ਮੁੱਢ ਬੱਝਿਆ। ਮੀਣੇ ਅਤੇ ਛੋਟੇ ਮੇਲ ਪਦਾਂ ਦੀ ਇਕ ਥਾਂ ਅਤੇ ਇੱਕੋ ਪ੍ਰਸੰਗ ਵਿਚ ਹੋਈ ਵਰਤੋਂ ਨਾਲ ਇਹ ਪ੍ਰਭਾਵ ਵੀ ਪੈਂਦਾ ਹੈ ਕਿ ਅਣਬਣ ਦੀਆਂ ਜੁਗਤਾਂ ਜਿਨ੍ਹਾਂ ਦਾ ਜ਼ਿਕਰ ਕੀਤਾ ਗਿਆ ਹੈ, ਪਹਿਲਾਂ ਹੋਈਆਂ ਗੋਸ਼ਟਾਂ/ਜਨਮ ਸਾਖੀ ਵਿਚ ਰਲਾਉਣ ਲਈ ਮੀਣੇ ਅਥਵਾ ਪਿਰਥੀ ਚੰਦ ਕਾ ਲਾਣਾ ਜ਼ਿੰਮੇਵਾਰ ਹੈ, ਜਦੋਂ ਕਿ ਇਹ ਅਜੁਗਤਾਂ, ਅਸਲ ਵਿਚ 1656-59 ਈ. ਵਿਚ ਲਿਖੀ *ਜਨਮ ਸਾਖੀ ਬਾਲਾ* ਦੇ ਖੰਡੂਹੇ ਲੇਖਕ ਗੋਰਖ ਦਾਸ ਦੀਆਂ ਘਾੜਤਾਂ ਹਨ। ਸੂਰਤ ਸਿੰਘ ਦੇ ਸਾਹਮਣੇ *ਜਨਮ ਸਾਖੀ ਬਾਲਾ* ਸੀ - ਸੁਚਿਤਰ ਵੀ ਜ਼ਰੂਰ ਹੋਵੇਗੀ। ਬਾਲੇ ਸਮੇਤ ਇਸ ਵਿਚਲੀ ਸਮੱਗਰੀ ਨੂੰ ਉਸ ਨੇ ਕਬੂਲਿਆ, ਅਨੁਕੂਲਿਆ ਤੇ ਵਰਤਿਆ ਹੈ, ਜਿਸ ਦਾ ਭਾਵ ਹੈ ਕਿ ਉਸ ਨੂੰ ਇਨ੍ਹਾਂ 'ਅਜੁਗਤਾਂ' ਦੇ ਬਾਲਾ-ਖ਼ਾਸ ਪ੍ਰਕਿਰਤੀ ਅਤੇ ਇਨ੍ਹਾਂ ਦੇ ਸਰੋਤ ਬਾਰੇ ਕੋਈ ਭੁਲੇਖਾ ਨਹੀਂ ਸੀ ਲੱਗ ਸਕਦਾ। *ਸਿੱਖਾਂ ਦਾ ਛੋਟਾ ਮੇਲ*, (2009) ਦੇ ਵੱਡੇ ਖੋਜੀਆਂ, ਪ੍ਰੋ. ਪ੍ਰੀਤਮ ਸਿੰਘ ਅਤੇ ਜੋਗਿੰਦਰ ਸਿੰਘ ਆਹਲੂਵਾਲੀਆ, ਨੂੰ ਮੀਣਿਆਂ ਦੇ ਰਚੇ ਸਮੂਹ ਸਾਹਿਤ ਵਿੱਚੋਂ ਲੇਸ ਮਾਤਰ ਵੀ ਕੋਈ 'ਅਜੁਗਤ' ਨਹੀਂ ਲੱਭੀ।

ਇਹ ਤੱਥ ਵੀ ਧਿਆਨ ਮੰਗਦਾ ਹੈ ਕਿ ਛੋਟਾ ਜਾਂ ਵੱਡਾ ਮੇਲ ਭਾਈ ਗੁਰਦਾਸ

---

1. *ਗਿਆਨ ਰਤਨਾਵਲੀ*, ਸੰਪਾ. ਜਸਬੀਰ ਸਿੰਘ ਸਾਬਰ, ਅੰਮ੍ਰਿਤਸਰ 1993, ਪੰਨਾ 193.
2. *ਉਹੀ*, ਪੰਨਾ 629.
3. *ਸਿੱਖਾਂ ਦੀ ਭਗਤਮਾਲਾ*, ਸਾਖੀ 160.

ਵੇਲੇ ਸਿੱਖ ਸੰਗਤਾਂ ਦੀ ਵਿਸ਼ੇਸ਼ਤਾ ਨੂੰ ਵਖਰਿਆਉਣ ਲਈ ਆਮ ਵਰਤੇ ਜਾਂਦੇ ਪਦ ਸਨ। ਸੰਭਾਵਨਾ ਬਣੀ ਹੋਈ ਹੈ ਕਿ ਭਾਈ ਸੂਰਤ ਸਿੰਘ ਨੇ 'ਛੋਟਾ ਮੇਲ' ਅਰਥਾਤ ਘਟੀਆ ਢਾਣੀ ਹੰਦਾਲੀਆਂ ਲਈ ਵਰਤਦਿਆਂ, ਨਾਲ ਹੀ ਉਨ੍ਹਾਂ ਨੂੰ ਨਿੰਦਣ ਲਈ, ਸਿੱਖ ਮੁਹਾਵਰੇ ਅਨੁਸਾਰ ਵਰਤਿਆ ਜਾਂਦਾ ਪਦ 'ਮੀਣੇ' ਵੀ ਉਨ੍ਹਾਂ ਪਰਥਾਇ ਵਰਤ ਲਿਆ ਹੋਵੇ। ਪਰ ਸਿੱਖ ਪਰੰਪਰਾ ਵਿਚ ਪਿਰਥੀ ਚੰਦ ਲਈ ਮੀਣਾ ਪਦ ਮਖ਼ਸੂਸ ਹੋ ਜਾਣ ਕਾਰਨ ਆਮ ਤੋਂ ਖ਼ਾਸ ਨਾਂ ਬਣ ਚੁੱਕਿਆ ਸੀ। ਸਿੱਟੇ ਵਜੋਂ, ਭਾਈ ਸੂਰਤ ਸਿੰਘ ਦੇ ਵਰਤੇ ਇਸ ਆਮ ਸੰਕੇਤਕ ਨੇ ਪਿਰਥੀ ਚੰਦ ਕੇ ਟਕਸਾਲੀ ਮੀਣਿਆਂ ਵਿਰੁੱਧ ਅਕਾਰਨ ਹੀ ਤਰਿਸਕਾਰ ਦੀ ਭਾਵਨਾ ਨੂੰ ਉਤੇਜਤ ਕੀਤਾ। ਇਹ ਵੱਖਰੀ ਗੱਲ ਹੈ ਕਿ ਪਿੱਛੋਂ ਆਉਣ ਵਾਲੇ ਕਿਸੇ ਵੀ ਸਮਝਦਾਰ ਲੇਖਕ ਨੇ ਇਸ ਨੂੰ ਨਹੀਂ ਚੁੱਕਿਆ। ਵੀਹਵੀਂ ਸਦੀ ਦੇ 70ਵਿਆਂ ਵਿਚ ਕੁਝ ਸਨਕੀ ਕਿਸਮ ਦੇ ਬਾਦੀਆਂ ਨੇ, ਬਾਬੇ ਦੇ ਜਨਮ ਦਿਵਸ ਬਾਰੇ ਅਜੀਬੋ-ਗ਼ਰੀਬ ਕਿਆੜੇ ਲਾਉਣ ਲਈ ਇਸ ਨੂੰ ਜ਼ਰੂਰ ਵਰਤਿਆ।[1] ਤਾਂ ਵੀ, ਇਸ ਨਾਲ ਸਿੱਖ ਪਰੰਪਰਾ ਵਿਚ 'ਮੀਣੇ' ਤੇ 'ਛੋਟਾ ਮੇਲ' ਸਮਾਨਾਰਥਕ ਪਦ ਹੋ ਨਿਬੜੇ ਹਨ।

ਅਸੀਂ ਇਹ ਵੀ ਜਾਣਦੇ ਹਾਂ ਕਿ ਭਾਈ ਗੁਰਦਾਸ ਦੀ ਵਾਰ *ਗਿਆਨ ਰਤਨਾਵਲੀ* ਰਚਣ ਦਾ ਮੰਤਵ "ਗੁਰੂ ਕੇ ਬਚਨ ਤੇ ਮੀਣਿਆਂ ਬਚਨ ਭਿੰਨਿ ਭਿੰਨਿ ਕਰ"[2] ਕਰ ਦੇਣ - ਜਿਵੇਂ ਇਸ ਦੀ ਉਥਾਨਕਾ ਵਿਚ ਦੱਸਿਆ ਹੈ - ਦੀ ਥਾਂ ਸੀਹਾਂ ਉਪਲ ਦੀ ਅਧੂਰੀ ਰਹਿ ਗਈ *ਸਾਖੀ ਮਹਲੁ ਪਹਿਲੇ ਕੀ* ਦੀਆਂ ਖ਼ਾਲੀ ਥਾਵਾਂ ਭਰਨਾ ਸੀ। ਭਾਈ ਗੁਰਦਾਸ ਦੇ ਸਮੇਂ ਤਕ ਤਾਂ ਨਾ ਅਣਬਣ ਦੀਆਂ ਜੁਗਤਾਂ ਲਈ ਬਦਨਾਮ *ਜਨਮ ਸਾਖੀ ਬਾਲਾ* ਹੋਂਦ ਵਿਚ ਆਈ ਸੀ ਨਾ ਇਸ ਦੇ ਸਿਰਜਕ ਹਾਲੇ ਜੰਮੇ ਸਨ। ਇਹ ਭੰਬਲਭੂਸਾ ਭਾਈ ਸੂਰਤ ਸਿੰਘ ਦੀ ਉਕਤ ਕੀਤੀ ਇਤਿਹਾਸਕ ਬੱਜਰ ਗ਼ਲਤੀ ਨੇ ਪਾਇਆ ਹੈ। ਭਾਈ ਸੂਰਤ ਸਿੰਘ ਵੱਲੋਂ ਵਾਰ-ਵਾਰ ਦੁਹਰਾਈ ਗਈ "ਬਾਬੇ ਰੰਘੜੀ ਦੀ ਬੇਟੀ ਵਿਵਾਹੀ ਹੈ" ਉਕਤੀ ਇਸ ਨੂੰ ਸਪੱਸ਼ਟ ਪੋਥੀ ਹਰਿਜੀ[3] ਨਾਲ ਜੋੜਦੀ ਹੈ, ਜਿਸ ਵਿਚ ਰੰਘੜੀ ਵਿਆਹੁਣ ਵਾਲੀ ਸਾਖੀ, ਹੰਦਾਲੀ ਲੇਖਕ ਨੇ ਮੀਣਿਆਂ ਦੇ ਲਿਖਾਰੀ ਕੇਸੋ ਦਾਸ ਰਾਹੀਂ ਮਲਕੜੇ ਜਿਹੇ ਆਪ ਪਲਾਂਟ ਕਰਵਾਈ ਸੀ। ਭਾਈ ਸੂਰਤ ਸਿੰਘ ਵੱਲੋਂ ਹੀਣਿਆਂ ਦੀ ਬਦਕਾਰੀ ਲਈ ਮੀਣਿਆਂ ਦੀ ਕੀਤੀ ਚਾਂਦਮਾਰੀ ਚਿੰਤਨਹੀਣ ਅਤੇ ਅਨਉੱਚਿਤ ਤਾਂ ਹੈ ਹੀ, ਖ਼ਤਰਾਮੁਖੀ ਕਾਰਵਾਈ ਵੀ ਜ਼ਰੂਰ ਹੈ।

ਬਾਬੇ ਦਾ ਪਿਛਲੇ ਜਨਮ ਰਾਜੇ ਜਨਕ ਦਾ ਸਿੱਖ ਅਤੇ ਤੇਲੀ ਦੇ ਘਰਿ ਜਨਮ, ਮੰਦੋਤ ਰੰਘੜੀ ਨੂੰ ਆਪਣੀ ਇਮਾਨਤ ਦੱਸ ਕੇ ਸਹਿਵਾਸ ਲਈ ਘਰ ਪਾਉਣਾ, ਵਿਸ਼ੇਸ਼ ਕਰ ਕੇ ਬਾਲਾ ਖ਼ਾਸ ਹੰਦਾਲੀ ਘਾੜਤਾਂ ਹਨ, ਜਿਨ੍ਹਾਂ ਦਾ ਲਿਖਤੀ ਤੇ ਸਚਿਤਰ ਸਬੂਤ *ਜਨਮ ਸਾਖੀ ਬਾਲਾ* ਦੇ ਰੂਪ ਵਿਚ ਲੇਖਕ ਦੇ ਨੱਕ ਹੇਠ ਸੀ; ਰੰਘੜੀ ਨਾਲ ਵਿਆਹ ਕੇਵਲ ਤੇ ਕੇਵਲ *ਪੋਥੀ ਹਰਿਜੀ* ਕਰਵਾਉਂਦੀ ਹੈ। ਸੰਭਵ ਹੈ ਇਸ ਬਾਬਤ ਦੱਸ ਕੇ ਉਸ ਨੂੰ ਵਰਗਲਾਇਆ ਗਿਆ, ਜਿਸ ਦੇ ਪ੍ਰਭਾਵ ਹੇਠ ਉਸ ਨੇ ਮੀਣੇ ਅਤੇ *ਛੋਟੇ*

1. *ਵਸਾਖ ਨਹੀਂ ਕੱਤਕ*, ਈਸ਼ਰ ਸਿੰਘ ਨਾਰਾ, ਪੰਨੇ 110-11.
2. *ਕਿਰਤੋਕਤ*, ਪੰਨਾ 169.
3. ਵੇਖੋ, ਜ਼ਮੀਮਾ 2, ਦਾਸਤਾਨ ਦਸ ਨੰਬਰੀ।

ਮੇਲ ਨੂੰ ਰਲਗੱਡ ਕਰ ਦਿੱਤਾ। ਆਪੂੰ ਸਿਰਜੇ ਰਲਗੱਡ ਨੂੰ ਅਤੇ ਜਾਣਦਿਆਂ-ਬੁੱਝਦਿਆਂ ਪਾਏ ਭੰਬਲਭੂਸੇ ਨੂੰ ਕਿਹੜੇ ਪਰਮਹੰਸ ਵੱਲੋਂ ਨਿਖੇੜੇ ਜਾਣ ਦੀ ਤੁਵੱਕੋ ਉਸ ਨੂੰ ਸੀ ? ਤੇ ਕਿਉਂ ? ਸਥਿਤੀ ਦਾ ਵਿਅੰਗ ਹੀ ਸਮਝੋ ਕਿ ਉਹ ਆਪ ਹੀਣਿਆ ਅਤੇ ਮੀਣਿਆਂ ਦਾ ਨਿਖੇੜ ਵੀ ਨਾ ਕਰ ਸਕਿਆ, ਹੰਦਾਲੀਆਂ ਦੀ ਚੋਗ ਚੁਗ ਕੇ ਗੁਰ-ਇਤਿਹਾਸ ਦੀ ਚਾਲ ਹੀ ਵਿਗਾੜ ਦਿੱਤੀ।

## ਸ਼ਿਕਰੇ, ਸ਼ਿਕਾਰ ਹੋਏ

ਸ਼ਿਕਰਿਆਂ ਦੇ ਫਾਹੀਵਾਲ ਇਨ੍ਹਾਂ ਨੂੰ ਫਾਹੁਣ ਲਈ ਫੰਗਾਂ ਵਾਲੀ ਮਸਨੂਈ ਚਿੜੀਨੁਮਾ ਜੰਤਰ (lure) ਦੀ ਵਰਤੋਂ ਕਰਦੇ ਹਨ, ਜਿਸ ਵਿੱਚੋਂ ਉਨ੍ਹਾਂ ਨੂੰ ਖ਼ੁਰਾਕ ਦੀ ਚੋਗ ਮਿਲਦੀ ਹੈ। ਭਾਈ ਸੂਰਤ ਸਿੰਘ ਵੱਲੋਂ 'ਬਾਬੇ ਰੰਘੜੀ ਦੀ ਬੇਟੀ ਵਿਵਾਹੀ ਹੈ' ਦੀਆਂ ਲਾਈਆਂ ਦੂਹਰੀਆਂ-ਤੀਹਰੀਆਂ ਟਪਾਰਾਂ ਦੱਸਦੀਆਂ ਹਨ ਕਿ ਉਸ ਨੂੰ ਵਰਗਲਾਉਣ ਲਈ *ਪੋਥੀ ਹਰਿਜੀ* ਵਾਲੀ ਮਸਨੂਈ ਚਿੜੀ ਦੀ ਚੋਗ ਚੁਗਾਈ ਗਈ। ਇਸ ਮੰਤਰ ਨੂੰ ਗ਼ੁਸੈਲੇ ਰਤਨ ਸਿੰਘ ਭੰਗੂ[1] 'ਤੇ ਵੀ ਅਜ਼ਮਾਇਆ ਗਿਆ, ਸਫਲਤਾ ਮਿਲੀ। ਪੜਤਾਲ ਦੱਸਦੀ ਹੈ ਕਿ ਸੂਰਤ ਸਿੰਘ ਪਾਸ *ਪੋਥੀ ਹਰਿਜੀ* ਨਹੀਂ ਸੀ। ਵਰਗਲਾਏ ਜਾਣ ਦੀ ਇਕ ਹੋਰ ਉਦਾਹਰਨ ਕੌਲਸਰ ਵਾਲੀ ਸਾਖੀ ਦੇ ਰੂਪ ਵਿਚ ਉਸ ਦੀ ਰਚੀ *ਸਿੱਖਾਂ ਦੀ ਭਗਤਮਾਲਾ* ਵਿਚ ਪ੍ਰਾਪਤ ਹੈ, ਜਿਸ ਵਿਚ ਲਾਹੌਰ ਦੇ ਕਾਜ਼ੀ ਦੀ ਬੇਟੀ ਕੌਲਾਂ ਨੂੰ ਖਿਸਕਾ ਕੇ ਲਿਆਂਦੀ ਹੋਈ ਅਤੇ ਕੌਲਸਰ ਉਸ ਦੀ ਯਾਦ ਵਿਚ ਰਚਿਆ ਗਿਆ ਦੱਸਿਆ ਹੈ। ਗੁਰੂ ਹਰਿਗੋਬਿੰਦ ਸਾਹਿਬ ਦੀ ਚੌਥੀ ਪਤਨੀ ਕਮਲਾ ਦੇਈ ਜੋ ਪੱਟੀ ਦੇ ਖੱਤਰੀ ਭਾਈ ਕਿਸਨ ਦਾਸ ਕੁਮਰਾਉ ਦੀ ਸਪੁੱਤਰੀ ਸੀ, ਨੂੰ ਮੁਸਲਮਾਨੀ ਅਤੇ ਕਾਜ਼ੀ ਦੀ ਬੇਟੀ ਕੌਲਾਂ ਬਣਾ ਦੇਣਾ, ਭਾਈ ਸੂਰਤ ਸਿੰਘ ਦੇ ਸਮਕਾਲੀ ਹੰਦਾਲ-ਕਿਆਂ - ਸਰਨਦਾਸ ਜੋ ਅਤਿ ਦਰਜੇ ਦਾ ਲੰਪਟ ਤੇ ਦੁਰਾਚਾਰੀ ਸੀ ਅਤੇ ਉਸ ਦੇ ਪੁੱਤਰ ਬਿਸੰਭਰ ਦਾਸ ਜਿਸ ਨੇ ਸ਼ਾਨਦਾਰ ਖ਼ਾਨਦਾਨੀ ਰਵਾਇਤ ਅਨੁਸਾਰ ਇਕ ਮੁਸਲਮਾਨੀ ਘਰ ਵਸਾਈ ਹੋਈ ਸੀ - ਦਾ ਮਾਅਰਕਾ ਸੀ। ਇਨ੍ਹਾਂ ਨੇ ਗੁਰੂ ਹਰਿਗੋਬਿੰਦ ਸਾਹਿਬ ਬਾਬਤ ਵੀ ਉੱਕਤ ਮਿੱਥ ਘੜ ਕੇ ਪਲਾਂਟ ਕਰਵਾਈ, ਜਿਸ ਨਾਲ ਇਸ ਨਿਰਾਧਾਰ ਘਾੜਤ ਨੂੰ, *ਸਿੱਖਾਂ ਦੀ ਭਗਤਮਾਲਾ* ਰਾਹੀਂ, ਸਿੱਖ ਇਤਿਹਾਸ ਵਿਚ ਦਾਖ਼ਲਾ ਮਿਲਿਆ। ਆਪਣੀ ਲਿਖਤ ਨੂੰ ਪਰਮਾਣਕ ਦਰਸਾਉਣ ਲਈ ਲੇਖਕ ਵੱਲੋਂ ਇਸ ਨੂੰ ਭਾਈ ਮਨੀ ਸਿੰਘ ਦੀ ਮੁਖਾਗਰ ਦੱਸਣ ਦੀ ਵਰਤੀ ਜੁਗਤ, ਜੋ ਛੇਤੀ ਹੀ ਰੂੜ੍ਹੀਬੱਧ ਰੂਪ ਧਾਰ ਗਈ, ਨੇ ਹੰਦਾਲੀਆਂ ਦਾ ਕੰਮ ਬਹੁਤ ਸੁਖਾਲਾ ਕਰ ਦਿੱਤਾ। ਭਾਈ ਸੂਰਤ ਸਿੰਘ ਨੂੰ ਗੁਮਰਾਹ ਕਰਨ ਦਾ ਕੰਮ ਦਰਬਾਰ ਸਾਹਿਬ ਵਿਚ ਸਰਗਰਮ ਹੰਦਾਲੀ ਹੀਣੇ-ਮੇਲ ਦੇ ਕਿਸੇ ਗੁਮਾਸ਼ਤੇ ਦਾ ਸੀ, ਪਰ ਇਸ ਨਾਲ ਗੁਰ-ਇਤਿਹਾਸ ਕਲੰਕਤ ਹੋ ਗਿਆ।

ਹੰਦਾਲੀਏ ਮੱਧ 17ਵੀਂ ਸਦੀ ਈਸਵੀ ਤੋਂ ਪਰਗਣਿਆਂ ਦੇ ਪ੍ਰਬੰਧਕ ਚੌਧਰੀਆਂ ਵਿਚ ਸ਼ਾਮਲ ਹੋ ਕੇ ਲਾਹੌਰ ਦੇ ਮੁਗ਼ਲ/ਪਠਾਣ ਹਾਕਮਾਂ ਦੇ ਸਹਾਇਕ ਤੇ ਸਮਰਥਕ

---

1. ਭੰਗੂ, ਮੱਸੇ ਰੰਘੜ ਦਾ ਸਿਰ ਵੱਢਣ ਵਾਲੇ ਭਾਈ ਮਹਿਤਾਬ ਸਿੰਘ ਮੀਰਾਂਕੋਟੀਏ ਦਾ ਪੋਤਾ ਸੀ, ਇਸ ਦੇ ਪਰਿਵਾਰ ਨੇ ਹੰਦਾਲੀਆਂ ਹੱਥੋਂ ਬੜੇ ਕਸ਼ਟ ਝੱਲੇ, ਉਹ ਇਨ੍ਹਾਂ ਦਾ ਕਠੋਰ ਨੁਕਤਾਚੀਨ ਸੀ, ਪਰ ਉਹ ਵੀ ਇਨ੍ਹਾਂ ਦੇ ਗੁਮਾਸ਼ਤੇ ਦਾ ਅਸਲਾ ਜਾਣ ਨਾ ਸਕਿਆ, ਚੋਗਾ ਚੁਗ ਗਿਆ।

ਬਣੇ ਹੋਏ ਸਨ। ਦੋ ਲੱਖ ਰੁਪਏ ਦੀ ਆਮਦਨੀ ਵਾਲਾ ਪਰਗਣਾ ਜੰਡਿਆਲਾ, ਦੇਵੀਦਾਸਪੁਰ, ਕੋਟਲੀ ਆਦਿ ਉਨ੍ਹਾਂ ਦੇ ਪ੍ਰਬੰਧ ਹੇਠ ਸਨ ਅਤੇ ਪੰਜ ਸੌ ਘੋੜ ਅਸਵਾਰ ਨੌਕਰ ਰੱਖਿਆ ਹੋਇਆ ਸੀ।[1] ਇਹ ਲੋਕ ਹਰ ਸਥਾਪਤੀ ਦੀ ਇਕ ਇਕਾਈ ਵਜੋਂ ਵਿਚਰਦੇ ਰਹੇ। ਮਿਸਲਾਂ ਦੇ ਦੌਰ ਵਿਚ ਇਹ ਵੇਲੇ ਦੇ ਸਿੱਖ ਹਾਕਮਾਂ ਨੂੰ ਨਜ਼ਰਾਨਾ ਦੇ ਕੇ ਉਨ੍ਹਾਂ ਦੇ ਸਮਰਥਕ ਬਣ ਗਏ। ਸਿੱਖ ਮਿਸਲਦਾਰੀ ਸਮੇਂ ਇਨ੍ਹਾਂ ਦਾ ਰਸੂਖ਼ ਵਿਚ ਬਹੁਤ ਵਾਧਾ ਹੋਇਆ। ਰਤਨ ਸਿੰਘ ਭੰਗੂ ਦੀ ਸੂਚਨਾ ਮੁਤਾਬਕ ਉਹ ਆਪਣਾ ਰਸੂਖ਼ ਵਰਤ ਕੇ ਦਰਬਾਰ ਸਾਹਿਬ ਤੋਂ ਚੰਦੋਆ, ਕਈ ਵਾਰ ਜੰਡਿਆਲੇ ਮੰਗਵਾ ਲੈਂਦੇ ਸਨ[2], ਠੀਕ ਓਦੋਂ ਜਦੋਂ ਸਿੱਖ ਸਰਦਾਰਾਂ ਵੱਲੋਂ ਥਾਪਿਆ ਸੂਰਤ ਸਿੰਘ ਦਰਬਾਰ ਸਾਹਿਬ ਦੇ ਸਰਬਰਾਹ ਵਜੋਂ ਕਾਰਜਸ਼ੀਲ ਸੀ, ਅਤੇ ਚਾਰ ਪਿੰਡਾਂ ਦੀ ਜਗੀਰ ਉਸ ਨੂੰ ਮਿਲੀ ਹੋਈ ਸੀ। ਲੰਬੇ ਸਮੇਂ ਤੋਂ ਇੰਤਜ਼ਾਮੀਆਂ ਢਾਂਚੇ ਨਾਲ ਜੁੜੇ ਰਹੇ ਹੋਣ ਕਾਰਨ ਹੰਦਾਲੀਏ ਹਾਲਾਤ ਨੂੰ ਆਪਣੇ ਹੱਕ ਵਿਚ ਬਾਖ਼ੂਬੀ ਭੁਗਤਾਉਣਾ ਜਾਣਦੇ ਸਨ। ਉਨ੍ਹਾਂ ਨੇ ਦਰਬਾਰ ਸਾਹਿਬ ਦੇ ਪ੍ਰਬੰਧਕੀ ਢਾਂਚੇ ਵਿਚ ਵੀ ਆਪਣੇ ਬਣਾਏ ਬਾਰਸੂਖ਼ ਸੈੱਲ ਰਾਹੀਂ 'ਰੰਘੜੀ' ਅਤੇ 'ਕੌਲਾਂ' ਸਬੰਧੀ ਆਪਣੀਆਂ ਘਾੜਤਾਂ ਦਾ, ਸੂਰਤ ਸਿੰਘ ਵੱਲੋਂ ਤਿਆਰ ਕੀਤੀਆਂ ਜਾ ਰਹੀਆਂ ਰਚਨਾਵਾਂ ਵਿਚ ਪ੍ਰਵੇਸ਼ ਸੰਭਵ ਬਣਾਇਆ। ਅਣਬਣ ਦੀਆਂ ਜੁਗਤਾਂ ਲਈ ਹੀਣੇ-ਮੇਲ ਦਾ ਨਾਂ ਲੈਣ ਦੀ ਉਸ ਦੀ ਜਕੋ-ਤਕੀ, ਉਨ੍ਹਾਂ ਦੀ ਥਾਂ ਮੀਣਿਆਂ ਦੀ ਬੇਤੁਕੀ ਤੇ ਬੇਜਾ ਲਪੇਟ, ਹੰਦਾਲੀ ਹੱਥਕੰਡਿਆਂ ਦਾ ਸ਼ਿਕਾਰ ਹੋਣ ਦੀ ਉਸ ਦੀ ਤਤਪਰਤਾ, ਸੂਰਤ ਸਿੰਘ ਦੀ ਕਸੂਰਵਾਰੀ (culpability) ਦੀਆਂ ਉੱਘੜਵੀਆਂ ਨਿਸ਼ਾਨੀਆਂ ਹਨ, ਜਿਨ੍ਹਾਂ ਦਾ ਲੇਖਾ-ਜੋਖਾ ਸਿੱਖ ਇਤਿਹਾਸ ਨੇ ਅਜੇ ਕਰਨਾ ਹੈ। ਇਹ ਵੀ ਸੰਭਵ ਹੈ ਕਿ ਹੰਦਾਲੀਆਂ ਦੇ ਰਸੂਖ਼ ਦੀ ਬਦੌਲਤ ਪਏ ਦਬਾਉ ਕਾਰਨ ਭਾਈ ਸੂਰਤ ਸਿੰਘ ਨੇ ਅਣਬਣ ਦੀਆਂ ਜੁਗਤਾਂ ਲਈ ਦੋਸ਼ ਸਿੱਧਾ ਹੰਦਾਲੀਆਂ ਸਿਰ ਧਰਨ ਦੀ ਥਾਂ, ਮੀਣਿਆਂ ਸਿਰ ਮੜ੍ਹ ਦਿੱਤਾ ਹੋਵੇ। ਹੰਦਾਲੀਆਂ ਦਾ ਸਿੱਧਾ ਨਾਂ ਲੈਣ ਤੋਂ ਸੰਗਾਊ, ਉਨ੍ਹਾਂ ਲਈ ਕੋਮਲ-ਬਚਨ ਯਾਨੀ 'ਛੋਟਾ ਮੇਲ' ਦੀ ਵਰਤੋਂ, ਜੋ ਗੁਰ-ਸੰਗਤ ਵਾਲੀ ਸ਼ਬਦਾਵਲੀ ਦੀ ਦੁਰਵਰਤੋਂ ਦੇ ਬਰਾਬਰ ਹੈ, ਦੀ ਹੋਰ ਕੀ ਵਜ੍ਹਾ ਹੋ ਸਕਦੀ ਹੈ ? ਭਾਈ ਸੂਰਤ ਸਿੰਘ ਦੇ ਸਮੇਂ ਹੰਦਾਲੀਆਂ ਦੀ ਹਕੀਕਤ ਕੋਈ ਲੁਕੀ-ਛਿਪੀ ਕਹਾਣੀ ਨਹੀਂ ਸੀ, ਇਹ ਤੱਥ ਪ੍ਰਾਪਤ ਲਿਖਤੀ ਦਸਤਾਵੇਜ਼ਾਂ ਤੋਂ ਪਰਮਾਣਤ ਹੁੰਦਾ ਹੈ। ਹਕੀਕਤ ਤੋਂ ਅੱਖਾਂ ਮੀਚ ਕੇ, ਉਸ ਦਾ ਮੀਣਿਆਂ ਦੀ ਕੀਮਤ 'ਤੇ ਹੀਣਿਆਂ ਦਾ ਪੂਰਿਆ ਪੱਖ ਗੰਭੀਰ ਸਵਾਲ ਖੜੇ ਕਰਦਾ ਹੈ।

## ਸਿੱਧਰੇ ਨਿਧਰੇ ਨਿਸਚੇ

ਭਾਈ ਸੂਰਤ ਸਿੰਘ ਦੀ ਰਚਨਾ *ਗਿਆਨ ਰਤਨਾਵਲੀ* ਦਾ ਅਧਿਐਨ ਦੱਸਦਾ ਹੈ ਕਿ ਉਸ ਨੇ *ਪੁਰਾਤਨ ਜਨਮ ਸਾਖੀ* ਨੂੰ ਵੀ ਸਰੋਤ ਵਜੋਂ ਵਰਤਿਆ ਤੇ ਇਸ ਰਾਹੀਂ *ਸਾਖੀ ਮਹਲੁ ਪਹਿਲੇ ਕੀ* ਜੋ ਪਰਾਰੰਭਕ ਸਾਖੀ ਹੈ, ਦੀ ਸਾਰੀ ਸਮੱਗਰੀ ਵਿਲੀਨ ਹੋਈ

1. *ਤਵਾਰੀਖ਼ ਗੁਰੂ ਖ਼ਾਲਸਾ*, ਗਿ. ਗਿਆਨ ਸਿੰਘ, ਹਿੱਸਾ ਦੂਜਾ, ਪਟਿਆਲਾ 1970, ਪੰਨਾ 204.
2. *ਸ੍ਰੀ ਗੁਰ ਪੰਥ ਪ੍ਰਕਾਸ਼*, ਸੰਪਾ. ਬਲਵੰਤ ਸਿੰਘ ਢਿੱਲੋਂ, ਸਿੰਘ ਬ੍ਰਦਰਜ਼, ਅੰਮ੍ਰਿਤਸਰ 2004, ਪੰਨਾ 181.

ਮਿਲਦੀ ਹੈ। ਜੇ ਉਹ ਫੇਰ ਵੀ ਕਿਸੇ ਪਹਿਲੀ ਜਨਮ ਸਾਖੀ ਦੀ ਹੋਂਦ ਵਿਚ ਰਲੇ ਪਾਏ ਦਾ ਕਾਇਲ ਹੈ ਤਾਂ ਇਹ ਵੱਡਾ ਵਿਰੋਧਾਭਾਸ ਹੈ, ਜਿਸ ਦੇ ਉਸ ਵੇਲੇ ਦੇ ਸਾਰੇ ਸਿੱਖ ਗਰੰਥਕਾਰ, ਇਕ-ਦੋ ਨੂੰ ਛੱਡ ਕੇ, ਸ਼ਿਕਾਰ ਹੋਏ। ਗੋਰਖ ਦਾਸ ਦੀ ਸੰਮੋਹਣ ਮਾਇਆ ਦਾ ਭਰਮਾਇਆ ਅਤੇ ਭਾਈ ਸੂਰਤ ਸਿੰਘ ਦੀਆਂ ਲਿਖਤਾਂ ਤੋਂ ਸੰਕੇਤ ਲੈ ਕੇ ਸੰਤੋਖ ਸਿੰਘ, ਜੋ ਉਸ ਦੇ ਪੁੱਤਰ ਸੰਤ ਸਿੰਘ ਦਾ ਸ਼ਾਗਿਰਦ ਸੀ, ਨੇ ਆਪਣਾ *ਸ੍ਰੀ ਗੁਰ ਨਾਨਕ ਪ੍ਰਕਾਸ਼*, 1823 ਈ. ਵਿਚ ਮੁਕੰਮਲ ਕੀਤਾ, ਜਿਸ ਵਿਚ ਉਸ ਨੇ ਲਿਖਿਆ ਕਿ ਬਾਲੇ ਦੇ **ਬਚਨ ਪ੍ਰਕਾਸ** ਵਾਲੀ ਗੁਰੂ ਅੰਗਦ ਦੀ ਲਿਖਵਾਈ **ਪੂਰਬ ਪੋਥੀ** ਵਿਚ ਕਬੀਰ ਪੰਥੀ ਅਤੇ ਹਿੰਦਾਲੀ ਸਾਕਤਾਂ ਨੇ ਆਪਣੇ ਵੱਡਿਆਂ ਦੀ ਵਡਿਆਈ ਲਿਖੀ ਅਤੇ 'ਪੂਰਬ ਪੋਥੀ', ਜਿਸ ਦੀ ਹੋਰ ਕੋਈ ਨਕਲ ਨਹੀਂ ਸੀ ਹੋਈ, ਬਿਆਸ ਦਰਿਆ ਵਿਚ ਰੋੜ੍ਹ ਦਿੱਤੀ।[1] ਸੰਤੋਖ ਸਿੰਘ ਇਕ ਚੰਗਾ ਸਿੱਖ, ਵਧੀਆ ਕਵੀ, ਪਰ ਅਤਿ ਘਟੀਆ ਇਤਿਹਾਸਕਾਰ ਹੈ, ਜੋ ਸੁਖ-ਨਿਧਾਨ ਦੀ ਮੌਜ ਵਿਚ ਨਿਆਇ-ਨਿਰਬਾਨ ਭੋਗਦਾ ਰਿਹਾ ਅਤੇ ਕਾਵਿ-ਗਰੰਥ ਦੀ ਰਚਨਾ ਸਮੇਂ ਉਸ ਦੇ ਪੱਲੇ ਰਹਿ ਗਈ ਸੀ ਕਲਪਣਾ ਜਾਂ ਗ਼ੈਬਦਾਨੀ, ਜਿਸ ਦੀ ਰੱਜ ਕੇ ਵਰਤੋਂ ਉਸ ਨੇ ਕੀਤੀ। ਉਸ ਦੀ ਵਧੀਆ ਕਾਵਿ-ਸ਼ੈਲੀ ਤੇ ਬੋਲੀ ਸਾਡੀ ਪਕੜ ਤੋਂ ਪਰੇ ਦੀ ਚੀਜ਼ ਹੈ ਅਤੇ ਘਟੀਆ ਇਤਿਹਾਸਕਾਰੀ ਸਿੱਖ ਚਿੰਤਨ ਦੇ ਪੈਰੀਂ ਬੇੜੀਆਂ ਹਨ, ਜਿਸ ਨੇ ਇਤਿਹਾਸ ਦੀ ਚਾਲ ਵਿਗਾੜੀ, ਅਤੇ ਕਾਨ੍ਹ ਸਿੰਘ ਵਰਗੇ ਕੋਸ਼ਕਾਰ[2] ਅਤੇ ਅਨੇਕਾਂ ਹੋਰ ਸਿਆਣੇ-ਬਿਆਣੇ ਬੰਦੇ ਗੁਮਰਾਹ ਹੋਏ, ਜਿਨ੍ਹਾਂ ਨੇ ਕਲਪਣਾ ਦੇ ਉੱਚੇ ਘੋੜਿਆਂ 'ਤੇ ਸਵਾਰ ਹੋ ਕੇ 'ਪੂਰਬ ਪੋਥੀ' ਦੇ ਸੰਮਤ 1601 (1544 ਈ.) ਵਿਚ ਲਿਖੇ ਜਾਣ ਦੇ ਕਿਆਫ਼ੇ ਲਾ ਧਰੇ।

ਹੁਣ, ਹਾਲਤ ਇਹ ਹੈ ਕਿ ਗਿਣਤੀ ਦੇ ਵਿਵੇਕਵਾਨਾਂ ਨੂੰ ਛੱਡ ਕੇ, ਭਾਈ ਸੂਰਤ ਸਿੰਘ ਤੋਂ ਲੈ ਕੇ ਸੰਗਤ ਸਿੰਘ[3] ਤਕ ਅਣਗਿਣਤ ਇਤਿਹਾਸਕਾਰ ਤੇ ਲੇਖਕ ਇਸ ਬਖਾਦ ਨੂੰ ਮਾਨਤਾ ਦਿੰਦੇ ਹਨ। ਹੰਦਾਲੀਏ ਤਾਂ ਗੁਰੂ-ਘਰ ਦੇ ਐਲਾਨੀਆ ਵਿਰੋਧ ਵਿਚ ਖੜੀ ਕੀਤੀ ਗਈ ਧੜੇਬੰਦੀ ਸੀ, ਪਰ ਸਿੱਖੀ ਦੀ ਮੁੱਖ-ਧਾਰਾ ਦੇ ਅਨੁਯਾਈ ਹੋਣ ਦਾ ਦਮ ਭਰਨ ਵਾਲੇ ਲੇਖਕਾਂ ਅਤੇ ਇਤਿਹਾਸਕਾਰਾਂ ਨੇ ਹੰਦਾਲੀ ਮਿਥਿਆ ਘਾੜਤ ਨੂੰ ਮਰੋੜੀ ਦੇ ਕੇ, ਇਸ ਨੂੰ ਹਮੇਸ਼ਾ ਲਈ ਸਥਾਪਤ ਕਰ ਕੇ, ਹੰਦਾਲੀਆਂ ਦੀ ਲਾਜਵਾਬ ਸੇਵਾ ਕੀਤੀ। ਅਸਲ ਜਨਮ ਸਾਖੀ ਗੁਰੂ ਅੰਗਦ ਦੀ ਆਗਿਆ ਨਾਲ ਉਨ੍ਹਾਂ ਦੀ ਹਜ਼ੂਰੀ ਵਿਚ ਲਿਖੇ ਜਾਣ ਵਾਲਾ ਬਾਲਾ ਬਲੱਫ਼, ਹੰਦਾਲੀਆਂ ਦੀ ਲਾਈ ਹੋਈ ਕੁੜਿੱਕੀ ਹੈ; ਮੂਲ ਸਾਖੀ ਹੰਦਾਲੀ ਸਾਕਤਾਂ ਹੱਥੀਂ ਵਿਗਾੜੇ ਜਾਣ ਦੀ ਫ਼ਰਜ਼ੀ ਮਨੌਤ, ਹੰਦਾਲੀ ਕੁੜਿੱਕੀ ਵਿਚ ਫਸੇ ਸਿੱਖ-ਚਿੰਤਨ ਦਾ ਇਸ ਤੋਂ ਬਚ ਕੇ ਨਿਕਲਣ ਦੇ ਉਪਰਾਲੇ ਮਾਤਰ ਜਤਨ ਹੈ। ਇਹ ਉਨ੍ਹਾਂ ਲੋਕਾਂ ਦੀ ਕਾਢ ਹੈ ਜੋ ਬਾਲੇ ਵਾਲੀ ਸਾਖੀ ਤੋਂ ਆਪਣੀਆਂ ਕਿਰਤਾਂ ਲਈ ਲਾਹਾ ਤਾਂ ਲੈਣਾ ਚਾਹੁੰਦੇ ਸਨ, ਪਰ ਇਸ ਰਾਹੀਂ ਬਾਬੇ ਦੇ ਹੋਏ ਅਪਮਾਨ ਵਿਚ ਭਾਗੀਦਾਰ ਬਣਨ ਤੋਂ ਬਚਣਾ ਚਾਹੁੰਦੇ ਸਨ। ਅਜਿਹੀ

---

1. *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ*, ਸੰਪਾ. ਭਾਈ ਵੀਰ ਸਿੰਘ, ਅੰਮ੍ਰਿਤਸਰ 1961, ਪੰਨੇ 437-38.
2. ਭਾਈ ਕਾਨ੍ਹ ਸਿੰਘ, *ਮਹਾਨ ਕੋਸ਼*, 1960, ਪੰਨਾ 84;
   — ਰਤਨ ਸਿੰਘ ਜੱਗੀ, *ਵਿਸ਼ਵ ਕੋਸ਼*, 1, ਪੰਨਾ 106.
3. Sangat Singh, *The Sikhs in History*, Amritsar 2005, p. 23.

ਮਨੋਰੋਗੀ ਅਤੇ ਢਿੱਲੜ ਸੋਚ ਵਾਲੇ ਲੋਕ ਪਹਿਲਾਂ ਵੀ ਸਨ ਅਤੇ ਹੁਣ ਵੀ ਹਨ, ਜਿਨ੍ਹਾਂ ਦੀ ਸਥਿਤੀ ਸੱਪ ਦੇ ਮੂੰਹ ਕੋੜ੍ਹ ਕਿਰਲੀ ਵਾਲੀ ਹੈ ਜਿਸ ਨੂੰ ਨਿਗਲਿਆਂ ਕੋੜ੍ਹੀ ਅਤੇ ਛੱਡਿਆਂ ਕਲੰਕੀ ਬਣੀਦਾ ਹੈ।

## ਵਿਸਨ ਸਿੰਘ ਦੇ ਵਿਸ਼ਨਪਦੇ

ਉਸ ਸਮੇਂ ਵਿਸਨ ਸਿੰਘ ਨਾਂ ਦਾ ਇਕ ਪਰਬੁੱਧ ਇਨਸਾਨ ਵੀ ਕਾਰਜਸ਼ੀਲ ਸੀ, ਜਿਸ ਨੇ 1828 ਈ. ਵਿਚ *ਗਿਆਨ ਰਤਨਾਵਲੀ* ਕ੍ਰਿਤ ਸੂਰਤ ਸਿੰਘ ਨੂੰ ਅਨੁਕੂਲ ਕੇ ਆਪਣੇ *ਗਿਆਨ ਰਤਨਾਗਰ* ਕਾਵਿ ਗਰੰਥ ਦੀ ਸਿਰਜਣਾ ਕੀਤੀ। ਇਹ ਗਿਆਨੀ ਸੰਤ ਸਿੰਘ ਦਾ ਚੇਲਾ ਤੇ ਸੰਤੋਖ ਸਿੰਘ ਦਾ ਵੱਡਾ ਗੁਰਭਾਈ ਸੀ, ਪਰ ਆਪਣੇ ਆਪ ਨੂੰ ਸੂਰਤ ਸਿੰਘ ਦਾ ਪੋਤਰਾ ਚੇਲਾ ਦੱਸਣ ਵਿਚ ਵਧੇਰੇ ਮਾਣ ਮਹਿਸੂਸ ਕਰਦਾ ਹੈ। ਉਸ ਦੀ ਵੀ ਸੁਣੋ, ਸੰਤੋਖ ਸਿੰਘ ਅਤੇ ਉਸ ਦੇ ਪੁਰਾਣੇ ਜਾਂ ਆਧੁਨਿਕ ਪਾਛੂਆਂ ਨੇ ਭਾਵੇਂ ਨਹੀਂ ਸੁਣੀ:

> [1]ਜਬ ਹੰਦਾਲ ਸੁਰ ਲੋਕ ਪਧਾਰਾ।
> ਬਿਧੀ ਚੰਦ ਸੁਤ ਸਕਤੀਵਾਰਾ।
> ਲਈ ਮਹੰਤੀ ਸਿਖੱ ਬਨਾਏ।
> ਤੁਰਕਨ ਕੀ ਗਨਕਾ ਇਕ ਗਾਇ।
> ਸੋ ਅਪਨੇ ਗ੍ਰਹ ਆਨ ਵਸਾਈ।
> ਤਬ ਵਰਤਨ ਤਜ ਦੀਨ ਲੁਕਾਈ।
> ਬਿਧੀ ਚੰਦ ਮੰਦੋਤ ਪ੍ਰਸੰਗਾ।
> ਲਿਖੇ ਗੁਰ ਧਾਰੀ ਹਿਤ ਸੰਗਾ।
> ਆਗੇ ਗੁਰ ਕੀ ਸਾਖੀ ਨਾਹੀ।
> ਰਚੀ ਨਿੰਦਾ ਬਿਧ ਬਹੁਤ ਬਨਾਈ।
> ਬਾਲੇ ਅੰਗਦ ਕੋ ਧਰ ਨਾਮਾ।
> ਪ੍ਰਥਮੇ ਹੀ ਝੂਠਾ ਕੀਓ ਕਾਮਾ।
> ਪੰਦ੍ਰਹ ਸਹਸ ਪੰਚਾਸੀ ਮਾਹੀ।
> ਪੰਚਮ ਥਿਤ ਬੈਸਾਖ ਕੀ ਆਹੀ।
> ਪੋੜੇ ਮੋਖੇ ਲਿਖੀ ਬਨਾਈ।
> ਗੁਰ ਅੰਗਦ ਗੁਰ ਮਿਲੇ ਨ ਭਾਈ।[1]

ਵਿਸਨ ਸਿੰਘ ਬਿਨਾਂ ਕਿਸੇ ਝਿਜਕ ਆਪਣੇ ਪਰੇਰਨਾ ਸਰੋਤ ਭਾਈ ਸੂਰਤ ਸਿੰਘ ਅਤੇ ਆਪਣੇ ਸਮਕਾਲੀਆਂ ਦੇ ਮੱਤ ਨੂੰ ਰੱਦ ਕਰਦਾ ਹੈ, ਬਿਧੀ ਚੰਦ ਹੰਦਾਲੀਏ ਦੇ ਆਪਣੇ ਕੁਕਰਮਾਂ ਦੀ ਪਰਦਾਪੋਸ਼ੀ ਹਿਤ ਲਿਖਵਾਈ ਸਾਖੀ ਨੂੰ ਸਪੱਸ਼ਟ ਰੂਪ ਵਿਚ ਨਿਰੇ ਝੂਠ ਦਾ ਪੁਲੰਦਾ ਕਰਾਰ ਦਿੰਦਾ ਹੈ, ਅਤੇ ਗੁਰੂ ਅੰਗਦ ਜਾਂ ਬਾਲੇ ਦੇ ਸਾਖੀ ਲਿਖਵਾਉਣ ਦੀ ਸੰਭਾਵਨਾ ਨੂੰ ਕਤਈ ਸਾਫ਼ ਸ਼ਬਦਾਂ ਵਿਚ ਨਕਾਰਦਾ ਹੈ। ਉਸ ਦਾ ਤਬਸਰਾ ਇਤਿਹਾਸਕ ਯਥਾਰਥ ਅਤੇ ਤਸਦੀਕ ਹੋ ਸਕਦੇ ਤੱਥਾਂ ਤੋਂ ਪਰੇਰਤ ਹੈ, ਜਿਸ ਦੇ ਖਰੇ ਤੱਤਾਂ ਦੀ ਪੁਸ਼ਟੀ ਅਜੋਕੀ ਪੜਤਾਲ ਵੀ ਕਰਦੀ ਹੈ; ਅਜੇਹੀ ਸੋਚ ਕਿਸੇ ਚੰਗੇ ਖ਼ਬਰਦਾਰ ਅਤੇ ਵਿਵੇਕਵਾਨ ਸਿਆਣੇ ਦੀ ਹੀ ਹੋ ਸਕਦੀ ਹੈ।

---

1. *ਸਥਾਨੋਕਤ*, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, ਖਰੜਾ 80 ਅਤੇ ਖਰੜਾ 1251.

ਉਸ ਦੀ ਦਲੀਲ ਕਿ ਸੰਮਤ 1585 ਜਾਂ 1582 (ਉਸ ਕੋਲ ਪੁੱਜੇ ਨੁਸਖ਼ੇ ਵਿਚ ਸ਼ਾਇਦ ਕਾਤਬੀ ਗ਼ਲਤੀ ਨਾਲ ਸੰਮਤ ਬਿਆਸੀ ਦੀ ਥਾਂ 'ਪਚਾਸੀ' ਅੰਕਤ ਸੀ) ਵਿਚ ਤਾਂ ਗੁਰੂ ਅੰਗਦ ਦਾ ਬਾਬੇ ਨਾਲ ਮੇਲ ਹੀ ਨਹੀਂ ਸੀ ਹੋਇਆ, ਦੇ ਬਲਿਹਾਰ ਜਾਣ ਨੂੰ ਜੀਆ ਕਰਦਾ ਹੈ, ਕਿਉਂਕਿ ਇਹ ਉਨ੍ਹਾਂ ਵਿਵੇਕਹੀਣ ਸਿੱਖ ਲੇਖਕਾਂ ਦੀ ਬੇਹੂਦਾ ਸੋਚ ਨੂੰ ਨਕਾਰਦੀ ਹੈ ਜਿਨ੍ਹਾਂ ਦੇ ਗਿਆਨ ਦਾ ਸਫ਼ਰ ਕੇਵਲ ਬਾਲਾ-ਮਿੱਥ ਦੀ ਪਰਦੱਖਣਾ ਤਕ ਸੀਮਤ ਹੈ ਅਤੇ ਗੋਰਖ ਮਾਇਆ ਜਾਲ ਵਿਚ ਫਸ ਕੇ ਸਦੀਆਂ ਤੋਂ ਅਲਾਪੀ ਜਾ ਰਹੇ ਹਨ ਕਿ "ਬਾਲਾ ਮੁਖਾਸਤਿ ਬਾਬੇ ਦੀ ਜਨਮ ਸਾਖੀ ਪੈੜੇ ਮੋਖੇ ਤੋਂ ਗੁਰੂ ਅੰਗਦ ਨੇ ਲਿਖਵਾਈ"; ਉਨ੍ਹਾਂ ਨੂੰ ਇਹ ਵੀ ਪਤਾ ਨਹੀਂ ਉਹ ਇਸ ਤਰ੍ਹਾਂ ਕਰ ਕੇ ਆਪਣੇ ਗੁਰੂ ਦੀ ਉਪਮਾ ਕਰ ਰਹੇ ਹਨ ਜਾਂ ਨਿੰਦਾ। ਵਿਸਨ ਸਿੰਘ ਦੀ ਤਾਰਕੀ ਸੋਚ ਉਸ ਨੂੰ ਗੁਰਮੁਖ ਸਿੰਘ-ਕਰਮ ਸਿੰਘ ਪੱਧਤੀ ਦਾ ਮੋਹਰੀ ਸਥਾਪਤ ਕਰਨ ਦੀ ਸਮਰੱਥਾ ਰੱਖਦੀ ਹੈ; ਕੇਵਲ ਬੁੱਧੀਜਨ ਹੀ ਮਸਲੇ ਸੁਲਝਾ ਸਕਣ ਦੇ ਸਮਰੱਥ ਹੁੰਦੇ ਹਨ, ਵਿਵੇਕਹੀਣਤਾ ਦਾ ਸ਼ਿਕਾਰ ਸ਼ਰਧਾਲੂ ਨਹੀਂ। ਵਿਸਨ ਸਿੰਘ ਦੀ ਸਹੀ ਸੂਚਨਾ ਅਤੇ ਖਰੀ ਸੋਚ ਦੀ ਪ੍ਰਸੰਸਾ ਕਰਨੀ ਬਣਦੀ ਹੈ।

ਵਿਸਨ ਸਿੰਘ ਦੀ ਧਾਰਦਾਰ ਤੇ ਕੜ-ਤੋੜ ਗਵਾਹੀ ਦੀ, ਕਿਸੇ ਸੂਰਤ ਵਿਚ ਵੀ ਅਣਦੇਖੀ ਨਹੀਂ ਕੀਤੀ ਜਾ ਸਕਦੀ। ਉਹ ਸੂਰਤ ਸਿੰਘ ਮੁਹੀਂ ਰਾਹੀਂ ਗਿਆਨੀਆਂ ਦੀ ਪ੍ਰਸਿੱਧ ਸੰਪਰਦਾ ਦੀ ਅੰਮ੍ਰਿਤਸਰੀ ਟਕਸਾਲ ਨਾਲ ਸਬੰਧਤ ਸੀ, ਜਿਹੜੀ ਆਪਣੇ ਗੁਰਮਤ ਸੰਚਾਰ ਅਤੇ ਗੁਰਬਾਣੀ ਵਿਆਖਿਆ ਦੇ ਸਿਲਸਿਲੇ ਨੂੰ ਮਨੀ ਸਿੰਘ ਰਾਹੀਂ ਗੁਰੂ ਗੋਬਿੰਦ ਸਿੰਘ ਤੋਂ ਸ਼ੁਰੂ ਹੋਇਆ ਤਸੱਵਰ ਕਰਦੀ ਹੈ। ਸਿੱਖ ਪਰੰਪਰਾ ਬਾਰੇ ਉਸ ਦੀ ਪ੍ਰਤਿਬੱਧਤਾ ਅਤੇ ਸਹੀ ਇਤਿਹਾਸਕ ਜਾਣਕਾਰੀ ਦੇ ਆਧਾਰ 'ਤੇ ਉਸ ਨੇ ਹੰਦਾਲੀਆਂ ਦੇ ਫ਼ਰੇਬ ਦਾ ਪੋਲ ਸਰਲ, ਸਪੱਸ਼ਟ ਅਤੇ ਅਰਥਪੂਰਨ ਸ਼ਬਦਾਂ ਰਾਹੀਂ ਖੋਲ੍ਹਣ ਲੱਗਿਆਂ ਆਪਣੇ ਦਾਦਾ ਗੁਰੂ ਅਤੇ ਗੁਰਭਾਈ ਸੰਤੋਖ ਸਿੰਘ ਵਾਂਗ ਲੇਲੇ-ਪੇਪੇ ਕਰਨ ਵਿਚ ਨਹੀਂ ਪਿਆ। ਉਸ ਦਾ ਕਥਨ ਜਿਨ੍ਹਾਂ 1828 ਈ. ਵਿਚ ਦਰੁਸਤ ਸੀ ਅੱਜ ਵੀ ਓਨਾ ਹੀ ਵਾਜਬ, ਪ੍ਰਸੰਗਕ ਤੇ ਪਰਤਿਆਉਣ ਯੋਗ ਹੈ। ਉਸ ਦਾ ਸਪੱਸ਼ਟ ਨਿਰਨਾ ਹੈ: "ਆਗੇ ਗੁਰ ਕੀ ਸਾਖੀ ਨਾਹੀ"। ਆਪਣੇ ਆਲੇ-ਦੁਆਲੇ ਵਿਚ ਪਸਰੇ ਹਨੇਰੇ ਨੂੰ ਰੋਸ਼ਨਾਉਣ ਲਈ ਵਿਸਨ ਸਿੰਘ ਨੇ ਵਿਵੇਕ ਦਾ ਦੀਵਾ ਬਾਲਿਆ ਸੀ, ਪਰ ਸਾਡੇ ਗੁਣੀਜਨ, ਗਰੰਥਕਾਰ ਅਤੇ ਇਤਿਹਾਸਕਾਰ ਉਸ ਵੱਲ ਪਿੱਠ ਕਰੀ, ਕੇਵਲ ਹਨੇਰੇ ਵੱਲ ਹੀ ਝਾਕਦੇ ਰਹੇ, ਜਿਸ ਵਿਚ ਉਨ੍ਹਾਂ ਦੇ ਆਪਣੇ ਪਰਛਾਵੇਂ ਵੀ ਗੁਆਚ ਗਏ।

*ਸਾਖੀ ਮਹਲੁ ਪਹਿਲੇ ਕੀ* ਦੇ ਰਚਨਾ-ਕਾਲ ਦੇ ਪ੍ਰਸੰਗ ਵਿਚ ਇਹ ਤੱਥ ਸਾਹਮਣੇ ਆਇਆ ਕਿ ਸਾਖੀ ਪਰੰਪਰਾ ਦਾ ਮੁੱਢ 1570-74 ਈ. ਵਿਚ ਗੁਰੂ ਅਮਰ ਦਾਸ ਜੀ ਦੇ ਸਮੇਂ ਬੱਝਾ। ਪਿਆਰ ਸਿੰਘ ਹੋਰਾਂ ਦੀ ਇਹ ਧਾਰਨਾ "ਕਿ ਗੁਰੂ ਬਾਬੇ ਦੀਆਂ ਸਾਖੀਆਂ ਗੁਰੂ ਬਾਬੇ ਦੇ ਜੀਵਨ ਵਿਚ ਜਾਂ ਉਨ੍ਹਾਂ ਦੇ ਸਮਾਉਣ ਦੇ ਛੇਤੀ ਪਿੱਛੋਂ (ਗੁਰੂ ਅੰਗਦ ਕਾਲ ਵਿਚ) ਇਕੱਲੀ ਦੁਕੱਲੀ ਗੋਸ਼ਟੀ ਦੇ ਰੂਪ ਵਿਚ ਵਿਕਸਿਤ ਹੋਈਆਂ"[1] ਵੀ ਸਹੀ ਸਿੱਧ ਨਹੀਂ ਹੋ ਰਹੀ ਕਿਉਂਕਿ ਇਹ ਠੋਸ ਤਥਾਤਮਕ ਸਬੂਤਾਂ 'ਤੇ ਆਧਾਰਤ ਹੋਣ ਦੀ ਥਾਂ ਨਿਰੀ ਅਟਕਲਬਾਜ਼ੀ ਤੋਂ ਪਰੇਰਤ ਹੈ।

---

1. *ਕਿਰਤੇਕਤ*, ਪੰਨਾ 33.

ਗੁਰੂ ਅੰਗਦ ਵੱਲੋਂ ਸਾਖੀ ਲਿਖਵਾਏ ਜਾਣ ਵਾਲੀ ਨਿਰਾਧਾਰ ਘਾੜਤ ਹੰਦਾਲੀ ਤਦਬੀਰ ਸੀ ਜਿਸ ਨੂੰ ਜਿਉਂ ਦੀ ਤਿਉਂ ਮੰਨ ਲੈਣ ਦੀ ਸਿੱਖ ਗਰੰਥਕਾਰਾਂ ਦੀ ਤਕਸੀਰ ਨੇ ਸਾਖੀ ਪਰੰਪਰਾਂ ਦੀ ਤਾਸੀਰ ਹੀ ਬਦਲ ਦਿੱਤੀ; ਬੇਸ਼ੱਕ, ਇਸ ਪ੍ਰਕਿਰਿਆ ਵਿਚ ਕੇਸੋ ਦਾਸ ਤੇ ਹੰਦਾਲੀਆਂ ਦੇ ਲੇਖਕ ਗੋਰਖ ਦਾਸ ਦੀ ਤਕਦੀਰ ਵੀ ਬਦਲੀ। ਗੋਰਖ ਦਾਸ ਨੇ ਤਾਂ ਗੁਰੂ ਵਿਅਕਤੀਆਂ ਵਿਰੁੱਧ ਕੀਤੀ ਬਦਗੋਈ ਨੂੰ ਭਰੋਸੇਯੋਗ ਬਣਾਉਣ ਲਈ ਇਸ ਨੂੰ ਝਾਂਸੇ ਦੇ ਤੌਰ 'ਤੇ ਵਰਤਿਆ ਸੀ, ਜਿਸ ਵਿਚ ਨਾ ਕੋਈ ਸਦਾਕਤ ਹੈ ਨਾ ਉੱਚਤਤਾ। ਇਹ ਬਾਬੇ ਵਿਰੁੱਧ ਵੱਡੀ ਹੰਦਾਲੀ ਊਜ ਦਾ ਇਕ ਹਿੱਸਾ ਹੈ: ਜੇ ਊਜ ਦਾ ਇਕ ਅੰਸ਼ ਗ਼ਲਤ ਹੈ ਤਾਂ ਦੂਜਾ ਦਰੁਸਤ ਕਿਵੇਂ ਹੋ ਸਕਦਾ ਹੈ? ਜਾਂ ਇਹ ਦੋਵੇਂ ਭਾਗ ਗ਼ਲਤ ਹਨ ਜਾਂ ਦੋਵੇਂ ਸਹੀ, ਜੋ ਪਰਮਾਣਤ ਨਹੀਂ ਹੋ ਰਹੇ। ਬਦਕਿਸਮਤੀ ਨਾਲ ਸਿੱਖ ਚਿੰਤਨ ਸਦੀਆਂ ਤੋਂ ਹੰਦਾਲੀਆਂ ਦਾ ਸਾਜੀ ਅਤੇ ਬਾਰ-ਬਾਰ ਦੁਹਰਾਈ ਜਾਂਦੀ ਰਹੀ ਮਿੱਥ ਦਾ ਬੰਦੀ ਬਣਿਆ ਰਿਹਾ ਹੋਣ ਕਰਕੇ, ਇਸ ਦੇ ਗੁਰੂ ਅੰਗਦ ਵੱਲੋਂ ਲਿਖਵਾਏ ਜਾਣ ਵਾਲੇ ਅੰਸ਼ ਨੂੰ ਹੀ ਸਹੀ ਮੰਨਦਾ ਰਿਹਾ ਹੈ। ਸਿੱਖ ਗਰੰਥਕਾਰਾਂ ਦੀ ਸੋਚ ਹੰਦਾਲੀਆਂ ਦੇ ਵਿਛਾਏ ਮਾਇਆ ਜਾਲ ਵਿਚ ਫਸ ਕੇ ਗ਼ਲਤਫ਼ਹਿਮੀ ਦਾ ਸ਼ਿਕਾਰ ਹੋ ਗਈ, ਇਸ ਦੇ ਫਲਸਰੂਪ "ਗੁਰੂ ਅੰਗਦ ਲਿਖਵਾਈ" ਵਾਲਾ ਰਾਗੜਾ ਹੁਣ ਵੀ ਅਲਾਪਿਆ ਜਾ ਰਿਹਾ ਹੈ: ਆਮ ਲੋਕਾਂ ਵਿਚ ਮੁੜ-ਘਿੜ ਸੁਣੀ ਗੱਲ ਨੂੰ ਸੱਚ ਮੰਨਣ 'ਤੇ ਭਰੋਸਾ ਕਰ ਲੈਣ ਦੀ ਰੁਚੀ ਪ੍ਰਬਲ ਹੁੰਦੀ ਹੈ, ਬੇਸ਼ਕ ਉਸ ਦਾ ਕੋਈ ਵਿਗਿਆਨਕ ਜਾਂ ਤਥਾਤਮਕ ਆਧਾਰ ਨਹੀਂ ਹੁੰਦਾ। ਸਿੱਖ ਗਰੰਥਕਾਰਾਂ ਦੀ ਕੀਤੀ ਪਲਾਂ ਦੀ ਗ਼ਲਤੀ ਸਿੱਖ ਇਤਿਹਾਸ ਲਈ ਸਦੀਆਂ ਦਾ ਸੰਤਾਪ ਹੋ ਨਿਬੜੀ। ਇਸ ਵਿਚ ਵਿਸ਼ਵਾਸ ਰੱਖਣ ਵਾਲੇ ਭਰੋਸੇਵਾਨਾਂ ਦੀ ਜ਼ਿੰਮੇਵਾਰੀ ਬਣਦੀ ਹੈ ਕਿ ਜਾਂ ਤਾਂ ਉਹ ਇਸ ਗ਼ਲਤ ਮਨੌਤ ਨੂੰ ਹੁਣ ਛੱਡ ਦੇਣ ਜਾਂ ਉਹ ਆਪਣੇ ਮੱਤ ਦੀ ਪੁਸ਼ਟੀ ਕਰਨ ਵਾਲਾ 1658-59 ਈ. ਤੋਂ ਪਹਿਲਾਂ ਦਾ ਕੋਈ ਦਸਤਾਵੇਜ਼ੀ ਸਬੂਤ ਲੱਭ ਕੇ ਦੇਣ, ਨਹੀਂ ਤਾਂ ਸਮੇਂ ਦੀਆਂ ਲਾਅਣਤਾਂ ਲੈਣ ਅਤੇ 'ਹੰਦਾਲੀ ਮਵਾਲੀ' (ਮਦਦਗਾਰ) ਦੂਜੇ ਸ਼ਬਦਾਂ ਵਿਚ 'ਸਿੱਖ ਉਦੇਸ਼ ਧਰੋਹੀ' ਅਲੰਕਾਰ ਨਾਲ ਸ਼ਿੰਗਾਰੇ ਜਾਣ ਲਈ ਤਿਆਰ ਰਹਿਣ। ਗੁਰ ਵਾਕ ਹੈ:

ਠਗੈ ਸੇਤੀ ਠਗੁ ਰਲਿ ਆਇਆ ਸਾਥੁ ਭਿ ਇਕੋ ਜੇਹਾ॥

*(ਰਾਮਕਲੀ ਮਹਲਾ ੫, 'ਸ੍ਰੀ ਗੁਰੂ ਗ੍ਰੰਥ ਸਾਹਿਬ', ਪੰਨਾ 960)*

## ਰੂੜ੍ਹੀਬੱਧ ਉਥਾਨਕਾਵਾਂ

*ਜਨਮ ਸਾਖੀ ਬਾਲਾ* ਦੇ ਮੁੱਢ ਵਿਚ ਮਿਲਦੀ ਉਥਾਨਕਾ ਜਿਸ ਤੋਂ 'ਪੂਰਬ ਪੋਥੀ' ਬਾਰੇ ਪ੍ਰਚੱਲਤ ਸੰਕਲਪ ਨੇ ਜਨਮ ਲਿਆ, ਦਾ ਵਿਸ਼ਲੇਸ਼ਨ ਦੱਸਦਾ ਹੈ ਕਿ ਇਸ ਨੂੰ ਘੜਣਹਾਰੇ ਦਾ ਮੁੱਖ ਸਰੋਕਾਰ ਆਪਣੀ ਹਰ ਤਰ੍ਹਾਂ ਘ੍ਰਿਣਾਜਨਕ ਜਨਮ ਸਾਖੀ ਦੀ ਸਾਖ ਸਥਾਪਤ ਕਰਨਾ ਸੀ ਜਿਸ ਲਈ ਉਸ ਨੇ ਦਮੋਦਰ ਸਿੰਡ੍ਰੋਮ ਦੀ ਵਰਤੋਂ ਕਰ ਕੇ ਚਸ਼ਮਦੀਦ ਗਵਾਹ ਬਾਲਾ ਖੜਾ ਕੀਤਾ, ਇਸ ਦੀ ਸਿੱਖ ਸਮਾਜ ਵਿਚ ਮੰਨਣਯੋਗ ਤੇ ਭਰੋਸੇਯੋਗਤਾ ਯਕੀਨੀ ਬਣਾਉਣ ਲਈ ਇਸ ਨੂੰ ਰਚਨਾ-ਕਾਲ (1656-59 ਈ.) ਤੋਂ ਲਗਭਗ 130 ਵਰ੍ਹੇ ਪਹਿਲਾਂ ਸੰਮਤ 1582/1525 ਈ. ਵਿਚ ਗੁਰੂ ਅੰਗਦ ਦੀ

ਹਜ਼ੂਰੀ ਵਿਚ ਲਿਖਵਾਈ ਗਈ ਦਰਸਾਇਆ। ਸਿੱਖ ਮਨਾਂ ਉੱਤੇ ਪਏ ਇਸ ਘਾੜਤ ਦੇ ਕਾਰਗਰ ਗ਼ਲਬੇ ਅਤੇ ਇਸ ਕਾਰਨ ਅਕਲਮੰਦਾਂ ਦੀਆਂ ਅਕਲਾਂ ਉੱਤੇ ਪਏ ਪਰਦੇ ਤੋਂ ਝਲਕਦੀ ਇਸ ਦੀ ਸਫਲਤਾ ਤੋਂ ਪਰੇਰਤ ਹੋ ਕੇ, ਪਿਛਲੇਰੇ ਗਰੰਥਕਾਰਾਂ ਨੇ ਅਜਿਹੀਆਂ ਬੇਬੁਨਿਆਦ ਉਥਾਨਕਾਵਾਂ ਰਾਹੀਂ ਆਪਣੀਆਂ ਕਿਰਤਾਂ ਨੂੰ ਪਰਮਾਣਕਤਾ ਅਤੇ ਪਰਾਚੀਨਤਾ ਦਾ ਰੰਗ ਚਾੜ੍ਹਨ ਲਈ, ਕਿਸੇ ਕਦਾਵਰ ਸ਼ਖ਼ਸੀਅਤ ਨਾਲ ਸਬੰਧਤ ਕਰਨ, ਅਤੇ ਪੂਰਬ-ਕਾਲ ਜਾਂ ਪੂਰਬ-ਮਿਤੀ ਦੀ ਰਚੀ ਹੋਈ ਹੋਣ ਦਾ ਦਾਅਵੇਦਾਰੀ ਦੀ ਰੀਤ ਹੀ ਤੋਰ ਦਿੱਤੀ, ਜੋ ਰੂੜ੍ਹੀਬੱਧ (stereotype) ਰੂਪ ਧਾਰ ਗਈ। ਇਸ ਦੇ ਨਕਾਰੀ ਪ੍ਰਭਾਵ ਦੀਆਂ ਕਲਾਸਕੀ ਉਦਾਹਰਨਾਂ ਭਾਈ ਸੂਰਤ ਸਿੰਘ ਦੀਆਂ ਰਚਨਾਵਾਂ *ਗਿਆਨ ਰਤਨਾਵਲੀ* ਅਤੇ *ਸਿੱਖਾਂ ਦੀ ਭਗਤਮਾਲਾ*, (1778-83 ਈ.) ਅਤੇ ਕਵੀ ਸੋਹਨ ਦੀ *ਗੁਰਬਿਲਾਸ ਪਾਤਸਾਹੀ ਛੇਵੀਂ* (ਅਸਲੀ ਰਚਨਾ-ਕਾਲ 1826-1842 ਈ.) ਵਿਚ ਪ੍ਰਾਪਤ ਹਨ: ਇਨ੍ਹਾਂ ਰਚਨਾਵਾਂ ਨੂੰ ਭਾਈ ਮਨੀ ਸਿੰਘ ਨਾਲ ਸਬੰਧਤ ਕੀਤਾ ਗਿਆ। ਭਾਈ ਸੂਰਤ ਸਿੰਘ ਨੇ ਤਾਂ *ਗਿਆਨ ਰਤਨਾਵਲੀ* ਅਤੇ *ਸਿੱਖਾਂ ਦੀ ਭਗਤਮਾਲਾ* ਵਿਚਲੀ ਵਾਜਬੁਲਅਰਜ਼ ਰਹਿਤਨਾਮੇ ਨੂੰ ਗੁਰੂ ਗੋਬਿੰਦ ਸਿੰਘ ਦੇ ਹਸਤਾਖ਼ਰਾਂ ਨਾਲ ਤਸਦੀਕ ਹੋਈ ਵੀ ਦਰਸਾਇਆ। ਮਨੋਜੋੜੀਆਂ ਉਥਾਨਕਾਵਾਂ ਨੂੰ ਉੱਚਤ ਠਹਿਰਾਉਣ ਲਈ ਸਹੀ ਰਚਨਾ-ਕਾਲ ਅਤੇ ਰਚਿਆਰਤਾ ਨੂੰ ਲੁਕੋਣਾ ਪਿਆ। ਇਸ ਰੂੜ੍ਹੀਬੱਧ ਦੇ ਦੂਰ-ਪ੍ਰਭਾਵ ਨੂੰ ਗਰਜਾ ਸਿੰਘ ਵਰਗੇ ਗੰਭੀਰ ਖੋਜੀ ਦੀ, ਭਾਈ ਸੂਰਤ ਸਿੰਘ ਦੀਆਂ ਰਚਨਾਵਾਂ ਨੂੰ 1707 ਈ.[1] ਅਤੇ *ਗੁਰਬਿਲਾਸ ਪਾਤਸਾਹੀ ਛੇਵੀਂ* ਨੂੰ 1718 ਈ. ਦੀਆਂ ਰਚੀਆਂ ਹੋਣ ਦੀ ਬੇਤੁਕੀ ਮਨੌਤ ਵਿਚ ਵੀ ਵੇਖਿਆ ਜਾ ਸਕਦਾ ਹੈ। ਉਸ ਦਾ ਕਵੀ ਸੋਹਨ ਨੂੰ ਝੰਗ ਵਾਸੀ ਸੋਹਣ ਸਿੰਘ ਗੁਲਾਟੀ[2] ਦੱਸ ਕੇ ਦਮੋਦਰ ਗੁਲਾਟੀ ਨਾਲ ਜੋੜਨ ਦਾ ਜਤਨ ਵੀ ਬੇਤੁਕੀ ਅਟਕਲਬਾਜ਼ੀ ਹੈ, ਇਸ ਨਾਲ ਦਮੋਦਰ ਸਿੰਡ੍ਰੋਮ ਵਾਲਾ ਕੁੰਡਲੀਆ ਤਾਂ ਪੂਰਾ ਹੋ ਗਿਆ, ਪਰ ਖੋਜ ਲੜਖੜਾ ਗਈ। ਰਚਨਾ-ਕਾਲ ਸੰਮਤ 1775 (1718 ਈ.) ਕਵੀ ਸੋਹਨ ਦਾ ਲਾਇਆ ਰੂੜ੍ਹੀਬੰਦ ਹੈ, ਜਿਸ ਦਾ ਤਥਾਤਮਕ ਜਾਂ ਅਸਲੀ ਮੁੱਲ ਜ਼ੀਰੋ ਹੈ। ਰੂੜ੍ਹੀਬੰਦ ਉਥਾਨਕਾਵਾਂ ਰਚਨਾਵਾਂ ਨੂੰ ਸਮੇਂ ਤੇ ਸਥਾਨ ਦੀ ਬੰਨ੍ਹੋਗਿਰੀ ਤੋਂ ਮੁਕਤ ਕਰਨ ਦੀ ਜੁਗਤ ਹੈ। ਹੁਣ, ਕੋਈ ਵੀ ਉਤਸੁਕਤਾ ਵਾਲਾ ਵਿਅਕਤੀ ਆਪਣੀ ਸਬੋਧਤਾ ਦੀ ਸੀਮਾ ਅਤੇ ਮਨ-ਆਈ ਅਨੁਸਾਰ, ਹਵਾ ਵਿਚ ਲਟਕ ਰਹੀਆਂ ਅਜਿਹੀਆਂ ਰਚਨਾਵਾਂ ਦੀਆਂ ਸਮਾਂ, ਸਥਾਨ ਅਤੇ ਰਚਿਆਰਤਾ ਦੀਆਂ ਹੱਦਾਂ ਮਰਜ਼ੀ ਨਾਲ ਮਿਥ ਸਕਦਾ ਹੈ; ਉਕਤ ਰਚਨਾਵਾਂ ਨਾਲ ਹੁਣ ਤਕ ਇਹੋ ਕੁਝ ਹੁੰਦਾ ਆਇਆ ਹੈ।

ਪਰ ਖੋਜ ਦੇ ਵਿਗਿਆਨਕ ਵਿਧੀ-ਵਿਧਾਨ ਅਨੁਸਾਰ, ਅੰਦਰਲੀਆਂ ਅਤੇ ਬਾਹਰਲੀਆਂ ਪਾਏਦਾਰ ਗਵਾਹੀਆਂ ਸਹਾਰੇ ਕੀਤੀ ਪੜਤਾਲ ਅਤੇ ਪਾਠ-ਵਿਗਿਆਨਕ ਵਿਸ਼ਲੇਸ਼ਨ ਨਾਲ, ਝੂਠੀਆਂ ਉਥਾਨਕਾਵਾਂ ਕਾਰਨ ਉਪਜੇ ਮਸਲਿਆਂ ਦੇ ਭਰੋਸੇਯੋਗ ਹੱਲ ਸੁਝਾਏ ਜਾ ਸਕਦੇ ਹਨ। ਵਿਚਾਰਨਯੋਗ ਨੁਕਤਾ ਇਹ ਹੈ ਕਿ

1. *ਸ਼ਹੀਦ ਬਿਲਾਸ*, ਲੁਧਿਆਣਾ 1961, ਪੰਨਾ 47.
2. *ਗਿਆਨੀ ਗਰਜਾ ਸਿੰਘ ਦੀ ਇਤਿਹਾਸਕ ਖੋਜ*, ਅੰਮ੍ਰਿਤਸਰ 2010, ਪੰਨੇ 82-83.

ਹੰਦਾਲੀ ਲੇਖਕ ਗੋਰਖ ਦਾਸ ਦੀ ਤੋਰੀ ਮੰਤਵੀ ਉਥਾਨਕਾ ਦੀ ਰੀਤ ਨੇ ਕੇਵਲ ਅਣਹੋਈ 'ਪੂਰਬ ਪੋਥੀ' ਦੇ ਸੰਕਲਪ ਨੂੰ ਹੀ ਜਨਮ ਨਹੀਂ ਦਿੱਤਾ ਬਲਕਿ ਰੂੜ੍ਹੀਬੱਧ ਉਥਾਨਕਾਵਾਂ ਦਾ ਲੰਬਾ ਸਿਲਸਿਲਾ ਸ਼ੁਰੂ ਕਰਨ ਦਾ ਕਾਰਨ ਵੀ ਬਣੀ, ਜਿਸ ਤੋਂ 18-19ਵੀਂ ਸਦੀ ਦਾ ਹਰ ਗਰੰਥਕਾਰ, ਇਥੋਂ ਤਕ ਕਿ ਗੁਰਬਾਣੀ ਦੇ ਪ੍ਰਯਾਇ ਲਿਖਣ ਵਾਲੇ ਵੀ ਪ੍ਰਭਾਵਤ ਹੋਏ; ਗੁਰ-ਇਤਿਹਾਸ ਦੀ ਚਾਲ ਵਿਗੜੀ। 20ਵੀਂ ਸਦੀ ਦੇ ਪ੍ਰਕਾਸ਼ਕਾਂ ਲਈ ਤਾਂ ਇਹ ਅਤਿ ਮਨਭਾਉਂਦੀ ਰੀਤ ਰਹੀ ਹੈ। ਗਰਜਾ ਸਿੰਘ[1] ਨੇ ਸੂਰਤ ਸਿੰਘ ਸ਼ੈਲੀ ਦੀਆਂ ਉਥਾਨਕਾਵਾਂ ਵਾਲੀਆਂ ਛਪੀਆਂ ਦੋ ਰਚਨਾਵਾਂ : 'ਗੁਰ ਸ਼ਬਦ-ਸਿੱਧੀ ਅਰਥਾਤ ਸ਼ਰਧਾ ਪੂਰਨ' ਅਤੇ 'ਜਪੁਜੀ' ਸਾਹਿਬ ਦੇ ਟੀਕੇ' ਦਾ ਜ਼ਿਕਰ ਕੀਤਾ ਹੈ ਜੋ ਭਾਈ ਮਨੀ ਸਿੰਘ ਅਤੇ ਸਿੱਖ ਪ੍ਰਸ਼ਨੋਤਰੀ ਦੇ ਰੂਪ ਵਿਚ ਡੌਲੇ ਗਏ ਹਨ। ਅਜਿਹੇ ਪ੍ਰਕਾਸ਼ਕ ਨੂੰ ਜੇ ਰਸੋਈ ਸਿਖਿਆ ਸਬੰਧੀ ਪੁਸਤਕ ਛਾਪਣ ਦਾ ਫੁਰਨਾ ਫੁਰਿਆ ਹੁੰਦਾ ਤਾਂ ਉਸ ਦੀ ਉਥਾਨਕਾ ਵੀ ਉਪਰੋਕਤ ਰੂੜ੍ਹੀਬੱਧ ਰੂਪ ਵਾਲੀ ਹੋਣੀ ਅਵੱਸ਼ਕ ਸੀ, ਪਰ ਭਰੋਸਾ ਕੋਈ ਨਹੀਂ।

ਚਰਚਾ ਤੋਂ ਪ੍ਰਾਪਤ ਕੁਝ ਅਹਿਮ ਨੁਕਤੇ :

1. ਗੁਰੂ ਅੰਗਦ ਦੇ ਗੁਰਿਆਈ ਕਾਲ ਵਿਚ ਕਿਸੇ ਜਨਮ ਸਾਖੀ ਜਾਂ ਤਥਾ-ਕਥਿਤ 'ਪੂਰਬ ਪੋਥੀ' ਦੀ ਸਿਰਜਣਾ ਨਹੀਂ ਹੋਈ।
2. ਗੁਰੂ ਅੰਗਦ ਦੀ ਹਜ਼ੂਰੀ ਵਿਚ ਪੈੜੇ ਮੋਖੇ ਰਾਹੀਂ ਜਨਮ ਸਾਖੀ ਲਿਖੇ ਜਾਣ ਬਾਰੇ ਰਵਾਇਤ 1655-59 ਈ. ਵਿਚ *ਜਨਮ ਸਾਖੀ ਬਾਲਾ* ਨਾਲ ਸ਼ੁਰੂ ਹੋਈ; ਅਤੇ ਇਸ ਨਾਲ ਸ਼ੁਰੂ ਹੋਇਆ, ਰਚਨਾਵਾਂ ਦੇ ਇਤਿਹਾਸਕ ਪਰਿਪੇਖ ਨਸ਼ਟ ਕਰਨਹਾਰਾ ਮਨਘੜਤ ਉਥਾਨਕਾਵਾਂ ਦਾ ਲੰਬਾ ਸਿਲਸਿਲਾ।
3. ਸਿੱਖ ਪਰੰਪਰਾ ਵਿਚ 'ਪੂਰਬ ਪੋਥੀ' ਅਤੇ ਉਸ ਵਿਚ ਰਲਾਵਟਾਂ ਪਾਏ ਜਾਣ ਦਾ ਸੰਕਲਪ ਅਤੇ ਗੁਰ-ਇਤਿਹਾਸ ਨੂੰ ਕਲੰਕਤ ਕਰਨ ਵਾਲਾ ਕੌਲਸਰ ਪ੍ਰਸੰਗ, ਸਭ ਤੋਂ ਪਹਿਲਾਂ ਸੂਰਤ ਸਿੰਘ ਦੀਆਂ ਰਚਨਾਵਾਂ ਰਾਹੀਂ ਰੂਪਮਾਨ ਹੋਇਆ।
4. ਹੰਦਾਲੀਆਂ ਵੱਲੋਂ 'ਪੂਰਬ ਪੋਥੀ' ਵਿਚ ਰਲੇ ਪਾਏ ਜਾਣ ਅਤੇ ਮੂਲ ਪੋਥੀ ਦੇ ਬਿਆਸ ਵਿਚ ਰੋੜ੍ਹੇ ਜਾਣ ਵਾਲੀ ਰਵਾਇਤ ਸੰਤੋਖ ਸਿੰਘ ਦੀ ਕਲਪਣਾ ਅਤੇ ਗ਼ੈਬਦਾਨੀ ਦੀ ਉਪਜ ਹੈ ਜਿਸ ਦਾ ਵਾਸਤਵਿਕ ਮਹੱਤਵ ਜ਼ੀਰੋ ਹੈ।
5. ਵਿਸਨ ਸਿੰਘ ਦੀ ਗਵਾਹੀ ਸਮਕਾਲੀਆਂ ਦੇ ਮੱਤ ਨੂੰ ਰੱਦ ਕਰਦੀ, ਬਿਧੀ ਚੰਦ ਹੰਦਾਲੀਏ ਦੇ ਆਪਣੇ ਦੁਰਾਚਾਰ ਦੀ ਪਰਦਾਪੋਸ਼ੀ ਹਿਤ ਲਿਖਵਾਈ ਬਾਲਾ ਜਨਮ ਸਾਖੀ ਨੂੰ ਝੂਠ ਦਾ ਪੁਲੰਦਾ ਕਰਾਰ ਦਿੰਦੀ ਅਤੇ ਗੁਰੂ ਅੰਗਦ ਜਾਂ ਬਾਲੇ ਦੇ ਸਾਖੀ ਲਿਖਵਾਉਣ ਵਾਲੀ ਨਿਰਾਧਾਰ ਘਾੜਤ ਨੂੰ ਨਕਾਰਦੀ ਹੈ।

## ਮਿੱਥ ਦਫ਼ਨ : ਸੱਚ ਬੇਪਰਦ

'ਪੂਰਬ ਪੋਥੀ' ਮਿੱਥ ਦੀ ਖੁਰਦਬੀਨੀ ਪੜਤਾਲ ਨੇ ਇਸ ਦੀਆਂ ਕਈ ਹਨੇਰੀਆਂ

1. *ਕਿਰਤੋਕਤ*, ਪੰਨਾ 49.

ਪਰਤਾਂ ਨੂੰ ਨੰਗਾ ਕੀਤਾ ਹੈ। ਬਾਲਾ ਪ੍ਰਸਤ ਲਾਬੀ ਅਤੇ ਧਾਰਮਕ ਖੇਤਰ ਦੇ ਵਿਚਾਰਕਾਂ ਤੋਂ ਇਸ ਪ੍ਰਕਰਨ ਨੂੰ ਸਾਰਥਕ ਦੇਣ ਦੀ ਕੋਈ ਆਸ ਹੀ ਨਹੀਂ ਰੱਖੀ ਜਾ ਸਕਦੀ, ਅੱਖਰ ਸ਼ਨਾਸ ਅਕਾਦਮੀਆਂ ਦੀ ਹੁਣ ਤਕ ਕੀਤੀ ਜੰਕ-ਖੋਜ ਅਤੇ ਉਨ੍ਹਾਂ ਵੱਲੋਂ ਕੀਤੀ ਵਿਆਖਿਆ ਵੀ 'ਪੂਰਬ ਪੋਥੀ' ਦੇ ਮਸਲੇ ਨਾਲ ਸਬੰਧਤ ਸਵਾਲਾਂ ਦੇ ਜਵਾਬ ਲੱਭਣੋਂ ਅਸਮਰੱਥ ਰਹੀ ਹੈ; ਇਨ੍ਹਾਂ ਵੱਲੋਂ ਹੋਈ ਗ਼ਲਤ-ਬਿਆਨੀ ਨੇ ਸਗੋਂ ਅਨਰਥ ਹੀ ਕੀਤਾ ਹੈ ਅਤੇ ਆਮ ਗ਼ਲਤਫ਼ਹਿਮੀ ਵਿਚ ਅਥਾਹ ਵਾਧਾ ਕੀਤਾ ਹੈ। 'ਹੰਦਾਲੀਆਂ ਵਾਲੀ ਜਨਮ ਸਾਖੀ' ਤੋਂ ਵੱਖਰੀ ਇਸ ਦਾ ਪਰਾਂਗ ਰੂਪ 'ਬਾਲੇ ਜਾਂ ਪੈੜੇ ਮੋਖੇ ਵਾਲੀ ਜਨਮ ਸਾਖੀ' ਜਿਸ ਦੀ ਕਲਪਣਾ ਕੀਤੀ ਜਾਂਦੀ ਹੈ, ਵਾਲੀ ਆਮ ਧਾਰਨਾ ਵਾਸਤਵਿਕ ਪਰੀਖਣ ਸਾਹਮਣੇ ਨਹੀਂ ਟਿਕਦੀ, ਕਿਉਂਕਿ ਇਹ ਮਿਥਿਆ ਹੈ। *ਜਨਮ ਸਾਖੀ ਬਾਲਾ* ਦੇ ਮੁੱਢ ਵਿਚ ਮਿਲਦੀ ਉਥਾਨਕਾ ਜਿਸ ਤੋਂ 'ਪੂਰਬ ਪੋਥੀ' ਬਾਰੇ ਪਰਚੱਲਤ ਸੰਕਲਪ ਨੇ ਜਨਮ ਲਿਆ, ਇਸ ਦੇ ਭਾੜੇ ਦੇ ਲਿਖਾਰੀ ਗੋਰਖ ਦਾਸ ਦਾ ਬਿਧੀ ਚੰਦ ਪਾਸੋਂ ਮਿਲੀ ਮੋਟੀ ਰਕਮ, ਜਿਸ ਨੂੰ ਉਹ 'ਜਗੀਰੀ ਖ਼ਾਸ' ਕਹਿੰਦਾ ਹੈ, ਹਜ਼ਮ ਕਰਨ ਲਈ ਮਾਰਿਆ ਡਕਾਰ ਹੈ; ਇਹ ਕੋਈ ਧਰਮ ਸਿਧਾਂਤ (gospel) ਨਹੀਂ, ਜਿਸ 'ਤੇ ਸ਼ੱਕ ਦੀ ਥਾਂ ਭਰੋਸਾ ਕੀਤਾ ਜਾਣਾ ਜ਼ਰੂਰੀ ਹੋਵੇ; ਵੱਧ ਤੋਂ ਵੱਧ ਇਸ ਦੀ ਕੀਮਤ ਕਿਸੇ ਚੋਰ ਵੱਲੋਂ ਆਪਣੀ ਸਫ਼ਾਈ ਲਈ ਦਿੱਤੀ ਨਿਜੀ ਗਵਾਹੀ ਬਰਾਬਰ ਹੈ, ਜੋ ਮੰਨਣ ਯੋਗ ਨਹੀਂ। *ਜਨਮ ਸਾਖੀ ਬਾਲਾ* ਤੋਂ ਬਾਹਰ 'ਪੂਰਬ ਪੋਥੀ' ਦੀ ਕੋਈ ਹੋਂਦ ਨਹੀਂ, ਪੜਤਾਲ ਨੇ ਇਹ ਸੱਚ ਵੀ ਬੇਪਰਦ ਕਰ ਦਿੱਤਾ ਹੈ।

# 5

# ਬਿਧੀ ਬੰਧਾਨ, ਅਨੈਤਕਤਾ ਦਾ

## ਚਿੱਠਾ : ਵੈਲਦਾਰੀਆਂ, ਤੁਹਮਤਕਾਰੀਆਂ, ਗੁਮਰਾਹਕਾਰੀਆਂ ਦਾ

*ਸਾਖੀ ਮਹਲੁ ਪਹਿਲੇ ਕੀ* ਦੇ ਰਚਨਾ-ਕਾਲ ਦੇ ਨਿਸਚਤ ਰੂਪ ਵਿਚ ਹੋਏ ਨਿਪਟਾਰੇ ਨਾਲ, ਗੁਰੂ ਅੰਗਦ ਵੱਲੋਂ ਜਾਂ ਉਨ੍ਹਾਂ ਦੀ ਹਜ਼ੂਰੀ ਵਿਚ ਕਿਸੇ ਸਾਖੀ ਜਿਸ ਨੂੰ ਬਾਲੇ ਵਾਲੀ ਜਾਂ ਪੈੜੇ ਮੋਖੇ ਵਾਲੀ ਸੱਦਿਆ ਜਾਂਦਾ ਹੈ, ਦਾ ਲਿਖੇ-ਲਿਖਾਏ ਜਾਣ ਵਾਲਾ ਪਰਪੰਚ ਨਕਾਰਿਆ ਜਾ ਚੁੱਕਾ ਹੈ। ਅਠਾਰ੍ਹਵੀਂ-ਉੱਨ੍ਹੀਵੀਂ ਸਦੀ ਦੇ ਸਿੱਖ ਗਰੰਥਕਾਰਾਂ ਦੀ ਨਿਰਾਧਾਰ ਮਨੌਤ ਕਿ ਗੁਰੂ ਅੰਗਦ ਦੀ ਹਜ਼ੂਰੀ ਵਿਚ ਲਿਖੀ ਸਾਖੀ ਨੂੰ ਹੰਦਾਲੀਆਂ ਅਤੇ ਕਬੀਰ ਪੰਥੀਆਂ ਨੇ ਵਿਗਾੜਿਆ ਅਤੇ ਅਸਲੀ ਸਾਖੀ ਬਿਆਸ ਵਿਚ ਰੋੜ੍ਹ ਦਿੱਤੀ ਗਈ, ਦੀ ਵਿਵੇਕਹੀਣਤਾ ਵੀ ਪੜਤਾਲ ਨੇ ਸਥਾਪਤ ਕਰ ਦਿੱਤੀ ਹੈ। 'ਸਾਖੀ' ਵਿਚ ਹੰਦਾਲੀ ਰਲਾਵਟਾਂ, ਜਾਂ ਹੰਦਾਲੀਆਂ ਵਾਲੀ ਤਥਾ-ਕਥਿਤ ਜਨਮ ਸਾਖੀ ਦੀ ਹਕੀਕਤ ਕੀ ਹੈ ?-ਇਸ ਨੂੰ ਗੁਰੂ ਅੰਗਦ ਦੀ ਸ਼ਖ਼ਸੀਅਤ ਅਤੇ ਹਜ਼ੂਰੀ ਨਾਲ ਸਬੰਧਤ ਕਿਉਂ ਕੀਤਾ ? ਅਤੇ ਗੁਰੂ ਅੰਗਦ 'ਤੇ ਨਿੰਦਾ ਦਾ ਕੋਝਾ ਤੇ ਮਲੀਨ ਵਾਰ ਕਿਉਂ ਕੀਤਾ ਗਿਆ ? ਇਨ੍ਹਾਂ ਸਵਾਲਾਂ ਦੇ ਹੱਲ ਢੂੰਡਣੇ ਬਣਦੇ ਹਨ। ਇਸ ਦੇ ਪਾਠ ਵਿਚ ਹੋਈਆਂ ਮਹੱਤਵਪੂਰਨ ਤਬਦੀਲੀਆਂ ਦੇ ਮੁੱਦੇ ਨੂੰ ਵੀ ਤਾਰਕੀ ਨਜ਼ਰੀਏ ਤੋਂ ਪੜਤਾਲੇ ਜਾਣ ਦੀ ਲੋੜ ਹੈ।

## ਪੱਤਹੀਣਾਂ ਦੀ ਪੱਤੇਬਾਜ਼ੀ

ਸਿੱਖੀ ਦੇ ਪਰਚਾਰ ਲਈ ਗੁਰੂ ਅਰਜਨ ਵੱਲੋਂ ਥਾਪੇ ਜੰਡਿਆਲੇ ਦੇ ਮਸੰਦ ਹੰਦਾਲ ਦੀ ਥਾਂ ਲੈਣ ਵਾਲੇ ਗੱਦੀਦਾਰ ਬਿਧੀ ਚੰਦ ਨੇ 1655 ਈ. ਵਿਚ *ਪਰਚੀ ਬਾਬਾ ਹੰਦਾਲ*[1] ਲਿਖਵਾਈ ਜਿਸ ਦਾ ਮੁੱਖ ਮਨੋਰਥ ਹੰਦਾਲੀਆਂ ਦਾ ਸਿੱਖ ਮੁੱਖ-ਧਾਰਾ ਤੋਂ ਨਿਖੇੜਾ ਅਤੇ ਹੰਦਾਲ ਦੀ ਪ੍ਰਭੁਤਾ ਸਥਾਪਤ ਕਰਨਾ ਸੀ। ਇਸ ਉਦੇਸ਼ ਦੀ ਪੂਰਤੀ ਲਈ *ਪਰਚੀ* ਵਿਚ ਗੁਰੂ ਨਾਨਕ ਨੂੰ ਛੁਟਿਆਉਣ ਅਤੇ ਹੰਦਾਲ ਨੂੰ ਸਭ ਤੋਂ ਵੱਡਾ ਭਗਤ ਅਤੇ ਦੋਵਾਂ ਨੂੰ ਜਿੰਦ ਪੀਰ ਦੇ ਸੇਵਕ, ਇਸ ਲਈ ਵੱਡੇ ਛੋਟੇ ਗੁਰਭਾਈ, ਪਰ ਭਗਤੀ ਵਿਚ ਹੰਦਾਲ ਵੱਡਾ ਦਰਸਾਇਆ ਗਿਆ। ਇਹ *ਪਰਚੀ*, ਕਾਰਾਂ ਭੇਟਾਂ ਦੀਆਂ ਬਹਾਰਾਂ ਵੇਖ ਕੇ 'ਭਉਂਦਲੇ' ਮਸੰਦਾਂ ਦਾ ਸਿੱਖੀ ਦੀ ਮੁੱਖ-ਧਾਰਾ ਤੋਂ ਸੁਤੰਤਰ ਹੋਣ ਦਾ ਇਕ ਤਰ੍ਹਾਂ

---

1. ਕਰਮ ਸਿੰਘ, *ਕੱਤਕ ਕਿ ਵਿਸਾਖ*, ਲਾਹੌਰ 1932, ਪੰਨਾ 240;
   ਪਰਚੀ ਦੇ ਪਾਠ ਲਈ ਵੇਖੋ : ਗੁ.ਨਾ.ਦੇ. ਖਰੜਾ 861 ਅਤੇ ਪੰ.ਯੂ.ਪਟਿਆਲਾ ਖਰੜਾ 115605 (ੲ);
   ਗੁ.ਨਾ.ਦੇ. ਖਰੜਾ 861 ਦੇ ਮੁੱਢ ਵਿਚ ਗੁਰੂ ਹੰਦਾਲ ਦੇ 'ਨਿਸ਼ਾਨ' ਦਾ ਸੰਕੇਤ ਪ੍ਰਾਪਤ ਹੈ।

ਦਾ ਐਲਾਨਨਾਮਾ ਸੀ। ਪਰ ਛੇਤੀ ਹੀ, ਬਿਧੀ ਚੰਦ ਦੇ ਵਿਲਾਸੀ ਸੁਭਾ ਨੇ ਉਨ੍ਹਾਂ ਲਈ ਇਕ ਨਵੀਂ ਸਮੱਸਿਆ ਖੜ੍ਹੀ ਕਰ ਦਿੱਤੀ। ਉਸ ਨੇ ਲਾਹੌਰ ਦੀ ਹੁਸਨ ਮੰਡੀ ਵਿੱਚੋਂ ਇਕ ਮੁਸਲਮਾਨ ਗਨਕਾ ਖਿਸਕਾ ਲਿਆਂਦੀ। ਪੇਂਡੂ ਸਮਾਜ ਇਸ ਕਿਸਮ ਦੀ ਨੈਤਕ ਖੁੱਲ੍ਹ-ਖੇਡ ਪਸੰਦ ਨਹੀਂ ਸੀ ਕਰਦਾ; ਇਸ ਲਈ ਉਸ ਦੇ ਪਿਛਲੱਗਾਂ ਤੇ ਆਮ ਲੋਕਾਂ ਨੇ ਵਰਤਣ ਬੰਦ ਕਰ ਦਿੱਤੀ। ਇਸ ਉਲਝਣ ਦਾ ਹੱਲ ਇਹ ਤਜਵੀਜ਼ ਹੋਇਆ ਕਿ ਇਸ ਅਮਲ ਨੂੰ ਸਿੱਖੀ ਵਿਚ ਪੁਰਾਣੀ ਰੀਤ ਵਜੋਂ ਦਰਸਾਇਆ ਜਾਏ, ਤੇ ਇਹੋ ਅਜਿਹੀਆਂ ਘਾੜਤਾਂ ਗੁਰੂ ਨਾਨਕ ਦੇਵ ਨਾਲ ਵੀ ਮੜ੍ਹੀਆਂ ਜਾਣ। ਇਸ ਲਈ ਨਵੀਂ ਸਾਖੀ ਵਿਉਂਤੀ ਗਈ, ਪਰ ਮੰਨੇਗਾ ਕੌਣ ? ਇਸ ਦਾ ਹੱਲ ਸੀ ਚਸ਼ਮਦੀਦ ਗਵਾਹ ਬਾਲੇ[1] ਦੀ ਘਾੜਤ, ਜਿਸ ਦਾ ਰੋਲ-ਮਾਡਲ ਬਿਧੀ ਚੰਦ ਦਾ ਵੱਡਾ ਭਰਾ ਬਾਲ ਚੰਦ ਉਰਫ਼ ਬਾਲਾ ਸੀ, ਜਿਸ ਨੂੰ ਹੰਦਾਲ ਨੇ, ਮਹਾਂ ਨਿੰਦਕ ਤੇ ਜ਼ਬਾਨਦਰਾਜ਼ ਹੋਣ ਕਰ ਕੇ, ਆਪਣਾ ਵਾਰਸ ਨਹੀਂ ਸੀ ਬਣਾਇਆ। ਇਹ ਨਿਰਨਾ ਕਰਨਾ ਮੁਸ਼ਕਲ ਹੈ ਕਿ ਬਾਲਾ-ਵਰਤਾਰਾ ਬਿਧੀ ਚੰਦ ਦੀ ਕਾਢ ਹੈ ਜਾਂ ਉਨ੍ਹਾਂ ਦੇ ਲਿਖਾਰੀ ਦੀ, ਪਰ ਨਿਰਸੰਦੇਹ, ਇਹ ਅਤਿਅੰਤ ਕਾਰਗਰ ਤੇ ਸਫਲ ਚਾਲ ਸਿੱਧ ਹੋਈ। ਪਰਚੀ ਵਾਲੇ ਲੇਖਕ ਦੀਆਂ ਸੇਵਾਵਾਂ ਮੁੜ ਹਾਸਲ ਕੀਤੀਆਂ ਗਈਆਂ, ਪਰ ਇਸ ਵਾਰ ਉਸ ਨੂੰ ਦਿੱਤਾ ਗਿਆ ਮਾਰਗੀ ਨਕਸ਼ਾ ਪਰਚੀ ਨਾਲੋਂ ਬਿਲਕੁਲ ਵੱਖਰਾ ਸੀ। ਬਿਧੀ ਚੰਦ ਦੇ ਏਜੰਡੇ ਮੁਤਾਬਕ *ਜਨਮ ਪਤ੍ਰੀ ਨਾਨਕ ਵੇਦੀ ਦੀ*[2] ਤਿਆਰ ਹੋ ਗਈ, ਜਿਸ ਵਿਚ 'ਪਰਚੀ' ਵਾਲੀ ਸਾਰੀ ਕੂੜ ਸਮੱਗਰੀ ਦੇ ਨਾਲ-ਨਾਲ ਰੰਘੜੀ ਵਾਲੇ ਪ੍ਰਸੰਗ ਅਤੇ ਇਸ ਨਾਲ ਜੁੜੇ ਅਨੈਤਕ ਵਿਹਾਰ ਤੋਂ ਉਪਜੇ ਪਰਵਾਰਕ ਕਲੇਸ਼ ਦੇ ਪਰਾਯਥਾਰਥਕ ਵੇਰਵੇ ਥਾਂ-ਥਾਂ ਦਰਜ ਕੀਤੇ ਗਏ; ਸਾਖੀ ਪਰੰਪਰਾ ਦੇ ਅਨੈਤਕ ਪਰਦੂਸ਼ਨ ਦਾ ਇਹ ਪਹਿਲਾ ਜਤਨ, 1656-57 ਈ. ਦੇ ਲਾਗੇ-ਚਾਗੇ ਲਾਹੌਰ ਵਿਚ ਡੌਲਿਆ ਗਿਆ। (ਜਨਮ ਪੱਤ੍ਰੀ ਦੀ ਪਹਿਲੀ ਪਰਤ ਨੂੰ ਅੱਗੋਂ, ਬਾਲਾ-1 ਜਾਂ ਇਸ ਦੇ ਪ੍ਰਚੱਲਤ ਨਾਂ *ਜਨਮ ਸਾਖੀ ਬਾਲਾ* ਨਾਲ ਚਿਤਾਰਿਆ ਜਾਏਗਾ) ਇਸ ਦੀ ਸ਼ੁਰੂਆਤ ਸੰਖੇਪ ਸਿੱਖ ਮੰਗਲ ਉਪਰੰਤ, ਇਸ ਤਰ੍ਹਾਂ ਹੁੰਦੀ ਸੀ :

> [3]ਜਨਮ ਪਤ੍ਰੀ ਨਾਨਕ ਵੇਦੀ ਦੀ॥ ਸਮਤ ੧੬੨੬॥ ਮਿਤੀ ਕਤਕ ਸੁਦੀ ਪੂਰਨਮਾਸੀ॥ ਨਾਨਕ ਜਨਮ ਲੀਤਾ॥ ਅਧੀ ਰਾਤਿ ਘੜੀ ਉਪਰਿ ਕਾਲੂ ਵੇਦੀ ਦੇ ਘਰਿ॥ ਕਾਲੂ ਦਾ ਪਰੋਹਿਤ ਹਰਿਦਿਆਲ ਬ੍ਰਹਮਣੁ ਆਹਾ॥ ਅਤੇ ਨਾਲੇ ਗੁਰਦੇਵ ਆਹਾ॥ ਵਡੀ ਵੇਲਾ ਕਾਲੂ ਹਰਿਦਿਆਲ ਦੇ ਘਰਿ ਗਇਆ॥ ਜਾਇ ਕਰਿ ਆਖਿਓਸ॥ ਹਰਿਦਿਆਲ ਜੀ ਤੁਸੀ ਕਿਰਪਾ ਕਰਹੁ॥[3]

ਅਤੇ ਅੰਤ ਇਨ੍ਹਾਂ ਸ਼ਬਦਾਂ ਨਾਲ ਹੁੰਦਾ ਸੀ :

> ਪਰ ਜੀ ਪਿਛੈ ਤੁਸਾਡੈ ਕਉਣ ਹੋਸੀ॥ ਤਾ ਗੁਰੂ ਨਾਨਕ ਕਹਿਆ ਭਾਈ ਬਾਲਾ ਅਸਾਡੇ ਪਿਛੈ ਇਕੁ ਲਹਣਾ ਖਤਰੇਟਾ ਫੇਰੂ ਤਰੇਹਣੁ ਦਾ ਪੁਤ੍ਰ ਅਸਾਨੂ ਮਿਲੈਗਾ ਉਹੁ ਪਿਛੇ ਅਸਾਡੇ ਬਹੇਗਾ॥ ਤਾਂ ਫੇਰਿ ਬਾਲੇ ਪੁਛਿਆ ਜੀ ਉ ਭੀ ਕੁਛੁ ਚੰਗਾ ਹੋਵੈਗਾ॥ ਤਾਂ ਗੁਰੂ ਨਾਨਕ ਕਹਿਆ ਸੁਣ ਭਾਈ ਬਾਲਾ ਉ ਭੀ ਅਸਾ ਜੇਹਾ ਹੋਵੇਗਾ॥ ਤਾਂ ਫੇਰਿ ਬਾਲੇ ਪੁਛਿਆ ਜੀ ਅਤੇ ਸਿਰੀ ਚੰਦ ਦੀ ਕਿਆ ਖਬਰ॥

---

1. ਗੁਰਬਚਨ ਕੌਰ, ਸੰਪਾ. *ਜਨਮ ਸਾਖੀ ਭਾਈ ਬਾਲਾ*, ਪਟਿਆਲਾ 1987, ਪੰਨਾ 96.
2. ਇਹੋ ਇਸ ਦਾ ਪਹਿਲਾ ਨਾਂ ਸੀ ਜੋ 1750 ਈ. ਉਪਰੰਤ 'ਜਨਮ ਸਾਖੀ' ਵਿਚ ਬਦਲ ਗਿਆ।
3. *ਜਨਮ ਸਾਖੀ ਪਰੰਪਰਾ*, ਪਟਿਆਲਾ 1990, ਪੰਨਾ 223.

> ਤਾ ਗੁਰੂ ਨਾਨਕ ਕਹਿਆ ਭਾਈ ਬਾਲਾ ਰੋਟੀ ਅਤੇ ਕਪੜੇ ਦੀ ਕਮੀ ਨਾ ਹੋਵੈਗੀ ਪਿਛੇ ਲਗਾ ਫਿਰਸੀ ॥ ਅਤੇ ਉਹ ਵਸਤੂ ਲਹਣੇ ਦੀ ਹੈ ॥ ਤਾ ਬਾਲੇ ਵਿਦਾ ਲੀਤੀ ਤਲਵੰਡੀ ਗਇਆ ॥[1]

*ਬਾਲਾ-1* ਦੇ ਮੁੱਖ ਲੱਛਣ : ਇਸ ਦਾ ਆਦਿ ਗੁਰੂ ਨਾਨਕ ਦੇ ਜਨਮ ਅਤੇ ਅੰਤ ਬਾਲੇ ਦੀ ਪੱਖੋਕੇ ਤੋਂ ਵਿਦਾਇਗੀ ਨਾਲ ਹੁੰਦਾ ਸੀ। ਗੁਰੂ ਅੰਗਦ ਜੀ ਬਾਰੇ ਜ਼ਿਕਰ ਅੰਤ ਉੱਤੇ ਸੰਕੇਤਕ ਭਵਿੱਖ ਬਚਨ ਦੇ ਰੂਪ ਵਿਚ ਮਿਲਦਾ ਸੀ, ਅੰਦਰਲੇ ਬਿਰਤਾਂਤ ਵਿਚ ਹੋਰ ਕਿਧਰੇ ਵੀ ਨਹੀਂ। ਇਸ ਵਿਚ ਕੁੱਲ 72 ਪ੍ਰਸੰਗ ਦਰਜ ਸਨ ਜਿਨ੍ਹਾਂ ਨੂੰ 1-72 ਕ੍ਰਮਾਂਕ ਲੱਗੇ ਹੋਏ ਸਨ। ਇਹ ਸਚਿਤਰ ਵੀ ਨਹੀਂ ਸੀ। ਇਸ ਦੇ ਲੇਖਕ ਗੋਰਖ ਦਾਸ ਨੇ ਬਿਰਤਾਂਤ ਦੀ ਉਸਾਰੀ ਲਈ ਮੁੱਢਲੀ ਸਾਖੀ ਪਰੰਪਰਾ ਨਾਲ ਸਬੰਧਤ, ਜਿਸ ਨੂੰ ਅੱਜ-ਕੱਲ੍ਹ *ਆਦਿ ਸਾਖੀਆਂ*, *ਪੋਥੀ ਸਚੁ ਖੰਡ*, *ਪੋਥੀ ਹਰਿਜੀ*, *ਪੋਥੀ ਚਤਰ ਭੁਜ* ਦੀ ਸਮੱਗਰੀ ਤੋਂ ਭਰਪੂਰ ਲਾਭ ਲਿਆ ਅਤੇ ਬਾਕੀ ਖ਼ਾਲੀ ਥਾਵਾਂ ਆਪਣੀ ਕਲਪਣਾ ਅਤੇ ਪੁਰਾਣਕ ਗੱਪ-ਗਿਆਨ, ਜਿਸ ਦਾ ਉਹ ਪਰਮ-ਗਿਆਤਾ ਸੀ, ਨਾਲ ਭਰੀਆਂ। ਜਾਣਦਿਆਂ ਬੁੱਝਦਿਆਂ, ਗੁਰੂ ਨਾਨਕ ਦੇਵ ਦਾ ਜਨਮ ਦਿਵਸ, ਸਾਹਮਣੇ ਪਏ ਠੋਸ ਲਿਖਤੀ ਤਥਾਂ ਦੇ ਉਲਟ, 'ਕੱਤਕ ਦੀ ਪੂਰਨਮਾਸੀ' ਦਾ ਦਰਸਾਇਆ। ਇਸ ਦਾ ਮਨੋਰਥ ਚਰਿਤਰਘਾਤ ਤੋਂ ਇਲਾਵਾ ਗੁਰੂ ਨਾਨਕ ਦੇਵ ਬਾਰੇ ਹਰ ਕਿਸਮ ਦਾ ਇਤਿਹਾਸਕ ਤੇ ਸਮਾਜਕ ਭੰਬਲਭੂਸਾ ਪੈਦਾ ਕਰਨਾ, ਅਤੇ ਬਾਬੇ ਦੇ ਜੀਵਨ ਯਥਾਰਥ ਤਥਾਂ ਨੂੰ ਉਲਟਾਉਣਾ ਸੀ। ਇਹੋ ਤਥਾ-ਕਥਿਤ ਬਾਲੇ ਵਾਲੀ, ਪੈੜੇ ਮੋਖੇ ਵਾਲੀ, ਜਾਂ ਹੰਦਾਲੀਆਂ ਵਾਲੀ ਜਨਮ ਸਾਖੀ ਹੈ ਜੋ ਕਿਸੇ 'ਪੂਰਬ ਪੋਥੀ' ਵਿਚ ਰਲਾਵਟਾਂ ਨਾਲ ਨਹੀਂ ਬਣੀ, ਸਗੋਂ ਸੁਤੰਤਰ ਪ੍ਰਬੰਧ ਅਤੇ ਵਿਉਂਤਬੰਦੀ ਉੱਤੇ ਉੱਸਰੀ, ਸਮੇਂ ਅਤੇ ਸਥਾਨ ਦੀ ਬੰਨ੍ਹੋਗਿਰੀ ਵਿਚ ਬੱਝੀ, ਭਾੜੇ ਦੇ ਲਿਖਾਰੀ ਦੀ ਘੜੀ, ਮੰਤਵੀ ਘਾੜਤ ਹੈ।

## 'ਪੁਰਾਤਨ' ਦਾ ਪਰਮਾਣ

*ਪਰਚੀ* ਅਤੇ *ਬਾਲਾ-1* ਦੇ ਬਿਰਤਾਂਤ ਵਿਚ, ਗੁਰੂ ਨਾਨਕ ਦੇਵ ਦੇ ਅਕਸ ਨੂੰ ਖੋਰਾ ਲਾਉਣ ਲਈ ਕੀਤੇ ਹੰਦਾਲੀ ਜਤਨਾਂ ਦਾ ਮੋੜ ਕਰਨ ਲਈ ਮੁਜੰਗਾਂ, ਲਾਹੌਰ ਦੇ ਨਿਵਾਸੀ ਸੈਦੋ ਜੱਟ ਨੇ ਤੁਰਤ 'ਪੁਰਾਤਨ' ਦੇ ਨਾਂ ਨਾਲ ਪ੍ਰਚੱਲਤ ਜਨਮ ਸਾਖੀ ਦੀ ਸਿਰਜਣਾ ਕੀਤੀ ਜਿਸ ਵਿਚ ਸਾਖੀ 42 ਰਾਹੀਂ ਜਿੰਦ ਪੀਰ ਜਾਂ ਖ਼ੁਆਜਾ ਖ਼ਿਜ਼ਰ ਨੂੰ ਗੁਰੂ ਨਾਨਕ ਸਾਹਿਬ ਦੀ ਹਾਜ਼ਰੀ ਭਰਦਿਆਂ ਦਰਸਾ ਕੇ ਹੰਦਾਲ-ਜਿੰਦ-ਪੀਰ-ਬਖਾਦ, ਜੋ ਗੁਰੂ ਨਾਨਕ ਦੇਵ ਅਤੇ ਹੰਦਾਲ ਦਾ ਗੁਰੂ ਜਿੰਦ ਪੀਰ ਦੱਸ ਕੇ ਉਨ੍ਹਾਂ ਨੂੰ ਵੱਡੇ ਛੋਟੇ ਗੁਰਭਾਈ ਦੱਸਦਾ ਸੀ, ਨੂੰ ਮਾਤ ਦੇ ਦਿੱਤੀ। *ਬਾਲਾ-1* ਅਤੇ *ਪੁਰਾਤਨ* ਦੋਵਾਂ ਦਾ ਪਾਠ-ਵਿਗਿਆਨਕ ਅਧਿਐਨ ਦੱਸਦਾ ਹੈ ਕਿ ਸੈਦੋ ਜੱਟ ਨੇ *ਬਾਲਾ-1* ਦੀ ਸਮੱਗਰੀ ਨੂੰ ਸੋਧ-ਸੰਵਾਰ ਕੇ ਕਲਾਤਮਕ ਜੁਗਤ ਨਾਲ ਵਰਤ ਕੇ ਲਾਹਾ ਵੀ ਲਿਆ, ਜੋ ਬਾਲਾ ਸਾਖੀਕਾਰ ਲਈ ਖਿੱਝ ਦਾ ਕਾਰਨ ਬਣਿਆ। ਬਾਲਾ ਸਾਖੀਕਾਰ ਨੇ *ਆਦਿ ਸਾਖੀਆਂ* ਦੀ ਸਿਵਨਾਭ ਵਾਲੀ ਸਾਖੀ ਨੂੰ ਸੰਘਲਾਦੀਪ ਨਾਲ ਜੋੜਿਆ ਸੀ, ਸੈਦੋ ਨੇ ਉਸ ਵਿਚ ਪ੍ਰਾਣ ਸੰਗਲੀ

---

1. *ਉਹੀ*, ਪੰਨਾ 326.

ਵਾਲੀ ਰਵਾਇਤ ਜੋੜ ਦਿੱਤੀ ਅਤੇ ਆਪਣੇ ਕੋਲ ਪੂਰਨ ਪ੍ਰਾਨ ਸੰਗਲੀ ਹੋਣ ਦਾ ਦਾਅਵਾ ਵੀ ਕਰ ਦਿੱਤਾ।[1] ਜਦੋਂ ਸੈਦੋ ਦੀ ਰਚਨਾ *ਸਾਖੀ ਬਾਬੇ ਨਾਨਕ ਜੀ ਕੀ* ਲਾਹੌਰ ਦੇ ਹੰਦਾਲੀ ਅੱਡੇ 'ਤੇ ਪੁੱਜੀ ਤਾਂ ਉਸ ਦੇ ਲਿਖਾਰੀ ਨੇ *ਬਾਲਾ-1* ਦੇ ਪਾਠ ਅੰਦਰ ਕਈ ਵਾਧੇ ਕੀਤੇ। ਸੈਦੋ ਦੇ ਦਾਅਵੇ ਨੂੰ ਮਾਤ ਦੇਣ ਲਈ ਆਪਣੇ ਪ੍ਰਸੰਗ ਵਿਚ ਪ੍ਰਾਣ ਸੰਗਲੀ ਦਾ ਜ਼ਿਕਰ ਘੁਸੇੜ ਕੇ ਉਸ ਦੇ ਅਧਿਆਵਾਂ ਦੀ ਗਿਣਤੀ 113 ਲਿਖ ਦਿੱਤੀ। ਜਿੰਦ ਪੀਰ ਦਾ ਮਸਲਾ ਉਸ ਨੂੰ ਸਭ ਤੋਂ ਵੱਧ ਦੁਖੀ ਕਰਨ ਵਾਲਾ ਸਾਬਤ ਹੋਇਆ।

> [2]ਖੁਆਜੇ ਖਿਦਰਿ ਆਖਿਆ 'ਏ ਸਾਹਿਬ ਕੇ ਲੋਕੁ! ਮੈ ਪਾਣੀ ਹਾਂ, ਅਤੇ ਓਹ ਪਉਣ ਗੁਰੂ ਹੈ, ਮੈ ਕਈ ਵਾਰ ਉਸ ਤੇ ਉਪਜਿਆ ਹਾਂ, ਅਰੁ ਕਈ ਵਾਰ ਉਸ ਮਹਿ ਸਮਾਇ ਗਇਆ ਹਾਂ।[2]

ਸੈਦੋ ਦੀ ਲਿਖਤ ਵਿਚਲੇ ਇਹ ਬੋਲ ਗੁਰੂ ਨਾਨਕ ਸਾਹਿਬ ਦੀ ਵਡਿਆਈ ਨੂੰ ਉੱਚੇ ਦਾਰਸ਼ਨਿਕ ਤਲ ਲੈ ਜਾਂਦੇ ਹਨ। ਇਸ ਸੰਕਲਪ ਦਾ ਸਰੋਤ ਗੁਰੂ ਅੰਗਦ ਦੇਵ ਦੀ ਬਾਣੀ ਸੀ। ਹੰਦਾਲੀਆਂ ਦੇ ਮਨਸੂਬੇਬਾਜ਼ਾਂ ਦੇ ਇਸ਼ਾਰੇ 'ਤੇ ਭਾੜੇ ਦੇ ਸਾਖੀਕਾਰ ਨੇ ਗੁਰੂ ਅੰਗਦ ਦੇਵ ਨੂੰ ਵੀ ਨਿਸ਼ਾਨਾ ਬਣਾ ਕੇ *ਬਾਲਾ-1* ਵਿਚ ਅਖ਼ੀਰ ਉੱਤੇ 'ਸਹਜ ਵਿਚ ਕਸਹਜ' ਵਾਲੀ ਸਾਖੀ ਜੋੜ ਦਿੱਤੀ, ਜਿਸ ਨਾਲ ਗੁਰੂ ਨਾਨਕ ਅਤੇ ਗੁਰੂ ਅੰਗਦ ਦੋਵਾਂ ਗੁਰੂ ਸਾਹਿਬਾਨ ਦਾ ਚਰਿਤਰਘਾਤ ਹੁੰਦਾ ਸੀ। ਗੁਰੂ ਅੰਗਦ ਦੇਵ ਨੂੰ ਪੂਰੇ ਬਿਰਤਾਂਤ ਵਿਚ ਜੋੜਨ ਲਈ ਮੁੱਢ ਵਿਚ ਉਨ੍ਹਾਂ ਨੂੰ ਢੂੰਡ ਕੱਢਣ, ਅਤੇ ਜਨਮ ਪੱਤਰੀ ਨੂੰ ਲੱਭਣ ਵਾਲਾ ਪ੍ਰਸੰਗ ਲੈ ਆਂਦਾ, ਪਾਠ ਦੇ ਅੰਦਰ ਚਾਰ ਥਾਵਾਂ 'ਤੇ ਦਖ਼ਲ-ਅੰਦਾਜ਼ੀ ਰਾਹੀਂ ਵਾਧੇ ਕੀਤੇ, ਜਿਨ੍ਹਾਂ ਦੀ ਓਪਰੀ ਪ੍ਰਕਿਰਤੀ ਕਿਸੇ ਵੀ ਸੂਝਵਾਨ ਨੂੰ ਅੱਖਰਦੀ ਹੈ। ਇਹ *ਜਨਮ ਪਤ੍ਰੀ* ਦੀ *ਬਾਲਾ-2* ਪਰਤ ਸੀ, ਜਿਸ ਵਿਚ ਗੁਰੂ ਨਾਨਕ ਦੇ ਨਾਲ ਗੁਰੂ ਅੰਗਦ ਨੂੰ ਵੀ ਲਪੇਟਿਆ ਗਿਆ ਹੈ। ਪਿੱਛੋਂ ਕੀਤੇ ਗਏ ਦਖ਼ਲ ਇਸ ਪ੍ਰਕਾਰ ਹਨ :

(i) ਵਿਆਹ[3] ਸਾਖੀ 10

> [3](ਬਾਲੇ ਸੰਧੁ ਕਹਿਆ ਗੁਰੂ ਜੀ ਮੈ ਤੁਸਾ ਪਾਸ ਆਖਦਾ ਹਾਂ ਸੋ ਮੈ ਆਪਣੀ ਅਖੀ ਦੇਖੀਆਂ ਗਲਾਂ ਆਖਦਾ ਹਾਂ। ਸੁਣੀਆਂ ਗਲਾਂ ਨਾਹੀਂ ਆਖਦਾ। ਗੁਰੂ ਅੰਗਦ ਬਾਜੀ ਗਲ ਸੁਣਿ ਕੈ ਬਿਗਸਦਾ ਹੈ। ਬਾਜੀ ਗਲ ਤੇ ਰੰਗ ਵਿਚਿ ਬੈਰਾਗ ਕਰਦਾ ਹੈ।)[3]

(ii) ਸਿਉਨਾਭ ਸੰਘਲਾਦੀਪ, ਸਾਖੀ 21

> [4](ਏਹ ਹਕੀਕਤ ਸੁਣਿ ਕਰਿ ਗੁਰੂ ਅੰਗਦ ਸਤਾਈ ਪਹਰ ਇਕ ਰੰਗ ਹੀ ਰਹਿਆ। ਐਸੀ ਲਾਲੀ ਚੜ ਗਈ ਕੋਈ ਓਹੁ ਲਾਲੀ ਸਹੀ ਕਰ ਨ ਸੰਘੇ। ਜਾਂ ਗੁਰੂ ਅੰਗਦ ਪਿੰਡ ਵਿਚਿ ਆਇਆ ਤਾਂ ਫੇਰਿ ਆਖਿਓਸੁ ਆਖੁ ਭਾਈ ਬਾਲਾ। ਭਾਈ ਬਾਲਾ ਲਗਾ ਲਿਖਵਾਣ।)[4]

---

1. *ਸਿੱਖਾਂ ਦੀ ਭਗਤਮਾਲਾ*, ਸਿੰਘ ਬ੍ਰਦਰਜ਼, ਅੰਮ੍ਰਿਤਸਰ 2013, ਧਿਆਉ 8.
2. *ਪੁਰਾਤਨ ਜਨਮਸਾਖੀ*, ਸੰਪਾ. ਭਾਈ ਵੀਰ ਸਿੰਘ, ਅੰਮ੍ਰਿਤਸਰ 1952, ਪੰਨਾ 79.
3. *ਜਨਮ ਸਾਖੀ ਭਾਈ ਬਾਲਾ*, ਸੰਪਾ. ਗੁਰਬਚਨ ਕੌਰ, ਪਟਿਆਲਾ 1987, ਪੰਨਾ 207.
4. *ਉਹੀ*, ਪੰਨਾ 249.

ਅਤੇ ਸਾਖੀ ਦੇ ਅਖ਼ੀਰ ਵਿਚ ਪ੍ਰਾਣ ਸੰਗਲੀ ਨਾਲ ਸਬੰਧਤ ਵਾਧਾ ਕੀਤਾ:

> [1](ਤਿਥੈ ਗੁਰੂ ਨਾਨਕ ਪ੍ਰਾਣ ਸੰਗਲੀ ਉਚਰੀ॥ ਹਿਕ ਓਸੁ ਤੇਰਾ ਧਿਆਉ ਬੋਲੈ॥੧੧੩॥ ਦੂਇ ਵਰੇ ਤੇ ਪੰਜ ਮਹੀਨੇ ਓਥੇ ਗੁਰੂ ਨਾਨਕ ਰਹਿਆ॥)[1]

(iii) ਹਿਮਚਲ ਤੇ ਸਿਰਧਾਰ ਪਰਬਤ, ਸਾਖੀ 35

> [2](ਤਾਂ ਗੁਰੂ ਅੰਗਦ ਪੁਛਿਆ ਭਾਈ ਬਾਲਾ ਸਿਰਿਦਾਰ ਪਰਬਤ ਦਾ ਨਾਉ ਹੈ ਤਾ ਬਾਲੇ ਆਖਿਆ ਗੁਰੂ ਜੀ)...(.ਬਾਲੇ ਸੰਧੂ ਗੁਰੂ ਅੰਗਦ ਨੂ ਆਖਿਆ ਗੁਰੂ ਜੀ ਗੁਰੂ ਨਾਨਕ ਈਵ ਆਖਦਾ ਸੀ॥)[2]

(iv) ਊਨਾ ਤੇ ਸਿਲਕਾ ਪਰਬਤ, ਸਿੱਧਾਂ ਨਾਲ ਗੋਸਟ, ਸਾਖੀ 36

> [3]ਤਾ ਭਰਥਰੀ ਨਾਥ ਭੀ ਹਉਲਾ ਹੋਇ ਗਇਆ॥ (ਜਾਂ ਇਤਨੀ ਗੁਰੂ ਅੰਗਦ ਹਕੀਕਤ ਸੁਣੀ॥ ਤਾਂ ਗੁਰੂ ਅੰਗਦ ਬਾਲੇ ਨੂ ਪੁਛਿਆ॥ ਭਾਈ ਬਾਲਾ ਏਹ ਤੇਰੇ ਹਜੂਰ ਹੋਈ ਹੈ॥ ਤਾਂ ਬਾਲੇ ਸੰਧੂ ਆਖਿਆ ਗੁਰੂ ਮੇਰੇ ਹਜੂਰਿ ਹੋਈ ਹੈ॥ ਤਾਂ ਗੁਰੂ ਅੰਗਦ ਮਗਨ ਹੋਇ ਗਇਆ॥ ਸਤ ਦਿਨ ਅਤੇ ਸਤਿ ਰਾਤੀ ਬਿਦੇਹ ਰਹਿਆ॥ ਕੋਈ ਬਲਾਇ ਸੰਘੇ ਨਾਹੀ॥ ਨਾ ਕੁਝੁ ਖਾਵਣੁ ਨ ਪੀਵਣ ਨਾ ਨਾਵਣੁ ਨਾ ਧੋਵਣੁ ਏਹਾ ਧੁਮ ਪਇ ਗਈ ਜੋ ਗੁਰੂ ਅੰਗਦ ਸਮਾਇ ਗਇਆ॥ ਜਾ ਅਠਵਾ ਦਿਨ ਹੋਇਆ ਤਾ ਸਵਾ ਪਹਿਰ ਦਿਨੁ ਚੜਿਆ ਸੀ॥ ਤਾਂ ਗੁਰੂ ਅੰਗਦ ਬੋਲਿਆ ਭਾਈ ਬਾਲੇ ਨੂ ਸਦੇ॥ ਬਾਲੇ ਸੰਧੂ ਆਇ ਮਥਾ ਟੇਕਿਆ॥ ਤਾਂ ਗੁਰੂ ਅੰਗਦ ਕਹਿਆ ਭਾਈ ਬਾਲਾ ਏਹੁ ਸਭੋ ਅੰਮ੍ਰਿਤ ਤੇਰੇ ਹਿਸੇ ਆਇਆ ਆਹਾ॥ ਆਖੁ ਭਾਈ ਬਾਲਾ ਆਖੁ ਅਗੈ ਕਿਆ ਹੋਇਆ॥ ਫੇਰਿ ਬਾਲਾ ਸੰਧੂ ਬੋਲੇ ਨਾਹੀ॥ ਸਤ ਪਹਿਰ ਬਦੇਹ ਰਹਿਆ॥ ਜਾਂ ਬਾਲਾ ਦੇਹਿ ਵਿਚਿ ਆਇਆ ਬਾਲਾ ਲਗਾ ਲਿਖਾਵਣ॥)[3]

ਇਨ੍ਹਾਂ ਸਾਰੀਆਂ ਉਦਾਹਰਨਾਂ ਵਿਚ ਪਿੱਛੋਂ ਘੁਸੇੜਿਆ, ਬਰੈਕਟਾਇਆ ਸ਼ਬਦ ਸਮੂਹ ਜੇ ਮੇਸ ਦਿੱਤਾ ਜਾਵੇ ਤਾਂ ਅਗਲਾ-ਪਿਛਲਾ ਪਾਠ ਬਿਨਾਂ ਕਿਸੇ ਵਾਧ-ਘਾਟ ਜਾਂ ਸ਼ਬਦ ਬਦਲੀ ਕੀਤੇ, ਆਪਣੇ ਆਪ ਇਕ ਤਰਤੀਬ ਵਿਚ ਬੱਝ ਕੇ ਇਕ-ਜਾਨ ਹੋ ਜਾਂਦਾ ਹੈ। ਇਹ ਅਕੱਟ ਪਰਮਾਣ ਹਨ, ਇਸ ਤੱਥ ਦਾ ਕਿ ਇਹ ਚਾਰੇ ਇੰਦਰਾਜ *ਜਨਮ ਪਤ੍ਰੀ* ਦੇ ਪਹਿਲੇ ਡਰਾਫ਼ਟ ਦੇ ਪਾਠ ਨੂੰ ਭੰਨ ਕੇ ਘੁਸੇੜੇ ਗਏ, ਪਿੱਛੋਂ ਕੀਤੀ ਇਹ ਪ੍ਰਤਿਕਿਰਿਅਕ ਕਾਰਵਾਈ ਪਾਠ-ਵਿਕਾਸ ਦੀ ਲਖਾਇਕ ਵੀ ਹੈ ਅਤੇ ਹੰਦਾਲੀਆਂ ਦੀ ਮਨੋਗਤ (mindset) ਦਾ ਸੰਕੇਤਕ ਵੀ ਹੈ। ਚਾਰਾਂ ਦੀ ਥੀਮ ਸਗਵੀਂ ਹੈ: ਗੁਰੂ ਅੰਗਦ ਦਾ ਬਿਦੇਹ ਹੋਣਾ, ਕਦੇ ਬਿਨਾਂ ਕਾਰਨ ਰੰਗ ਚੜ੍ਹਨਾ, ਸਤਾਈ ਪਹਿਰ ਜਾਂ ਸਤ ਦਿਨਾਂ ਦੀ ਗੁਰੂ ਅੰਗਦ ਦੀ 'ਸਮਾਇ' ਜਾਣ ਦੀ ਦਿਸ਼ਾ, ਜਾਂ ਹਰ ਥਾਂ ਬਾਲੇ ਦੀ ਹਾਜ਼ਰੀ ਦਾ ਖਬਤ, ਇਹ ਇੱਕੋ ਮਨੋਦਸ਼ਾ ਦਾ ਇੱਕੋ ਬੈਠਕ ਵਿਚ ਵਰਤਾਇਆ ਭਾਣਾ ਹੈ, ਜੋ ਲਿਖਾਰੀ ਅਤੇ 'ਸਾਖੀ' ਲਿਖਵਾਉਣ ਵਾਲਿਆਂ ਦੀ ਮਨੋਰੋਗੀ ਬਿਰਤੀ ਦਾ ਲਖਾਇਕ ਹੈ, ਸਸਤੀ ਅਨੈਤਕਤਾ ਦਾ ਪਰਦਰਸ਼ਨ ਹੈ। ਹੈਰਾਨੀ ਇਸ ਗੱਲ ਦੀ ਹੈ ਕਿ ਉਪਰੋਕਤ ਚਾਰੇ ਇੰਦਰਾਜ ਡਾਕਟਰੀ ਕੀਤੇ - ਖ਼ਾਸ ਮਨੋਰਥ ਲਈ ਕੀਤੀ ਅਦਲਾ ਬਦਲੀ - ਯਾਨੀ ਸੋਧੇ ਨੁਸਖ਼ਿਆਂ ਅਤੇ ਛਾਪਾਂ ਵਿਚ ਹੁਣ ਵੀ ਜਿਉਂ ਦੇ ਤਿਉਂ

1. *ਉਹੀ*, ਪੰਨਾ 250.
2. *ਉਹੀ*, ਪੰਨਾ 306.
3. *ਉਹੀ*, ਪੰਨੇ 312-13.

ਕਾਇਮ ਰੱਖੇ ਹੋਏ ਮਿਲਦੇ ਹਨ।[1] ਗੁਰੂ-ਗੱਦੀ 'ਤੇ ਬਿਰਾਜਮਾਨ ਗੁਰੂ ਅੰਗਦ ਦੇਵ, ਹੰਦਾਲੀਆਂ ਨੂੰ ਵਾਣ ਵਟ, ਅਨਪੜ੍ਹ ਜਿਸ ਨੂੰ ਸ਼ਾਸਤ੍ਰੀ ਅੱਖਰਾਂ ਦੀ ਵੀ ਪਹਿਚਾਣ ਨਹੀਂ, ਮਿਰਗੀ ਦਾ ਮਰੀਜ਼ (ਬਿਦੇਹ, ਵਿਸਮਾਦੀ ਅਨੰਦ ਦੀ ਅਵਸਥਾ ਨਹੀਂ, ਹੋਸ਼ ਦਾ ਸਕਤੇ ਵਿਚ ਆਉਣਾ ਹੈ), ਸੱਤ-ਸੱਤ ਦਿਨ ਨਾ ਨਹਾਉਣ ਵਾਲਾ, ਅਨੈਤਕ ਢੰਗ ਨਾਲ ਗੱਦੀ ਪ੍ਰਾਪਤ ਕਰਨ ਵਾਲਾ ਨਜ਼ਰ ਆਇਆ। ਤਾਂ ਵੀ, ਬਾਲਾ ਪ੍ਰਸਤ ਲਾਬੀ ਹੰਦਾਲੀ ਦਾਅਵੇ ਦਾ ਸਮਰਥਨ ਕਰਦੀ ਨਹੀਂ ਥੱਕਦੀ ਕਿ ਇਹ ਸਾਖੀ ਗੁਰੂ ਅੰਗਦ ਦੀ ਹਜ਼ੂਰੀ ਵਿਚ ਲਿਖਵਾਈ ਤੇ ਲਿਖੀ ਗਈ, ਅਤੇ ਇਸ ਕੂੜ ਨੂੰ ਲਿਖਵਾਉਣ ਵਾਲੇ 'ਬਾਲੇ' ਦੀ ਮਿਰਤਕ ਦੇਹ ਨੂੰ ਅੱਗ ਵੀ ਗੁਰੂ ਸਾਹਿਬ ਨੇ ਆਪਣੇ ਹੱਥੀਂ ਲਾਈ।

## ਪ੍ਰਤਿਕਿਰਿਅਕ ਦਖ਼ਲ

*ਪੁਰਾਤਨ* ਦੇ ਲਿਖਾਰੀ ਸੈਦੋ ਨੇ ਚਸ਼ਮਦੀਦ ਗਵਾਹਾਂ ਦੀ ਸੂਚੀ ਵਿਚ ਗੁਰੂ ਨਾਨਕ ਤੋਂ ਵਰੋਸਾਏ ਸੀਹਾਂ ਉੱਪਲ ਨੂੰ, *ਸਾਖੀ ਮਹਲੁ ਪਹਿਲੇ ਕੀ* ਦਾ ਲੇਖਕ ਹੋਣ ਦੇ ਨਾਤੇ ਜਿਸ ਦੀ ਉੱਚਤਤਾ ਸ਼ੱਕੋਂ ਪਰ੍ਹੇ ਸੀ, ਸ਼ਾਮਲ ਕਰ ਕੇ ਅਤੇ ਉਸ ਦੀ ਰਚਨਾ ਨੂੰ ਆਪਣੀ ਰਚਨਾ ਵਿਚ ਮੁੱਖ ਥਾਂ ਦੇ ਕੇ, ਹੰਦਾਲੀਆਂ ਲਈ ਭਰੋਸੇਯੋਗਤਾ ਦਾ ਸੰਕਟ ਖੜਾ ਕਰ ਦਿੱਤਾ। ਇਸ 'ਤੇ ਕਾਬੂ ਪਾਉਣ ਲਈ ਬਾਲੇ ਰਾਹੀਂ ਗੁਰੂ ਅੰਗਦ ਨੂੰ ਪ੍ਰਗਟ ਕਰਨ, ਜਨਮ ਪੱਤ੍ਰੀ ਨੂੰ ਢੂੰਡਣ, ਅਤੇ ਸੀਹਾਂ ਉੱਪਲ ਦੇ ਸਮਾਨਾਂਤਰ ਲਿਖਾਰੀ ਪੈੜਾ ਮੋਖਾ ਸੁਲਤਾਨਪੁਰੋਂ ਮੰਗਵਾਉਣ ਵਾਲੇ ਨੌਟੰਕੀ ਪ੍ਰਸੰਗ ਘੜੇ ਅਤੇ ਇਨ੍ਹਾਂ ਨੂੰ *ਬਾਲਾ-2* ਦੇ ਮੁੱਢ ਵਿਚ ਜੋੜਿਆ ਗਿਆ। ਕੂੜ ਥੱਪਣ ਵਾਲਿਆਂ ਨੂੰ ਇਹ ਗੱਲ ਨਾਲ ਕੋਈ ਵਾਸਤਾ ਨਹੀਂ ਸੀ ਕਿ ਸਿੱਖ ਪਰੰਪਰਾ ਪੈੜੇ ਮੋਖੇ ਦੀ ਪੁਸ਼ਟੀ ਬਿਲਕੁਲ ਨਹੀਂ ਕਰਦੀ, ਪਰ ਸੀਹੋਂ ਦੀ ਧੜੱਲੇ ਨਾਲ ਕਰਦੀ ਹੈ।

ਪਾਠ ਅੰਦਰ ਸੁਧਾਈ ਕਰ ਕੇ ਕਈ ਥਾਈਂ ਬਾਲਾ ਘੁਸੋੜੇ ਜਾਣਾ, ਮੋਦੀ ਖ਼ਾਨੇ ਦੇ ਸਮੇਂ ਬਾਲੇ ਦਾ ਦਾਖ਼ਲਾ, ਜਨਮ ਪੱਤ੍ਰੀ ਦੇ ਲਿਖਾਰੀ, ਲਿਖਾਵੇ, ਲਿਖੇ ਜਾਣ ਦੀ ਅਟਕਲਪੱਚੂ ਮਿਤੀ 1582 ਵੈਸਾਖ ਸੁਦੀ ਪੰਚਮੀ ਅਤੇ ਲਿਖਣ 'ਤੇ ਲੱਗੇ ਦਿਨਾਂ ਦੇ ਅੱਜ-ਕੱਲ੍ਹ ਦੇ ਠੇਕੇਦਾਰੀ ਝੂਠੇ ਬਿਲਾਂ ਵਾਲੀ ਸ਼ੈਲੀ ਵਿਚ ਦਿੱਤੇ ਵੇਰਵੇ, ਜੋ *ਬਾਲਾ-2* ਦੇ ਸ਼ੁਰੂ ਵਿਚ ਦਰਜ ਹੋਏ ਮਿਲਦੇ ਹਨ, ਬਾਲ ਚੰਦ ਘਣਰਾਸ ਉਰਫ਼ 'ਭਾਈ ਬਾਲਾ' ਦੀ ਉਤੇਜਨਾ ਅਤੇ ਤੁੱਖਣਾ ਕਾਰਨ ਪਿੱਛੋਂ ਕੀਤੇ ਗਏ ਦਖ਼ਲ ਹਨ। ਬਿਧੀ ਚੰਦ ਦੀ 1658 ਈ. ਵਿਚ ਹੋਈ ਮੌਤ ਤੋਂ ਬਾਅਦ ਜਦੋਂ *ਪਤ੍ਰੀ* ਦੀ ਤਿਆਰੀ ਆਖ਼ਰੀ ਪੜਾਅ ਉੱਤੇ ਸੀ, ਇਸ ਦੇ ਲੇਖਕ ਗੋਰਖ ਦਾਸ ਨੂੰ ਦਿਸ਼ਾ-ਨਿਰਦੇਸ਼ ਲਾਹੌਰੀਏ ਲਾਲਾ ਪੰਨੂ ਅਤੇ ਬਾਲ ਚੰਦ ਤੋਂ ਹੀ ਮਿਲਦੇ ਸਨ। ਭਾਵੇਂ ਗੋਰਖ ਦਾਸ ਲੱਚਰ ਯਾਰਾਂ ਵਰਗਾ ਹੀ ਸੀ; ਤਾਂ ਵੀ, ਧੱਕੇ-ਧਕਾਏ ਕੀਤੇ ਅਪਜਸ ਪ੍ਰਤਿ ਆਪਣੀ ਵੇਦਨਾ ਦਾ ਲੁਕਵਾਂ ਪ੍ਰਗਟਾਵਾ, ਸਹਜ-ਕੁਸਹਜ ਵਾਲੀ ਸਾਖੀ ਦੇ ਅਖ਼ੀਰ ਵਿਚ, ਕਰਨ ਤੋਂ ਆਪਣੇ ਆਪ

---

1. *ਜਨਮ ਸਾਖੀ ਪਰੰਪਰਾ*, ਕਿਰਪਾਲ ਸਿੰਘ, ਪਟਿਆਲਾ 1990, ਪੰਨੇ 238, 258-59, 286, 289 ਗੁਰੂ ਅੰਗਦ ਦੇਵ ਦਾ ਅਨਾਦਰ ਅਤੇ ਤਥਾਂ ਦੀ ਗ਼ਲਤ-ਬਿਆਨੀ ਕਰਨ ਵਾਲੇ ਦਖ਼ਲਾਂ ਲਈ ਸੰਪਾਦਕ ਕਿਉਂ ਸੰਵੇਦਨਸ਼ੀਲ ਨਹੀਂ ਰਿਹਾ ? ਇਨ੍ਹਾਂ ਇੰਦਰਾਜਾਂ ਵਿੱਚੋਂ ਉਨ੍ਹਾਂ ਨੂੰ ਕਿਹੜੇ ਇਤਿਹਾਸਕ ਮਹੱਤਾ ਵਾਲੇ ਗੁਣ ਨਜ਼ਰ ਆਏ ਹਨ ?

ਨੂੰ ਰੋਕ ਨਹੀਂ ਸਕਿਆ, ਜਿਸ ਦੀ ਵਿਅੰਗਮਈ ਤਾਸੀਰ ਦਾ ਅਸਰ ਹੰਦਾਲ-ਕਿਆਂ 'ਤੇ ਤਾਂ ਗੁਆਚ ਹੀ ਗਿਆ ਸਮਝੋ :

> [1]ਭਾਈ ਬਾਲਾ ਭਲੇ ਭਲੇ ਮਹਾਂਪੁਰਖ ਸੰਗਤਾਂ ਦੀਆਂ ਕਾਰ ਅਤੇ ਭੇਟਾ ਦੇਖ ਕੇ ਭਉਂਦਲ ਜਾਂਦੇ ਹੈਨਿ॥ ਸਾਬਤੁ ਨਹੀ ਰਹਿ ਸਕਤੇ॥ ਭਾਈ ਬਾਲਾ ਤੁਸਾਂ ਤੇ ਕਰਤਾਰ ਦੀ ਬਹੁਤੀ ਮਿਹਰਬਾਨਗੀ ਹੈ॥[1]

ਮੁੱਢਲੇ ਦੋਵੇਂ ਪ੍ਰਸੰਗ ਬਾਅਦ ਵਿਚ ਦਰਜ ਹੋਏ ਹੋਣ ਦੀ ਪੁਸ਼ਟੀ ਤਿੰਨ ਮੰਗਲਾਚਰਨਾਂ ਤੋਂ ਵੀ ਹੁੰਦੀ ਹੈ। *ਬਾਲਾ-1* ਉੱਤੇ ਮੰਗਲ ਪਹਿਲਾਂ ਦਰਜ ਸੀ : ਕਿਸੇ ਵੀ ਲਿਖਤ ਦਾ ਇਸ ਨਾਲ ਸ਼ੁਰੂ ਹੋਣਾ ਪੂਰਬੀ ਰਵਾਇਤ ਹੈ, ਪਹਿਲੇ ਲਿਖੇ ਮੰਗਲ ਨੂੰ ਨਾ ਹਟਾਉਣ ਵਾਲੀ ਸ਼ਰਧਾ ਵੀ ਇਸੇ ਰਵਾਇਤ ਦਾ ਹਿੱਸਾ ਹੈ। ਜਨਮ ਪੱਤ੍ਰੀ ਨੂੰ ਢੂੰਡਣ ਵਾਲੇ ਪ੍ਰਸੰਗ ਲਿਖਣ ਤੋਂ ਪਹਿਲਾਂ ਮੰਗਲ ਦਰਜ ਹੋਣਾ ਕੁਦਰਤੀ ਸੀ ਅਤੇ ਅਖ਼ੀਰ ਵਿਚ ਉਪਰੋਕਤ ਸੂਚਨਾ ਨਾਲ ਦਰਜ ਕਰਨ ਉਪਰੰਤ ਲਿਖਤ ਦਾ ਆਰੰਭਣ ਜਦੋਂ ਪਿੱਛੇ ਖਿਸਕਿਆ ਤਾਂ ਉਸ ਤੋਂ ਪਹਿਲਾਂ ਵੀ ਮੰਗਲ ਦਰਜ ਕਰਨਾ ਜ਼ਰੂਰੀ ਹੋ ਗਿਆ : ਇਨ੍ਹਾਂ ਮੰਗਲਾਂ ਦਾ *ਬਾਲਾ-2* ਪਰਤ ਵਿਚ, ਉੱਥਾਨ ਕ੍ਰਮ (ascending order) ਵਿਚ ਹੁਣ ਵੀ ਮਿਲਣਾ, ਇਸ ਦੇ ਪਾਠ ਵਿਚ ਦਰਜੇਵਾਰ ਹੋਈਆਂ ਸੋਧਾਂ ਅਤੇ ਵਾਧਿਆਂ ਦੀ ਬੀਤੀ ਪਰ ਅਣਕਹੀ ਕਹਾਣੀ ਦਾ ਸੱਚ ਪ੍ਰਗਟਾ ਰਿਹਾ ਹੈ।

ਸਾਖੀ ਕ੍ਰਮਾਂਕ ਵੀ ਇਸ ਵਿਥਿਆ 'ਤੇ ਚਾਨਣਾ ਪਾਉਂਦੇ ਹਨ। *ਬਾਲਾ-1* ਵਿਚ ਸਾਖੀ ਕ੍ਰਮਾਂਕ 1-72 ਪਹਿਲਾਂ ਲੱਗੇ ਹੋਏ ਸਨ। *ਬਾਲਾ-2* ਦੀ ਲਿਖਾਈ ਸਮੇਂ ਮੁੱਢਲੇ ਦੋ ਪ੍ਰਸੰਗਾਂ ਦੇ ਵਾਧੇ ਨਾਲ ਅੰਦਰਲੇ ਸਾਖੀ ਕ੍ਰਮਾਂਕਾਂ ਵਿਚ ਕਰਨਯੋਗ ਤਬਦੀਲੀ ਇਕੱਲੇ ਲਿਖਾਰੀ ਲਈ ਵੱਡੀ ਜ਼ਹਿਮਤ ਸੀ, ਖ਼ਾਸ ਕਰ ਓਦੋਂ ਜਦੋਂ *ਬਾਲਾ-2* ਰੂਪਾਂਤਰ ਨੂੰ ਸੌਚਿਤਰ ਕਰਨ ਦਾ ਕਾਰਜ ਵੀ ਨਾਲੋ-ਨਾਲ ਚੱਲਦਾ ਹੋਣ ਕਾਰਨ ਲਿਖਾਈ ਦੀ ਲਗਾਤਾਰਤਾ ਵਿਚ ਵਿਘਨ ਪੈਂਦਾ ਸੀ। ਇਸ ਲਈ ਪਿਆਰੇ ਲਾਲ ਕਪੂਰ ਵਾਲੇ ਸੰਮਤ 1715 (1659 ਈ.) ਵਾਲੇ ਨੁਸਖ਼ੇ ਵਿਚ ਦੋ ਅੰਕਾਂ ਦੇ ਵਾਧੇ ਨੂੰ ਕੁਝ ਮੁੱਢਲੀਆਂ ਸਾਖੀਆਂ ਵਿਚ, ॥੩॥੫॥, ॥੬॥੮॥, ॥੭॥੯॥ ਰੂਪ ਵਿਚ ਅੰਕਤ ਕੀਤਾ ਮਿਲਦਾ ਹੈ ਜੋ ਪਿੱਛੋਂ ਹੋਏ ਵਾਧਿਆਂ ਅਤੇ ਹੌਲੀ-ਹੌਲੀ ਹੋਏ ਪਾਠ ਵਿਕਾਸ ਦਾ ਅੰਦਰੂਨੀ, ਨਿੱਗਰ, ਪਰ ਪਰਤੱਖ ਰੂਪ ਵਿਚ ਕੁਢੱਬਾ (odd) ਪਰਮਾਣ ਹੈ। ਸਹਜ ਕੁਸਹਜ ਵਾਲੀ ਸਾਖੀ ਅਖ਼ੀਰ ਵਿਚ ਜੋੜੀ ਗਈ ਹੋਣ ਕਰ ਕੇ ਕ੍ਰਮਾਂਕਾਂ ਦੇ ਕੁਢੱਬੇਪਣ ਵਾਲੇ ਚੱਕਰ ਤੋਂ ਬਾਹਰ ਰਹੀ। ਸਾਖੀਆਂ ਦਾ ਜੁਮਲਾ 75 ਹੋ ਗਿਆ।

*ਬਾਲਾ-2* ਦਾ ਕੇਵਲ ਇਕ ਸੁਚਿਤਰ ਨੁਸਖ਼ਾ (ਪਿਆਰੇ ਲਾਲ ਕਪੂਰ ਵਾਲਾ) ਹੀ ਸੁਰੱਖਿਅਤ ਰਹਿ ਕੇ ਸਾਡੇ ਤਕ ਪੁੱਜ ਸਕਿਆ, ਪਰ ਇਸ ਦਾ ਪਾਠ ਬਾਅਦ ਦੀਆਂ ਦਖ਼ਲ-ਅੰਦਾਜ਼ੀਆਂ ਕਾਰਨ ਬਹੁਤ ਵਿਗੜਿਆ ਹੋਇਆ ਹੈ। ਇਸ ਤੋਂ ਅੱਗੇ ਹੋਰ ਉਤਾਰੇ ਨਾ ਹੋਣ ਦਾ ਆਪਣਾ ਰਹੱਸ ਹੈ, ਜੋ ਅੱਗੇ ਖੁੱਲ੍ਹੇਗਾ।

## ਲਾਲਾ ਪੰਨੂ ਲੀਲ੍ਹਾ

1659 ਈ. ਵਿਚ ਇਕ ਹੋਰ ਪਰਤ *ਬਾਲਾ-3* ਹੋਂਦ ਵਿਚ ਆਈ। ਬਾਲਾ ਪਰੰਪਰਾ

---

1. *ਜਨਮ ਸਾਖੀ ਪਰੰਪਰਾ*, ਪੰਨਾ 328.

ਦੇ ਜਿੰਨੇ ਹੱਥ-ਲਿਖਤ ਖਰੜੇ ਹੁਣ ਮਿਲਦੇ ਹਨ, ਉਹ ਸਭ ਇਸ ਦੀਆਂ ਨਕਲਾਂ ਜਾਂ ਇਸ ਤੋਂ ਵਿਕਸਤ ਸ਼ਾਖ਼ਾਵਾਂ ਹਨ। ਇਸ ਦਾ ਨਿਪਟਾਰਾ ਕੀਤੇ ਜਾਣਾ ਵੀ ਇਸ ਲਈ ਜ਼ਰੂਰੀ ਹੈ ਕਿਉਂਕਿ ਇਹ ਸਾਡੇ ਅੱਖਰਾਂ-ਦੇ-ਸਿਆਣੂ ਵਿਦਵਾਨਾਂ[1] ਲਈ ਕੁਝ ਨਾ ਸੁਆਰਨਹਾਰੀ ਚੁੰਝ-ਚਰਚਾ ਦਾ ਵਿਸ਼ਾ ਬਣਿਆ ਹੋਇਆ ਹੈ। ਲਾਹੌਰ ਦੇ ਹੰਦਾਲੀ ਕੇਂਦਰ ਦੇ ਸੂਤਰਧਾਰ ਲਾਲਾ ਪੰਨੂ ਨੂੰ, ਜਿਸ ਦੇ ਨਿਰਦੇਸ਼ਨ ਵਿਚ *ਪਰਚੀ* ਅਤੇ *ਜਨਮ ਪੜ੍ਹੀ ਬਾਲਾ* ਦੇ ਮਾਰਗੀ-ਨਕਸ਼ੇ ਤਿਆਰ ਹੋਏ ਅਤੇ ਲਿਖਾਈ ਸਬੰਧੀ ਗਤੀ-ਵਿਧੀਆਂ ਚੱਲਦੀਆਂ ਰਹੀਆਂ ਸਨ, ਬਿਧੀ ਚੰਦ ਦੇ 1658 ਈ. ਵਿਚ ਮਰਨ ਉਪਰੰਤ, ਖ਼ਿਆਲ ਆਇਆ ਕਿ 'ਗਧੇ' ਤੋਂ ਘੋੜਾ ਬਣਾਏ ਬਾਲ ਚੰਦ ਦੇ ਨਾਲ ਆਪਣਾ ਨਾਉਂ ਟਾਂਕ ਕੇ ਕਿਉਂ ਨਾ ਉਸ ਵਾਂਗ ਪ੍ਰਸਿੱਧੀ ਅਤੇ ਅਮਰ ਪਦ ਆਪਣੇ ਲਈ ਵੀ ਯਕੀਨੀ ਬਣਾਇਆ ਜਾਏ ?

ਅਸਲ ਲਿਖਾਰੀ ਗੋਰਖ ਦਾਸ ਆਪਣਾ ਕੰਮ ਨਬੇੜ ਕੇ ਤੇ ਮੋਟੀ ਰਕਮ ਉਗਰਾਹ ਕੇ ਜਾ ਚੁੱਕਾ ਸੀ। ਉਸ ਦੀ ਲਿਖਤ ਤੋਂ ਅੱਗੇ ਤੀਜੀ ਥਾਂ ਉਤਾਰੇ ਦਾ ਕੰਮ ਕਾਫ਼ੀ ਅਗਲੇਰੇ ਪੜਾਅ 'ਤੇ ਚੱਲ ਰਿਹਾ ਸੀ, ਜਦੋਂ ਲਾਲੇ ਪੰਨੂ ਨੂੰ ਇਹ ਫੁਰਨਾ ਫੁਰਿਆ। ਆਪਣੇ ਨਾਂ ਦਾ ਤੋਪਾ ਭਰਨ ਲਈ ਜਨਮ ਪੱਤਰੀ ਦੀ ਢੂੰਡ ਵਾਲੀ ਸਾਖੀ ਵਿਚ ਇਹ ਇਬਾਰਤ ਦਰਜ ਕਰਵਾਈ :

> ਤਾਂ ਲਾਲੂ ਕਹਿਆ ਭਾਈ ਬਾਲਾ ਸੰਗਤਿ ਆਖਦੀ ਹੈ॥ ਸੋ ਪੂਰਾ ਵਚਨੁ ਆਖਦੀ ਹੈ॥ (ਗੁਰੂ ਅੰਗਦ ਬਾਲੇ ਸਿਖ ਸੰਧੂ ਤੇ ਬਹੁਤ ਖੁਸੀ ਹੋਇਆ॥ ਬਹੁਤ ਤੁਸਟਮਾਨ ਹੋਇਆ ਭਲਾ ਭਾਈ ਬਾਲਾ ਕੋਈ ਸਿਖ ਲੈ ਜਾਇ॥ ਬਾਲੇ ਕਹਿਆ ਜੀ ਗੁਰੂ ਜੀ ਕੋਈ ਭੇਜੋ ਜੋ ਮੈ ਨਾਲਿ ਲੈ ਜਾਂਦਾ ਹਾਂ॥ **ਤਾਂ ਗੁਰੂ ਅੰਗਦ ਲਾਲੇ ਪੰਨੂ ਨੂ ਸਦਿਆ ਸਿਖ ਸੀ ਜਟੇਟਾ॥ ਗੁਰੂ ਅੰਗਦ ਕਹਿਆ ਭਾਈ ਲਾਲਾ ਪੰਨੂ ਤੂ ਸਿਖ ਹੈ॥ ਗੁਰਮੁਖੀ ਹੈ ਭਾਈ ਬਾਲੇ ਨਾਲ ਜਾਹਿ॥** ਤਲਵੰਡੀਉ ਗੁਰੂ ਨਾਨਕ ਦੀ ਜਨਮ ਪਤ੍ਰੀ ਲੈ ਆਉ॥ ਲਾਲੇ ਪੰਨੂ ਆਖਿਆ ਭਲਾ ਜੀ ਧੰਨ ਅਸਾਡੇ ਭਾਗ ਜੋ ਗੁਰੂ ਨਾਨਕ ਦੀ ਜਨਮ ਪਤ੍ਰੀ ਦੇਖੀਐਗੇ॥ ਜਾਣੀਐਗੇ ਜੋ ਗੁਰੂ ਨਾਨਕ ਦਾ ਦਰਸਨ ਕੀਤਾ॥ ਤਾਂ ਗੁਰੂ ਅੰਗਦ ਆਖਿਆ ਭਾਈ ਲਾਲਾ ਤੈਨੂ ਕਰਤਾਰ ਚਿਤਿ ਆਵੇ॥ ਬਾਲਾ ਸੰਧੂ ਅਤੇ ਲਾਲਾ ਪੰਨੂ ਰਾਏ ਭੋਏ ਦੀ ਤਲਵੰਡੀ ਆਏ॥ ਆਏ ਕਰ ਲਾਲੂ ਬੇਦੀ ਨੂ ਮਿਲੇ॥ ਲਾਲੂ ਨੂ ਆਖਿਓਨੇ ਭਾਈ ਲਾਲੂ ਗੁਰੂ ਨਾਨਕ ਦੀ ਜਨਮ ਪਤ੍ਰੀ ਦੇਹਿ॥ ਗੁਰੂ ਅੰਗਦ ਮੰਗੀ ਹੈ॥ ਲਾਲੂ ਕਹਿਆ ਮੇਰੇ ਕੋਲ ਤਾਂ ਨਾਹੀ॥)

ਇਬਾਰਤ ਲਿਖੇ ਜਾ ਰਹੇ ਖਰੜੇ ਦੀਆਂ 8 ਸਤਰਾਂ ਦੀ ਲੰਬਾਈ ਦੀ ਹੋਣ ਕਰ ਕੇ, ਇਸ ਨੂੰ ਸਮੋਣ ਲਈ ਮੂਲ ਲਿਖਤ ਦੀਆਂ ਪੰਜ-ਛੇ ਸਤਰਾਂ 'ਤੇ ਹੜਤਾਲ ਫੇਰ ਕੇ ਥਾਂ ਬਣਾਈ ਗਈ ਅਤੇ ਉਪਰੋਕਤ ਸਾਰੀ ਇਬਾਰਤ ਸੁੰਗੇੜ ਕੇ ਦਰਜ ਕਰਵਾਈ। ਇਸ ਤੋਂ ਅਗਲੇ-ਪਿਛਲੇ ਪਾਠ ਵਿਚ ਦੋ-ਚਾਰ ਸ਼ਬਦਾਂ ਦਾ ਵਾਧਾ ਕੋਈ ਮੁਸ਼ਕਲ ਪੇਸ਼ ਨਹੀਂ ਸੀ ਕਰਦਾ। ਜਿਹੜੀਆਂ ਸਤਰਾਂ ਦੀ ਕੁਰਬਾਨੀ ਦਿੱਤੀ ਗਈ ਉਨ੍ਹਾਂ ਦਾ, *ਬਾਲਾ-2* ਦੇ ਅਨੁਸਾਰ ਪਾਠ ਇਹ ਹੈ :

---

1. ਗੁਰਬਚਨ ਕੌਰ, *ਕਿਰਤੋਕਤ*, ਪੰਨੇ 9-10.
— *ਜਨਮ ਸਾਖੀ ਭਾਈ ਬਾਲਾ*, ਸੰਪਾ. ਸੁਰਿੰਦਰ ਸਿੰਘ ਕੋਹਲੀ ਤੇ ਹੋਰ, ਚੰਡੀਗੜ੍ਹ 1990, ਪੰਨਾ 48.

> [1]'ਤਾਂ ਗੁਰੂ ਅੰਗਦ ਕਹਿਆ ਭਾਈ ਬਾਲਾ ਜੀ ਤੁਸਾਂ ਖੋਜ' ਕਰਨਾ॥ (ਤਾਂ ਬਾਲੇ ਸੰਧੂ ਅਰਦਾਸ ਕੀਤੀ ਜੀ ਮਿਹਰਵਾਨ ਖੁਸੀ ਕਰੋ॥ ਤਾਂ ਗੁਰੂ ਅੰਗਦ ਖੁਸੀ ਦਿਤੀ॥ ਭਾਈ ਬਾਲਾ ਗੁਰੂ ਭਲਾ ਕਰੇਗਾ॥ ਤਾਂ ਬਾਲਾ ਖਡੂਰ ਵਿਚਹੁ ਹੋਂਦੇ ਹੀ ਜਾਇ ਤਲਵੰਡੀ ਵੜਿਆ॥ ਆਇ ਆਖਿਆ ਭਾਈ ਲਾਲੂ ਸਤਿ ਕਰਤਾਰ॥ ਅਗੇ ਲਾਲੂ ਆਖਿਆ ਭਾਈ ਬਾਲਾ ਸਤਿ ਕਰਤਾਰ॥ ਤਾਂ ਬਾਲੇ ਆਖਿਆ ਭਾਈ ਲਾਲੂ ਜੀ ਤੂ ਬਹੁਤੁ ਬਿਰਧਿ ਹੋਇਆ ਹੈ ਤੇਰੈ ਉਪਰਿ ਗੁਰੂ ਅੰਗਦ ਦੀ ਬਹੁਤ ਮਿਹਰਵਾਨਗੀ ਹੋਈ ਹੈ॥ ਗੁਰੂ ਨਾਨਕ ਦੀ ਜਨਮ ਪਤ੍ਰੀ ਢੂੰਢ ਕੈ ਲੈ ਚਲੋ॥ ਅਸੀਂ ਗੁਰੂ ਅੰਗਦ ਅਸਾਂ ਢੂੰਢ ਕੇ ਲਧਾ ਹੈ ਨਾਨਕ ਅਤੇ ਅੰਗਦ ਵਿਚਿ ਕੋਈ ਭੇਦ ਨਾਹੀ॥) ਤਾਂ ਲਾਲੂ ਕਹਿਆ ਭਾਈ ਬਾਲਾ ਸੰਗਤ ਆਖਦੀ ਹੈ॥ ਸੋ ਪੂਰਾ ਬਚਨ ਆਖਦੀ ਹੈ॥[1]

ਉਪਰੋਕਤ ਬਰੈਕਟਾਇਆ ਪਾਠ *ਬਾਲਾ-3* ਵਿਚ ਹੁਣ ਨਹੀਂ ਰਿਹਾ, ਇਸ ਲਈ ਇਸ ਤੋਂ ਵੱਖਰੀ ਸ਼ਾਖ਼ਾ ਤੁਰ ਪਈ। *ਜਨਮ ਸਾਖੀ ਬਾਲਾ* ਦੇ ਅੱਜ-ਕੱਲ੍ਹ ਮਿਲਣ ਵਾਲੇ ਖਰੜੇ ਇਸੇ ਸ਼ਾਖ਼ਾ ਨਾਲ ਸਬੰਧਤ ਹਨ। *ਬਾਲਾ-2* 1659 ਈ. ਵਾਲੇ ਸੁਚਿਤਰ ਖਰੜੇ ਵਿਚ ਏਡੀ ਵੱਡੀ ਇਬਾਰਤ ਬਿਨਾਂ ਵੱਡੀ ਛੇੜ-ਛਾੜ ਕੀਤਿਆਂ ਸਮੋ ਨਹੀਂ ਸੀ ਸਕਦੀ, ਉਸ ਵਿਚ ਪੱਤਰਾ 3 ਦੇ ਅਖ਼ੀਰ 'ਤੇ ਇਹ ਵਾਧਾ ਕੀਤਾ ਗਿਆ:

> [2]ਤਾਂ ਬਾਲੇ ਕਹਿਆ ਗੁਰੂ ਜੀ ਤੁਸੀਂ ਕੋਈ ਆਪਣਾ ਆਦਮੀ ਦੇਵਹੁ॥ ਓਹ ਭੀ ਹੋਵੈ ਅਤੇ ਹੰਉ ਨਾਲੇ ਜਾਇ ਕਰਿ ਲਾਲੂ ਬੇਦੀ ਨੂੰ ਆਖੀਐ॥ ਤਾਂ ਬਾਲਾ ਸੰਧੂ ਅਤੇ ਇਕ ਸਿਖੁ ਹੋਰ ਸਾਥ ਨੂ ਹੋਆ॥[2]

ਇਸੇ ਤਰ੍ਹਾਂ ਪੱਤਰਾ ਚਾਰ ਦੇ ਅਖ਼ੀਰ 'ਤੇ ਸੰਕੇਤਕ ਵਾਧਾ ਕੀਤਾ:

> [3]ਤਾਂ ਲਾਲੂ ਨੂ ਜੋ (ਸਿਖ) ਗੁਰ ਅੰਗਦ ਬਾਲੇ ਦੇ ਨਾਲ ਦਿੱਤਾ ਸੀ ਓਨ ਕਹਿਆ।[3]

ਇਹ ਖਰੜਾ ਸੁਚਿਤਰ ਅਤੇ ਵੱਡਮੁੱਲਾ ਹੋਣ ਕਰਕੇ, ਇਸ ਨੂੰ ਆਮ ਖਰੜਿਆਂ ਵਾਂਗ ਤਬਾਹ ਕਰਨਾ ਵੀ ਵਾਰਾ ਨਹੀਂ ਸੀ ਖਾਂਦਾ। ਇਸ ਲਈ ਇਸ ਵਿਚ ਸੰਖੇਪ ਸੰਕੇਤਕ ਸੋਧਾਂ ਨਾਲ ਸਾਰ ਲਿਆ, ਪਰ *ਬਾਲਾ-3* ਵਿਚ ਉਪਰੋਕਤ ਇਬਾਰਤ ਦਰਜ ਹੋਈ ਅਤੇ ਅੱਗੇ ਲਾਲਾ ਪੰਨੂ ਦੇ ਨਾਂ ਨੂੰ ਬਾਲੇ ਦੇ ਨਾਲ, ਕਈ ਥਾਵਾਂ 'ਤੇ ਦਰਜ ਕੀਤਾ ਗਿਆ। ਪਰੰਤੂ ਲੱਖਣ ਲੱਗਦਾ ਹੈ ਕਿ ਅੱਗੇ ਉਤਾਰਿਆਂ ਦੀ ਲੜੀ ਕੇਵਲ *ਬਾਲਾ-3* ਦੀ ਹੀ ਚੱਲੀ। *ਬਾਲਾ-2* ਦੀ ਕੋਈ ਦੂਸਰੀ ਨਕਲ ਨਾ ਮਿਲਦੀ ਹੋਣ ਦੇ ਮੱਦੇਨਜ਼ਰ, ਇਸ ਦੇ ਹੋਰ ਉਤਾਰੇ, ਜਾਣ ਬੁੱਝ ਕੇ ਨਾ ਕਰਵਾਏ ਗਏ ਹੋਣ ਦਾ ਅਨੁਮਾਨ ਗ਼ਲਤ ਨਹੀਂ, ਕਿਉਂਕਿ ਉਸ ਵਿਚ ਲਾਹੌਰ ਹੰਦਾਲੀ ਕੇਂਦਰ ਵਾਲੇ ਸੂਤਰਧਾਰ ਲਾਲਾ ਪੰਨੂ ਦੀ ਮਹਿਮਾ ਨਹੀਂ ਸੀ। ਸੁਚਿਤਰ ਹੋਣ ਕਾਰਨ ਇਹ ਖਰੜਾ ਬਚ ਕੇ ਸਾਡੇ ਤਕ ਪੁੱਜ ਗਿਆ ਅਤੇ ਹੁਣ ਇਹ *ਜਨਮ ਸਾਖੀ ਬਾਲਾ* ਦੇ ਪਾਠ-ਵਿਕਾਸ ਦੇ ਭੇਦ ਵੀ ਦੇ ਰਿਹਾ ਹੈ, ਅਤੇ ਨਾਲ ਹੀ ਮਿਤੀਬੱਧ ਹੋਣ ਕਾਰਨ, ਇਸ ਦੇ ਗੁਰੂ ਅੰਗਦ-ਕਾਲ ਵਿਚ ਲਿਖੇ ਜਾਣ ਦੀ ਪ੍ਰਚੱਲਤ ਮਿਥ ਨੂੰ ਨਕਾਰਨ ਲਈ ਪੱਕੀ, ਪਾਏਦਾਰ ਤੇ ਅਕੱਟ ਗਵਾਹੀ ਵੀ ਭੁਗਤਾ ਰਿਹਾ ਹੈ।

---

1. *ਜਨਮ ਸਾਖੀ ਪਰੰਪਰਾ*, ਪੰਨਾ 222.
2. *ਉਹੀ*, ਪੰਨਾ 222.
3. *ਉਹੀ*, ਪੰਨੇ 222-23.

*ਜਨਮ ਸਾਖੀ ਬਾਲਾ* ਪਾਠ ਦੇ ਪਾਠ-ਵਿਗਿਆਨਕ ਅਧਿਐਨ 'ਤੋਂ ਉੱਭਰੇ ਕੜ-ਤੋੜ ਨੁਕਤਿਆਂ ਦੇ ਆਧਾਰ 'ਤੇ ਇਸ ਨਤੀਜੇ 'ਤੇ ਪੁੱਜੀਦਾ ਹੈ:

1. ਲਾਹੌਰ ਦੇ ਹੰਦਾਲੀ ਕੇਂਦਰ ਨੇ ਗੋਰਖ ਦਾਸ ਤੋਂ *ਜਨਮ ਸਾਖੀ ਬਾਲਾ* 1656-57 ਈ. ਵਿਚ ਤਿਆਰ ਕਰਵਾਈ ਜੋ ਕੇਵਲ ਗੁਰੂ ਨਾਨਕ ਨਾਲ ਸਬੰਧਤ ਸੀ।
2. ਇਸ ਦੇ ਪ੍ਰਤਿਕਰਮ ਵਜੋਂ ਲਾਹੌਰ ਦੇ ਹੀ ਸੈਦੋ ਜੱਟ ਨੇ ਗੁਰੂ ਨਾਨਕ ਨੂੰ ਜਿੰਦ ਪੀਰ ਦਾ ਸੇਵਕ ਦੱਸਣ ਵਾਲੀ ਹੰਦਾਲੀ ਘਾੜਤ ਨੂੰ ਨਕਾਰਨ ਖ਼ਾਤਰ *ਪੁਰਾਤਨ* ਦੇ ਨਾਂ ਨਾਲ ਪ੍ਰਸਿੱਧ ਜਨਮ ਸਾਖੀ ਦੀ ਸਿਰਜਣਾ ਕੀਤੀ।
3. *ਪੁਰਾਤਨ* ਦੇ ਜ਼ਬਰਦਸਤ ਝਟਕੇ ਨੂੰ ਮਾਤ ਦੇਣ ਲਈ ਹੰਦਾਲੀਆਂ ਨੇ ਆਪਣੀ *'ਪੜ੍ਹੀ'* (ਜਨਮ ਸਾਖੀ) ਵਿਚ 1657-59 ਈ. ਵਿਚ ਗੁਰੂ ਅੰਗਦ ਸਬੰਧੀ ਘ੍ਰਿਣਾਜਨਕ ਘਾੜਤਾਂ ਘੁਸੇੜੀਆਂ ਅਤੇ ਮੁੱਢਲੀਆਂ ਦੋ ਤੇ ਅਖ਼ੀਰਲੀ ਸਾਖੀ ਦਰਜ ਕਰਵਾਈ, ਇਹ *ਬਾਲਾ-2* ਰੂਪਾਂਤਰ ਸੀ।
4. ਹੰਦਾਲੀ *ਜਨਮ ਸਾਖੀ* ਦਾ *ਬਾਲਾ-3* ਰੂਪਾਂਤਰ ਜੋ 1659 ਈ. ਤੋਂ ਪਿੱਛੋਂ ਤਿਆਰ ਹੋਇਆ, ਲਾਹੌਰ ਦੇ ਹੰਦਾਲੀ ਕੇਂਦਰ ਦੇ ਸੂਤਰਧਾਰ ਲਾਲਾ ਪੰਨੂ ਜਟੇਟੇ ਦੀ ਸਵੈ-ਮਹਿਮਾ ਦੀ ਲਾਲਸਾ ਦੀ ਦੇਣ ਹੈ।
5. *ਜਨਮ ਸਾਖੀ* ਦੇ ਮੁੱਢ ਵਿਚ ਗੁਰੂ ਅੰਗਦ ਵੱਲੋਂ ਪੈੜੇ ਮੋਖੇ ਰਾਹੀਂ ਇਸ ਦੇ ਸੰਮਤ 1582 ਵਿਚ ਲਿਖਵਾਏ-ਜਾਣ ਦਾ ਦਾਅਵਾ ਕੋਰਾ ਝੂਠ ਹੈ, ਬਹੁ-ਚਰਚਤ *ਬਾਲਾ ਜਨਮ ਸਾਖੀ* ਤੇ *ਹੰਦਾਲੀ ਜਨਮ ਸਾਖੀ* ਇੱਕੋ ਚੀਜ਼ ਹੈ।

## ਨਿਸਤਾਰਾ

ਗੁਰਮਤ ਦੀਆਂ ਕਦਰਾਂ-ਕੀਮਤਾਂ ਦੇ ਵਿਰੋਧ ਅਤੇ ਅਨੈਤਕਤਾ ਦੀਆਂ ਨਿਵਾਣਾਂ 'ਚੋਂ ਉਪਜੀ ਸੜ੍ਹਾਂਦ ਦੇ ਤਲ 'ਤੇ ਸਿਰਜੀ ਗਈ *ਜਨਮ ਸਾਖੀ ਬਾਲਾ* ਨਾਲ ਜੁੜੇ ਬਹੁਤ ਸਾਰੇ ਮੁੱਦਿਆਂ ਵਿੱਚੋਂ ਇਸ ਦੇ ਗੁਰੂ ਅੰਗਦ ਕਾਲ ਵਿਚ ਰਚੇ ਜਾਣ ਦੀ ਮਿੱਥ, ਜਿਸ ਦਾ ਸਬੰਧ *ਸਾਖੀ ਮਹਲੁ ਪਹਿਲੇ ਕੀ* ਨਾਲ ਵੀ ਜੁੜਦਾ ਹੈ, ਦੀ ਪੜਤਾਲ ਤੋਂ ਕਈ ਹੈਰਾਨੀਜਨਕ ਤੱਥ ਸਾਹਮਣੇ ਆਏ ਹਨ। ਦਵੈਖ ਭਾਵਨਾ ਨਾਲ ਲਿਖੀ ਇਸ *ਜਨਮ ਸਾਖੀ* ਦਾ ਗੁਰੂ ਅੰਗਦ ਜੀ ਦੀ ਹਜ਼ੂਰੀ ਵਿਚ ਸੰਮਤ 1582 ਵਿਚ ਪੈੜੇ ਮੋਖੇ ਰਾਹੀਂ ਲਿਖਿਆ ਜਾਣਾ, ਹੰਦਾਲੀ ਪ੍ਰਪੰਚ ਸਿੱਧ ਹੋਇਆ ਹੈ। ਇਸ ਦੇ ਨਿਰਮਾਣ ਲਈ ਜ਼ਿੰਮੇਵਾਰ ਬਿਧੀ ਚੰਦ ਦਾ ਕਿਰਦਾਰ, ਵਿਖਾਵੇ ਦੇ ਧਾਰਮਕ, ਪਰ ਪੂਰਨ ਪਖੰਡੀ ਆਗੂਆਂ ਵਾਲਾ ਸੀ, ਅਜਿਹੇ ਹੀ ਕਿਸੇ ਰਾਂਝੇ ਬਾਬਤ ਕਿੱਸਾਕਾਰ ਵਾਰਿਸ ਸ਼ਾਹ ਦੇ ਅਮਰ ਬੋਲ ਹਨ:

> "ਵਾਰਿਸ ਸ਼ਾਹ ਇਹ ਜੱਟ ਫ਼ਕੀਰ ਹੋਇਆ,
> ਨਹੀਂ ਹੁੰਦੀਆਂ ਗਧੇ ਤੋਂ ਪੀਰੀਆਂ ਜੀ।"

ਫ਼ਕੀਰੀਆਂ ਅਤੇ ਪੀਰੀਆਂ ਦਾ ਸਬੰਧ ਰੂਹਾਨੀ ਅਮੀਰੀਆਂ ਨਾਲ ਹੁੰਦਾ ਹੈ, ਪਰ ਬਿਧੀ ਚੰਦ ਦੀ ਸੁਰਤ ਤਾਂ ਭੰਬੀਰੀਆਂ ਵਿਚ ਉਲਝੀ ਹੋਈ ਸੀ। ਉਸ ਨੇ ਆਪਣੇ ਵਿਭਚਾਰ ਦੀ ਪਰਦਾਪੋਸ਼ੀ ਲਈ *ਜਨਮ ਸਾਖੀ ਬਾਲਾ* ਤਿਆਰ ਕਰਵਾਈ।

ਪਾਠ-ਵਿਗਿਆਨਕ ਪੜਤਾਲ ਦੱਸਦੀ ਹੈ ਕਿ ਇਸ ਦੇ ਵਿਸ਼ਾ ਵਸਤੂ (text) ਦੀ ਬਣਤਰ ਅਤੇ ਪ੍ਰਬੰਧ ਆਪਣੇ ਸਮੇਂ ਦੇ ਸਮਾਜਕ ਕਾਰਕਾਂ ਨਾਲ ਬੱਝਿਆ ਤੇ ਸੁਨਿਸਚਤ (definitive) ਹੈ, ਜੋ ਕਿਸੇ 'ਪੂਰਬ ਪੋਥੀ' ਨੂੰ ਵਿਗਾੜ ਕੇ ਜਾਂ ਰਲਾਵਟ ਕਰ ਕੇ ਨਹੀਂ ਉਸਾਰਿਆ ਗਿਆ, ਜਿਵੇਂ ਅਠਾਰ੍ਹਵੀਂ-ਵੀਹਵੀਂ ਸਦੀ ਦੇ ਮੁਗਧ ਸਿੱਖ ਗਰੰਥਕਾਰਾਂ ਜਾਂ ਇਤਿਹਾਸਕਾਰਾਂ ਨੇ ਖ਼ਿਆਲਿਆ ਅਤੇ ਪਰਚਾਰਿਆ ਹੈ।

***ਜਨਮ ਸਾਖੀ ਬਾਲਾ*** ਦੇ ਲਿਖਾਰੀ ਗੋਰਖ ਦਾਸ, ਉਸ ਦੇ ਹੰਦਾਲੀ ਪਰੇਰਕ, ਉਨ੍ਹਾਂ ਦੀ ਸੋਚ ਦੀ ਧਾਰਨੀ ਤਥਾ-ਕਥਿਤ ਸਿੱਖਾਂ ਦੀ ਬਾਲਾ ਪ੍ਰਸਤ ਢਾਣੀ, ਅਤੇ ਉਹ ਲੇਖਕ ਜਾਂ ਇਤਿਹਾਸਕਾਰ, ਜਿਨ੍ਹਾਂ ਹੰਦਾਲੀ ਕੂੜ ਨੂੰ ਸੱਚ ਬਣਾ ਕੇ ਪਰਚਾਰਿਆ, ਲਈ ਗੁਰੂ ਅਮਰ ਦਾਸ ਦੇ ਬਚਨਾਂ ਦੀ ਫਿਟਕਾਰ ਹੀ ਕਾਫ਼ੀ ਹੋਵੇਗੀ:

> ਕੂੜੁ ਲਿਖਹਿ ਤੈ ਕੂੜੁ ਕਮਾਵਹਿ ਜਲਿ ਜਾਵਹਿ ਕੂੜਿ ਚਿਤੁ ਲਾਵਣਿਆ॥
> *(ਮਾਝ, ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 123)*

ਗੁਰੂ ਅੰਗਦ ਲਿਖਵਾਈ ਮਿੱਥ ਬਾਰੇ ਸਰਲ ਤੇ ਸੰਖੇਪ ਨਿਰਨਾ ਓੜਕ ਦਾ:

ਹੰਦਾਲੀ ਮਿਥ:

*ਜਨਮ ਸਾਖੀ ਬਾਲਾ*, ਲਿਖੀ ਸੁਲਤਾਨਪੁਰੀ ਪੈੜੇ ਮੋਖੇ, ਲਿਖਾਈ ਬਾਲੇ ਸੰਧੂ, ਗੁਰੂ ਅੰਗਦ ਦੀ ਹਜ਼ੂਰੀ ਵਿਚ, ਸੰਮਤ 1582 (1525 ਈ.)

ਵਿਵੇਚਨ ਤੇ ਵਿਸ਼ਲੇਸ਼ਨ:

ਵਿਚ ਰੜੇ ਲਾਹੌਰ ਦੇ, ਲਿਖੀ ਗੋਰਖ ਦਾਸ, ਦੇਖ-ਰੇਖ ਲਾਲਾ ਪੰਨੂ ਦੀ, ਸਰਪ੍ਰਸਤੀ ਬਿਧੀ ਚੰਦ ਹੰਦਾਲੀਏ ਦੀ ਅਤੇ ਅੰਤਮ ਛੋਹਾਂ ਜਾਂ ਮੁਦਾਖਲਤ ਬਾਲ ਚੰਦ ਘਣਗਸ ਉਰਫ਼ ਭਾਈ ਬਾਲਾ ਸੰਧੂ ਦੀ, ਸੰਮਤ 1713-16 (1656-59 ਈ.)

# 6
# ਗੁਆਚੀਆਂ ਪਰੰਪਰਾਵਾਂ
## ਵਿਥਿਆ, ਮੁੱਢਲੀ ਸਾਖੀ ਪਰੰਪਰਾ ਦੇ ਉਜਾੜੇ ਦੀ

*ਸਾਖੀ ਮਹਲੁ ਪਹਿਲੇ ਕੀ* ਮੁੱਢਲੀ ਸਾਖੀ ਪਰੰਪਰਾ ਦੀ ਬੁਨਿਆਦ ਹੋਣ ਦੇ ਬਾਵਜੂਦ ਸਦੀਆਂ ਦੇ ਹਨੇਰੇ ਵਿਚ ਕਿਉਂ ਪਈ ਰਹੀ ? ਇਹ ਸਵਾਲ ਉਲਟਾਵੇਂ ਰੂਪ ਵਿਚ ਜੁੜਿਆ ਹੋਇਆ ਹੈ ਇਸ ਸਵਾਲ ਨਾਲ ਕਿ *ਜਨਮ ਸਾਖੀ ਬਾਲਾ* ਜੋ ਪੁਰਾਣੀ ਸਾਖੀ ਪਰੰਪਰਾ ਦੇ ਅਖ਼ੀਰਲੇ ਸਿਰੇ 'ਤੇ ਟਿਕੀ ਹੋਈ ਹੈ, ਵਧੇਰੇ ਮਸ਼ਹੂਰ ਕਿਨ੍ਹਾਂ ਕਾਰਨਾਂ ਕਰ ਕੇ ਹੋਈ ? ਇਸ ਕਿਸਮ ਦੀ ਚਿੰਤਾ ਗੰਭੀਰ ਚਿੰਤਕ ਕਰਮ ਸਿੰਘ[1] ਹੋਰਾਂ ਨੂੰ ਵੀ ਹੋਈ ਸੀ। ਅਕਾਦਮਿਕ ਹਲਕੇ ਵਿਚ ਇਹ ਤੱਥ ਚੰਗੀ ਤਰ੍ਹਾਂ ਜਾਣੀਦਾ ਹੈ ਕਿ ਉੱਨੀਵੀਂ ਸਦੀ ਅਖ਼ੀਰਲੇ ਅੱਧ ਤਕ ਇਸ ਸਾਖੀ ਨੇ ਪਿੜ ਮੱਲਿਆ ਹੋਇਆ ਸੀ। ਬਾਬੇ ਦਾ ਨਾਮ-ਲੇਵਾ ਸਿੱਖ ਜਗਤ ਕੇਵਲ ਇਸੇ ਦੀ ਹੋਂਦ ਤੋਂ ਵਾਕਫ਼ ਸੀ। ਇਸ ਦੀ ਵਿਆਪਕ ਪ੍ਰਸਿੱਧੀ ਲਈ, ਕਿਸੇ ਹੱਦ ਤਕ, ਉਹ ਸਿੱਖ ਗਰੰਥਕਾਰ ਜ਼ਿੰਮੇਵਾਰ ਹਨ, ਜਿਨ੍ਹਾਂ ਦੀਆਂ *ਜਨਮ ਸਾਖੀ ਬਾਲਾ* ਆਧਾਰਤ ਕਾਵਿ-ਰਚਨਾਵਾਂ ਹੁਣ ਤਕ ਧਰਮ ਸਥਾਨਾਂ 'ਤੇ ਕਥਾ ਦਾ ਸਾਮਾਨ ਬਣੀਆਂ ਹੋਈਆਂ ਨੇ। ਗੁਆਚੀ ਪੁਰਾਣੀ ਸਾਖੀ ਪਰੰਪਰਾ ਦੀ ਸਾਹਿਤਕ ਮਹੱਤਾ ਤੇ ਇਤਿਹਾਸਕ ਸਾਰਥਕਤਾ ਤਾਂ ਕੇਵਲ ਟਰੰਪ ਜਿਹੇ ਪੱਛਮੀ ਵਿਦਵਾਨਾਂ ਦੇ ਜਤਨਾਂ ਨਾਲ ਹੀ ਪ੍ਰਕਾਸ਼ ਵਿਚ ਆਈ। ਪੜਤਾਲ ਦੱਸਦੀ ਹੈ ਕਿ *ਪੁਰਾਤਨ ਜਨਮ ਸਾਖੀ* ਅਤੇ *ਜਨਮ ਸਾਖੀ ਬਾਲਾ* ਸਮਕਾਲੀਨ ਅਤੇ ਪ੍ਰਤਿਕ੍ਰਿਆਤਮਕ ਕਿਰਤਾਂ ਹਨ। *ਜਨਮ ਸਾਖੀ ਬਾਲਾ* ਦੇ ਪ੍ਰਤਿਕਰਮ ਵਜੋਂ *ਪੁਰਾਤਨ ਜਨਮ ਸਾਖੀ* ਲਿਖੀ ਗਈ ਅਤੇ ਇਸ ਦੀ ਪ੍ਰਤਿਕਿਰਿਆ ਵਜੋਂ *ਜਨਮ ਸਾਖੀ ਬਾਲਾ* ਵਿਚ ਦੂਰ-ਰਸੀ ਪ੍ਰਭਾਵ ਵਾਲੇ ਵਾਧੇ ਹੋਏ।

### ਸਾਖੀ ਪਰੰਪਰਾ, ਵਿਸਥਾਪਨ

ਇਹ ਵੀ ਭਲੀਭਾਂਤ ਜਾਣੀਦਾ ਤੱਥ ਹੈ ਕਿ ਸਾਹਿਤਕ ਅਤੇ ਇਤਿਹਾਸਕ ਤੌਰ 'ਤੇ ਜਿੰਨੀ *ਪੁਰਾਤਨ ਜਨਮ ਸਾਖੀ* ਭਰੋਸੇਯੋਗ ਹੈ, ਤਥਾ-ਕਥਿਤ *ਜਨਮ ਸਾਖੀ ਬਾਲਾ* ਓਨੀ ਹੀ ਨਖਿੱਧ ਹੈ। ਤਾਂ ਫਿਰ, ਕੀ ਕਾਰਨ ਕਿ ਇਸ ਸਮੇਂ ਤਕ *ਪੁਰਾਤਨ ਜਨਮ ਸਾਖੀ* ਦੇ ਕੇਵਲ ਛੇ ਖਰੜੇ ਹੀ ਬੜੇ ਜਤਨਾਂ ਨਾਲ ਪਰਾਪਤ ਹੋ ਸਕੇ ਹਨ, *ਆਦਿ ਸਾਖੀਆਂ* ਅਤੇ *ਮਿਹਰਵਾਨ ਵਾਲੀ ਜਨਮ ਸਾਖੀ* ਦਾ ਹਾਲ ਇਸ ਤੋਂ ਵੀ ਮਾੜਾ ਹੈ। *ਸਾਖੀ ਮਹਲੁ ਪਹਿਲੇ ਕੀ* ਦਾ ਵਿਰਲਾ-ਵਾਂਝਾ ਕੇਵਲ ਇਕ ਨੁਸਖ਼ਾ ਸਾਲਮ ਹੀ ਮਿਲਿਆ ਹੈ, ਦੂਜੇ ਦੀ ਵੈਰੋਵਾਲ ਵਿਚ ਦੇਖੇ ਹੋਣ ਦੀ ਸੂਚਨਾ ਕਰਮ ਸਿੰਘ ਹੋਰਾਂ ਦਿੱਤੀ

1. *ਜਨਮ ਸਾਖੀ ਭਾਈ ਬਾਲਾ*, ਸੰਪਾ. ਗੁਰਬਚਨ ਕੌਰ, ਪਟਿਆਲਾ 1987, ਪੰਨਾ 218.

ਸੀ। ਇਸ ਦੇ ਮੁਕਾਬਲੇ *ਜਨਮ ਸਾਖੀ ਬਾਲਾ* ਬਾਰੇ ਗੁਰਬਚਨ ਕੌਰ ਦਾ ਦਾਅਵਾ ਹੈ ਕਿ ਉਸ ਨੇ 42 ਖਰੜੇ ਵੇਖੇ ਹਨ। ਆਪਣੀ ਗਿਣਤੀ ਇਨ੍ਹਾਂ ਨੂੰ ਸੱਠਾਂ ਤੋਂ ਉੱਪਰ ਲੈ ਜਾਂਦੀ ਹੈ। ਇਸ ਛੇ-ਸੱਠ ਦੇ ਅਸਾਵੇਂ ਤੁਨਾਸਬ ਦੀ ਕੀ ਵਜ੍ਹਾ? ਇਹ ਤੱਥ ਵੀ ਧਿਆਨ ਮੰਗਦਾ ਹੈ ਕਿ *ਸਾਖੀ ਮਹਲੁ ਪਹਿਲੇ ਕੀ, ਆਦਿ ਸਾਖੀਆਂ* ਤੇ *ਪੁਰਾਤਨ ਜਨਮ ਸਾਖੀ*, ਸਾਖੀ ਪਰੰਪਰਾ ਦੀ ਮੁੱਖ ਧਾਰਾ ਦੀ ਪ੍ਰਤਿਨਿਧਤਾ ਕਰਦੀਆਂ ਹਨ; ਮਿਹਰਵਾਨ ਵਾਲੀ ਗੋਸ਼ਟਾਂ ਦੀ ਲੜੀ ਦੇ ਪਿੱਛੇ ਮੀਣਾ ਸੰਪ੍ਰਦਾਇ ਖੜੀ ਸੀ, ਜਿਸ ਕੋਲ ਨਾ ਰਚਨਾਤਮਕ ਪ੍ਰਤਿਭਾ ਦੀ ਕੋਈ ਕਮੀ ਸੀ, ਨਾ ਹੀਲਿਆਂ ਵਸੀਲਿਆਂ ਦੀ। ਇਹ ਲਗਭਗ ਪੰਜਾਹ ਸਾਲ ਦਰਬਾਰ ਸਾਹਿਬ ਦਾ ਪ੍ਰਬੰਧ ਤੋਰਦੀ ਰਹੀ। ਉਸ ਨੂੰ ਮੁੱਖ-ਧਾਰਾ ਦੀ ਮੌਨ ਮਾਨਤਾ ਵੀ ਪ੍ਰਾਪਤ ਸੀ। ਸਾਖੀ ਪਰੰਪਰਾ ਨੂੰ ਵਧੀਆ ਰਚਨਾਵਾਂ ਵੀ ਇਸ ਗੁੱਟ ਨੇ ਦਿੱਤੀਆਂ, ਪਰ ਇਨ੍ਹਾਂ ਦੇ ਉਤਾਰਿਆਂ ਦੇ ਰੂਪ ਵਿਚ ਪਰਸਾਰ ਵੱਲ ਕੋਈ ਉਚੇਚਾ ਜਤਨ ਕੀਤੇ ਹੋਣ ਦਾ ਸੰਕੇਤ ਕਿਧਰੇ ਨਹੀਂ ਮਿਲਦਾ, ਸਿੱਟੇ ਵੱਜੋਂ ਇਸ ਦਾ ਚੋਖਾ ਵੱਡਾ ਕੀਮਤੀ ਹਿੱਸਾ ਗੁੰਮ ਹੋ ਗਿਆ। ਲਿਖਾਰੀ ਲਿਖ-ਲਿਖ ਧਰਦੇ ਰਹੇ, ਇਨ੍ਹਾਂ ਦੀਆਂ ਨਕਲਾਂ ਦਾ ਕੰਮ, ਬਹੁਤ ਕਰ ਕੇ, ਉਤਾਰਕਾਂ ਦੀ ਸਵੈ-ਇੱਛਾ 'ਤੇ ਛੱਡ ਦਿੱਤਾ। ਮੁੱਖ-ਧਾਰਾ ਦੀ ਇਸ ਪੱਖੋਂ ਉਦਾਸੀਨਤਾ ਅਤੇ ਢਿੱਲ ਕਾਰਨ ਸਾਖੀ ਪਰੰਪਰਾ ਨੂੰ ਅਸੀਮ ਨੁਕਸਾਨ ਪੁੱਜਾ; ਜੇ ਇਹ ਮੁੜ ਪੈਰਾਂ ਸਿਰ ਹੋ ਰਹੀ ਹੈ ਤਾਂ ਅਜੋਕੇ ਦੇਸੀ ਅਤੇ ਪੱਛਮੀ ਵਿਦਵਾਨ ਜਿਵੇਂ ਕਿਰਪਾਲ ਸਿੰਘ, ਪਿਆਰ ਸਿੰਘ, ਟਰੰਪ, ਮੈਕਾਲਿਫ਼ ਜਾਂ ਮੈਕਲੋਡ ਆਦਿ ਦੇ ਸਿਦਕ, ਸੁਹਿਰਦਤਾ ਅਤੇ ਮਿਹਨਤ ਦਾ ਸਿੱਟਾ ਹੈ। ਕੇਵਲ ਅੱਖਰਾਂ-ਦੇ-ਸਿਆਣੂ ਸਾਡੇ ਸਿਆਣਿਆਂ ਨੇ ਤਾਂ ਇਸ ਨੂੰ 'ਬਾਲੇ' ਉੱਤੋਂ ਦੀ ਵਾਰ ਕੇ ਮੂਰਖਤਾ ਦੇ ਖੂਹ-ਖਾਤੇ ਵਿਚ ਸੁੱਟ ਛੱਡਿਆ ਸੀ।

ਮੂਲ ਰੂਪ ਵਿਚ *ਜਨਮ ਸਾਖੀ ਬਾਲਾ* ਹੰਦਾਲੀਆਂ ਦਾ ਉਤਪਾਦਨ ਹੈ, ਇਹ ਤੱਥ ਬਹੁਤ ਲੰਬੇ ਸਮੇਂ ਤਕ ਵਿਸਰ-ਭੋਲ ਦਾ ਸ਼ਿਕਾਰ ਹੋਇਆ ਰਿਹਾ। ਹੰਦਾਲੀਏ ਸਿੱਖ ਪਰੰਪਰਾ ਤੋਂ ਅਲੱਗ ਹੋਈ ਜ਼ਰਾ-ਮਾਤਰ ਧੜੇਬੰਦੀ ਸੀ, ਜਿਸ ਦੇ ਇਕ ਪਥ-ਭਰਿਸ਼ਟ ਆਗੂ ਬਿਧੀ ਚੰਦ ਨੇ ਇਹ ਜਨਮ ਸਾਖੀ ਲਿਖਵਾਈ, ਮਨੋਰਥ ਬਾਬੇ ਦੇ ਚਰਿਤਰਘਾਤ ਰਾਹੀਂ, ਆਪਣੀਆਂ ਬਦਫੈਲੀਆਂ ਨੂੰ ਚਲੀ ਆ ਰਹੀ ਰੀਤ ਦਾ ਭਾਗ ਦੱਸ ਕੇ ਭੋਲੇ-ਭਾਲੇ ਅਨੁਯਾਈਆਂ ਨੂੰ ਪਤਿਆਉਣ ਅਤੇ ਬਾਬੇ ਦੀ ਕੀਤੀ ਕਥਿਤ ਭਵਿੱਖਬਾਣੀ ਰਾਹੀਂ ਹੰਦਾਲ ਦੀ ਪ੍ਰਭੁਤਾ ਸਥਾਪਤ ਕਰਨ ਦਾ ਸੀ। ਖਰੜਿਆਂ ਦੇ ਮਾਹਰਾਂ ਅਤੇ ਵਿਚਾਰਵਾਨਾਂ ਲਈ ਵਿਚਾਰਨਯੋਗ ਨੁਕਤਾ ਹੈ ਕਿ *ਸ੍ਰੀ ਗੁਰੂ ਗ੍ਰੰਥ ਸਾਹਿਬ* ਤੋਂ ਬਾਅਦ ਇਹੋ ਇਕ ਰਚਨਾ ਹੈ ਜਿਸ ਦੀਆਂ ਵੱਡੀ ਗਿਣਤੀ ਵਿਚ ਮੌਜੂਦਾ ਨਕਲਾਂ ਮਿਲਦੀਆਂ ਹਨ, ਜੋ ਸਵੈ-ਇੱਛਾ ਅਧੀਨ ਉਤਾਰਕਾਂ ਦਾ ਮਾਰਿਆ ਮਾਅਰਕਾ ਨਹੀਂ ਹੋ ਸਕਦਾ। ਬਿਧੀ ਚੰਦ ਅਤੇ ਉਸ ਦੇ ਮਨਸੂਬੇਬਾਜ਼ ਨੇ ਪਹਿਲਾਂ ਤੋਂ ਹੀ ਇਹ ਫ਼ੈਸਲਾ ਲੈ ਲਿਆ ਕਿ ਲਿਖਵਾਈ ਸਾਖੀ ਦੀਆਂ ਵੱਧ ਤੋਂ ਵੱਧ ਨਕਲਾਂ ਕਰਵਾ ਕੇ ਹਰ ਸਿੱਖ ਕੇਂਦਰ, ਹਰ ਸਿੱਖ ਉੱਘੀ ਹਸਤੀ, ਹਰ ਲਿਖਣ-ਪੜ੍ਹਨ ਵਾਲੇ ਉੱਘੇ ਬੰਦੇ ਅਤੇ ਸਿੱਖੀ ਦੇ ਪਰਚਾਰ ਵਿਚ ਲੱਗੇ ਹਰ ਮਿਸ਼ਨਰੀ ਦੇ ਹੱਥਾਂ ਵਿਚ ਪੁੱਜਦੀ ਕੀਤੀ ਜਾਵੇ; ਏਵੇਂ ਹੀ ਕੀਤਾ ਗਿਆ। ਫਲਸਰੂਪ, *ਜਨਮ ਸਾਖੀ ਬਾਲਾ* ਪਰਚੱਲਤ ਤੇ 'ਹਰਮਨ, ਹਰਮਨ, ਹਰਮਨ ਪਿਆਰੀ' ਹੋ ਗਈ। ਇਸੇ ਯੋਜਨਾ ਤਹਿਤ ਇਹ ਸਾਖੀ ਸੈਦੋ ਜੱਟ, ਜੋ ਮੁਜੰਗਾਂ, ਲਾਹੌਰ

ਦਾ ਨਿਵਾਸੀ ਸੀ ਅਤੇ ਭਾਈ ਗੁਰਦਾਸ ਦੇ ਸ਼ਬਦਾਂ ਵਿਚ 'ਸ਼ਬਦ ਵਿਚਾਰ' ਦਾ ਅਧਿਕਾਰੀ ਸੀ, ਕੋਲ ਵੀ ਪੁੱਜੀ ਅਤੇ ਉਸ ਨੇ ਤੁਰਤ ਪ੍ਰਤਿਕਰਮ ਵਜੋਂ *ਪੁਰਾਤਨ ਜਨਮ ਸਾਖੀ* ਦਾ ਸੰਕਲਨ-ਸੰਪਾਦਨ ਕੀਤਾ।

## ਜਨਮ ਸਾਖੀ ਬਾਲਾ ਦੀ ਵਿਆਪਕਤਾ

ਹੰਦਾਲੀ ਗਰੁੱਪ ਦੀ ਵੱਡੀ ਪ੍ਰਾਪਤੀ ਮੀਣਿਆਂ ਦੇ ਸਾਖੀਕਾਰ ਅਤੇ ਲਿਖਾਰੀ ਕੇਸੋ ਦਾਸ ਰਾਹੀਂ ਰੰਘੜੀ ਵਾਲੀ ਸਾਖੀ, ਸੰਮਤ 1707 (1650 ਈ.) ਵਿਚ ਲਿਖੀ ਜਾ ਚੁੱਕੀ *ਪੋਥੀ ਹਰਿਜੀ* ਵਿਚ ਦਰਜ ਕਰਵਾਉਣਾ ਸੀ। ਕੇਸੋ ਦਾਸ ਅਤੇ *ਜਨਮ ਸਾਖੀ ਬਾਲਾ* ਦਾ ਲਿਖਾਰੀ ਗੋਰਖ ਦਾਸ ਬ੍ਰਾਹਮਣ ਸਨ, ਉਨ੍ਹਾਂ ਦਾ ਰਿਸ਼ਤੇਦਾਰ ਹੋਣਾ ਵੀ ਸੰਭਵ ਹੋ ਸਕਦਾ ਹੈ ਕਿਉਂਕਿ ਮਿਹਰਵਾਨੀਆਂ ਦੀ ਰਚਨਾ *ਪੋਥੀ ਸਚੁ ਖੰਡ*, *ਪੋਥੀ ਹਰਿਜੀ* ਅਤੇ *ਪੋਥੀ ਚਤਰ ਭੁਜ* ਦੀ ਚੋਣਵੀਂ ਸਮੱਗਰੀ ਜਿਸ ਤੋਂ ਉਸ ਨੇ ਆਪਣੀ ਰਚਨਾ ਲਈ ਪੂਰਾ ਲਾਭ ਲਿਆ, ਦਾ ਹੰਦਾਲੀ ਸਾਖੀਕਾਰ ਕੋਲ ਪੁੱਜਣ ਦਾ ਵਸੀਲਾ ਵੀ ਕੇਸੋ ਦਾਸ ਹੀ ਸੀ - ਵੱਡ ਆਕਾਰੀ *ਪੋਥੀ ਸਚੁ ਖੰਡ* ਦੇ ਆਮ ਵਾਂਗ ਮੁਕੰਮਲ ਉਤਾਰੇ ਹੋ ਕੇ ਉਸ ਕੋਲ ਪੁੱਜ ਸਕਣਾ ਸੰਭਵ ਨਹੀਂ ਸੀ। ਸਰਪ੍ਰਸਤਾਂ ਦੀ ਨਜ਼ਰ ਤੋਂ ਦੂਰ, ਮੁਹੰਮਦੀਪੁਰ ਵਿਚ ਕਾਰਜਸ਼ੀਲ ਲਿਖਾਰੀ ਕੇਸੋ ਦਾਸ ਨੂੰ ਖ਼ਰੀਦਣ ਅਤੇ ਸਾਖੀ ਪਰੰਪਰਾ ਨੂੰ ਸੰਨ੍ਹ ਲਾਉਣ ਲਈ, ਧਨ ਦਾ ਲਾਲਚ ਬਹੁਤ ਕਾਰਗਰ ਸਾਧਨ ਬਣਿਆ। ਉਨ੍ਹਾਂ ਦੀ ਇਹ ਸਫਲਤਾ ਹੁਣ ਵੀ ਸਾਡੇ ਵਿਦਵਾਨਾਂ ਲਈ ਦੁਬਿਧਾ ਦਾ ਕਾਰਨ ਬਣੀ ਹੋਈ ਹੈ: *ਜਨਮ ਸਾਖੀ ਬਾਲਾ* ਦੇ ਸਾਰੇ ਸ੍ਰੀ ਸੰਪਾਦਕ[1] ਰੰਘੜੀ ਵਾਲੀ ਸਾਖੀ ਨੂੰ *ਪੋਥੀ ਹਰਿਜੀ* ਤੋਂ ਆਈ ਮੰਨਦੇ ਹਨ।

ਉਪਰੋਕਤ ਸਥਾਪਨਾ ਪੱਖਪਾਤ ਜਾਂ ਨਿਰੀ ਅਟਕਲਬਾਜ਼ੀ ਦਾ ਨਤੀਜਾ ਨਹੀਂ ਸਗੋਂ ਤਥਾਂ ਤੋਂ ਪ੍ਰਾਪਤ ਹੋਈ ਅੰਤਰਦਰਿਸ਼ਟੀ 'ਤੇ ਆਧਾਰਤ ਹੈ, ਅਤੇ ਇਸ ਦੀ ਪਰੋੜ੍ਹਤਾ ਲਿਖਤੀ ਸਬੂਤਾਂ ਤੋਂ ਹੁੰਦੀ ਹੈ (ਵੇਖੋ ਜ਼ਮੀਮਾ-2 ਦਾਸਤਾਨ ਦਸ ਨੰਬਰੀ) ਸਚਾਈ ਤੇ ਸਬੂਤ ਵੀ ਓਹ ਜੋ ਘੋੜੇ ਦੇ ਆਪਣੇ ਮੂੰਹ ਤੋਂ ਆਏ ਹਨ।

ਹੰਦਾਲੀਆਂ ਦੇ ਇਕ ਮਸੰਦ ਸਾਈਂ ਦਾਸ ਉਰਫ਼ ਸੁੰਦਰ ਸਿੰਘ ਨੇ *ਹੰਦਾਲ ਪ੍ਰਕਾਸ਼* ਨਾਂ ਦਾ ਗਰੰਥ 1954 ਈ. ਵਿਚ ਪ੍ਰਕਾਸ਼ਤ ਕਰਵਾਇਆ। ਇਸ ਵਿਚ ਉਸ ਨੇ ਗਿ. ਗਿਆਨ ਸਿੰਘ ਦੇ ਸੰਮਤ 1938 (1881 ਈ.) ਵਿਚ ਛਪੇ ਗਰੰਥ *ਪੰਥ ਪ੍ਰਕਾਸ਼* ਵਿਚ ਰੰਘੜੀ ਪ੍ਰਸੰਗਾਂ ਦੀ ਜ਼ਿੰਮੇਵਾਰੀ ਬਿਧੀ ਚੰਦ 'ਤੇ ਸੁੱਟਣ, ਅਤੇ ਟਪਲੇ ਕਾਰਨ ਉਸ ਨੂੰ ਹੰਦਾਲ ਦਾ ਪੋਤਰਾ ਦੱਸਣ ਦੀ ਅਲੋਚਨਾ ਕੀਤੀ ਹੈ। ਮਸੰਦ ਸਾਈਂ ਦਾਸ ਨੇ ਰੰਘੜੀ ਵਾਲੀ ਸਾਖੀ ਦੇ ਮੀਣਾ ਸਰੋਤ ਤੋਂ ਆਈ ਅਤੇ ਪੂਰਵ-ਕਾਲੀ ਹੋਣ ਵੱਲ ਸੰਕੇਤ ਕਰ ਕੇ, ਬਿਧੀ ਚੰਦ ਨੂੰ ਇਸ ਦਾ ਉਤਪਾਦਕ ਹੋਣ ਅਤੇ ਮੁਸਲਿਮ ਗਣਕਾ ਨੂੰ ਘਰ ਪਾਏ ਹੋਣ ਦੇ ਦੋਸ਼ ਤੋਂ ਮੁਕਤ ਕਰਨ ਦਾ ਹੋਛਾ ਜਿਹਾ ਜਤਨ ਕੀਤਾ ਹੈ। ਪਰ ਉਹ ਮੰਨਦਾ

1. ਗੁਰਬਚਨ ਕੌਰ, *ਕਿਰਤੋਕਤ*, ਪੰਨੇ 36, 58-59.
— *ਜਨਮ ਸਾਖੀ ਭਾਈ ਬਾਲਾ*, ਸੰਪਾ. ਸੁਰਿੰਦਰ ਸਿੰਘ ਕੋਹਲੀ ਤੇ ਜਗਜੀਤ ਸਿੰਘ, ਚੰਡੀਗੜ੍ਹ 1990, ਪੰਨਾ 19.

ਹੈ ਕਿ ਬਿਧੀ ਚੰਦ ਵਾਲੀਆਂ ਵੈਲਦਾਰੀਆਂ ਵਾਲੇ ਜੀਨ ਸਰਨ ਦਾਸ ਅਤੇ ਉਸ ਦੇ ਪੁੱਤਰ ਬਿਸੰਭਰ ਦਾਸ ਵਿਚ ਜ਼ਰੂਰ ਰੂਪਮਾਨ ਹੋ ਗਏ ਸਨ। ਅੱਗੇ ਉਸ ਦਾ ਇੰਕਸ਼ਾਫ ਹੈ :

> 'ਇਹ ਇਲਜ਼ਾਮ ਬਿਧੀ ਚੰਦ ਤੇ ਸਾਬਤ ਨਹੀਂ ਹੋ ਸਕਦਾ। ਬਿਧੀ ਚੰਦ ਤੋਂ ਪਹਿਲੇ ਇਹ ਜਨਮ ਸਾਖੀ ਦੂਰ ਦੂਰ ਦੇ ਜਿਲਿਆਂ ਧਰਮਸਾਲਾ, ਲੋਕਾਂ ਦੇ ਘਰਾਂ ਵਿਚ ਪ੍ਰਚਲਿਤ ਹੋ ਚੁੱਕੀ ਸੀ **ਜਿਸ ਵਿਚ ਮੰਞੇਂਡ ਦੀ ਸਾਖੀ ਵੀ ਸੀ** ਤਾਂ ਕੋਈ ਕਿਵੇਂ ਕਹਿ ਸਕਦਾ ਹੈ ਕਿ ਇਹ ਬਿਧੀ ਚੰਦ ਨੇ ਲਿਖੀ ?'[1]

ਪਰ ਘਰ-ਘਰ ਪੁੱਜਣ ਵਾਲੀ *ਪੋਥੀ ਹਰਿਜੀ* ਨਹੀਂ ਸਗੋਂ ਬਿਧੀ ਚੰਦ ਦੀ ਤਿਆਰ ਕਰਵਾਈ ਉਹ *ਜਨਮ ਸਾਖੀ ਬਾਲਾ* ਹੈ ਜਿਸ ਨੂੰ ਹੰਦਾਲ-ਕਿਆਂ ਦੇ ਮਵਾਲੀਆਂ ਨੇ *ਜਨਮ ਸਾਖੀ ਭਾਈ ਬਾਲਾ* ਨਾਂ ਨਾਲ ਨਿਵਾਜਿਆ ਹੈ - ਭਾਈ ਪਦ ਦੀ ਇਸ ਸਭਾਇਕੀ ਨਿਰਾਦਰੀ ਲਈ ਖਿਮਾਂ। ਆਪਣੀਆਂ ਕਰਤੂਤਾਂ ਮੀਣਿਆਂ ਸਿਰ ਮੜ੍ਹਨ ਦੀ ਸਫਲ ਮਾਅਰਕੇਬਾਜ਼ੀ - ਜਿਸ ਦੇ ਅਸਰ ਤੋਂ ਭਾਈ ਸੂਰਤ ਸਿੰਘ ਵੀ ਬਚ ਨਹੀਂ ਸਕਿਆ - ਤੋਂ ਇਲਾਵਾ, ਬਿਧੀ ਚੰਦ ਅਤੇ ਉਸ ਦੇ ਉਤਰਾਧਿਕਾਰੀਆਂ, ਜੋ ਕੂੜ ਦੇ ਵਪਾਰ ਦੇ ਸਾਰੇ ਦਾਉ-ਪੇਚ ਜਾਣਦੇ ਸਨ ਨੇ, ਸਾਖੀ ਲਿਖਵਾ ਕੇ ਇਸ ਦੇ ਪਰਸਾਰ ਨੂੰ ਸਵੈ-ਇਛਤ ਉਤਾਰਕਾਂ ਦੇ ਰਹਿਮ 'ਤੇ ਨਹੀਂ ਛੱਡਿਆ, ਸਗੋਂ ਯੋਜਨਾਬੱਧ ਢੰਗ ਨਾਲ, ਗਿਣੀ-ਮਿਥੀ ਕਾਰਜਨੀਤੀ ਅਨੁਸਾਰ ਇਸ ਨੂੰ ਸਾਰੇ ਮਹੱਤਵਪੂਰਨ ਵਿਅਕਤੀਆਂ ਸੰਪਰਦਾਈ ਠਿਕਾਣਿਆਂ 'ਤੇ ਯਕੀਨੀ ਤੌਰ 'ਤੇ ਪੁੱਜਦੀ ਕਰਨ ਵਿਚ ਉਹ ਲਗਾਤਾਰ ਸਰਗਰਮ ਰਹੇ। ਇਸ ਦੇ ਖਰੜਿਆਂ ਦੇ ਵਿਆਪਕ ਰੂਪ ਵਿਚ ਮਿਲਣ ਅਤੇ ਇਸ ਦੀ ਅਨੁਪਮ ਪ੍ਰਸਿੱਧੀ ਦਾ ਇਹੋ ਕਾਰਨ ਹੈ, ਜਿਸ ਦਾ ਨੋਟਿਸ ਸਾਡੇ ਵਿਦਵਾਨਾਂ ਨਹੀਂ ਲਿਆ।

## ਚਿਤ੍ਰਕਲਾ ਬਣੀ ਸਹਾਇਕ

ਇਸ ਨੂੰ ਵੱਧ ਪ੍ਰਵਾਨ ਕਰਵਾਉਣ ਅਤੇ ਦਿਲਕਸ਼ ਬਣਾਉਣ ਲਈ ਮੂਰਤਾਂ ਨਾਲ ਸਜਾਉਣ ਦੀ ਕਾਰਗਰ ਜੁਗਤ ਵੀ ਅਪਣਾਈ ਗਈ। ਜਦੋਂ ਪਹਿਲੀ ਵਾਰ ਪਿਆਰੇ ਲਾਲ ਕਪੂਰ, ਦਿੱਲੀ; ਵਾਲੇ *ਜਨਮ ਸਾਖੀ ਬਾਲਾ* ਦੇ ਸਭ ਤੋਂ ਪੁਰਾਣੇ 1659 ਈ. ਵਾਲੇ ਮੌਜੂਦਾ ਖਰੜੇ ਦੇ ਸੁਚਿਤਰ ਹੋਣ ਬਾਰੇ ਪਤਾ ਲੱਗਾ, ਤਾਂ ਮੱਥਾ ਠਣਕਿਆ ਸੀ; ਇਹ ਇਕ ਵਿਲੱਖਣ ਵਰਤਾਰਾ ਸੀ। ਪੁਸਤਕ ਲਿਖਣੀ ਲਿਖਵਾਉਣੀ ਖ਼ਰਚੀਲਾ ਅਤੇ ਉਸ ਨੂੰ ਚਿੱਤਰਾਂ ਨਾਲ ਸਜਾਉਣਾ ਅਤਿ ਮਹਿੰਗਾ ਕਾਰਜ ਸੀ, ਜੋ ਉਨ੍ਹਾਂ ਦਿਨਾਂ ਵਿਚ ਮੁਗ਼ਲ ਦਰਬਾਰ ਜਾਂ ਦੇਸੀ ਰਾਜ ਦਰਬਾਰਾਂ ਦੀ ਸਰਪ੍ਰਸਤੀ ਕਾਰਨ ਹੀ ਸੰਭਵ ਹੋ ਸਕਦਾ ਸੀ। ਹੈਰਾਨੀ ਇਹ ਸੀ ਕਿ ਛੋਟੇ ਜਿਹੇ ਹੰਦਾਲੀ ਗੁੱਟ ਨੇ ਇਹ ਮਾਅਰਕਾ ਕਿਵੇਂ ਮਾਰਿਆ ? ਚਿੱਤਰਕਾਰੀ, ਇਨ੍ਹਾਂ ਸਤਰਾਂ ਦੇ ਲੇਖਕ ਦਾ ਪਹਿਲਾ ਸ਼ੌਕ ਸੀ; ਪੰਜਾਬ ਵਿਚ ਸੁਚਿਤਰ ਲਿਖਤਾਂ ਦੀ ਪੁਰਾਣੀ ਪਰੰਪਰਾ ਨਾ ਹੋਣ ਕਾਰਨ ਇਸ ਜਟਲ ਦਿਸਦੇ ਮਸਲੇ ਦੀ ਤਹਿ ਤਕ ਜਾਣਾ ਜ਼ਰੂਰੀ ਬਣ ਗਿਆ।

---

1. ਸਾਈਂ ਦਾਸ ਮਸੰਦ, *ਗ੍ਰੰਥ ਸ੍ਰੀ ਗੁਰੂ ਹੰਦਾਲ ਪ੍ਰਕਾਸ਼*, ਪੰਨੇ 140-42;
   ਕਥੋਕਤੀ : '*ਜਨਮ ਸਾਖੀ ਭਾਈ ਬਾਲਾ*', ਸੰਪਾ. ਗੁਰਬਚਨ ਕੌਰ, ਪਟਿਆਲਾ 1987, ਪੰਨਾ 98. ਕਿਰਪਾਲ ਸਿੰਘ ਨੇ *ਹੰਦਾਲ ਪ੍ਰਕਾਸ਼* ਦੇ ਕਰਤਾ ਦਾ ਨਾਂ ਮਸੰਦ ਮਾਈ ਦਾਸ ਉਰਫ਼ ਸੁੰਦਰ ਸਿੰਘ ਦਿੱਤਾ ਹੈ। ਵੇਖੋ *ਜਨਮ ਸਾਖੀ ਪਰੰਪਰਾ*, ਪਟਿਆਲਾ 1990, ਪੰਨਾ xix.

ਕਵਿਤਾ ਅਤੇ ਸੰਗੀਤ ਸਭਿਆਚਾਰ, ਸਿੱਖ ਸੁਹਜ-ਪੱਧਤੀ ਦੇ ਹਮੇਸ਼ਾ ਕੇਂਦਰ ਵਿਚ ਰਿਹਾ, ਚਿਤਰਕਲਾ ਵੱਲ ਇਸ ਦਾ ਰਵੱਈਆ 18ਵੀਂ ਸਦੀ ਈਸਵੀ ਦੇ ਅਖ਼ੀਰ ਤਕ ਉਦਾਸੀਨਤਾ ਵਾਲਾ ਹੀ ਰਿਹਾ। ਹੰਦਾਲੀਆਂ ਕੋਲ ਕਵਿਤਾ ਜਾਂ ਸੰਗੀਤ ਦੀ ਕੋਈ ਸੰਪਤੀ ਨਹੀਂ ਸੀ, ਪਰ ਉਨ੍ਹਾਂ ਦਾ ਉਸਤਾਦ ਪੈਂਤੜੇਬਾਜ਼ ਜਾਣਦਾ ਸੀ ਕਿ ਚਿਤਰਕਲਾ ਪਹਿਲਾਂ, ਨਜ਼ਰ ਨੂੰ ਟੁੰਬਦੀ, ਫੇਰ ਕਲਪਣਾ ਨੂੰ ਮੱਲਦੀ ਹੈ, ਅਤੇ ਅੰਤਲੇ ਪ੍ਰਭਾਵ ਵਜੋਂ ਤੀਬਰ ਮਨੋਭਾਵਾਂ ਦੀ ਲਪੇਟ ਨਾਲ, ਵੇਖਣ ਵਾਲੇ ਦੇ ਮਨ ਉੱਤੇ ਚਿਰ ਤਕ ਜਿਉਣ ਜੋਗੀ ਛਾਪ ਛੱਡਦੀ ਹੈ, ਜਿਸ ਤੋਂ ਪੜ੍ਹੇ, ਅਨਪੜ੍ਹ, ਬੱਚੇ, ਬੁੱਢੇ ਸਭ ਆਸਾਨੀ ਨਾਲ ਪ੍ਰਭਾਵਤ ਹੋ ਸਕਦੇ ਹਨ। ਇਸ ਲਈ, *ਜਨਮ ਸਾਖੀ ਬਾਲਾ* ਦੇ ਸਧਾਰਨ ਨਕਲਾਂ ਦੇ ਨਾਲ-ਨਾਲ ਸੁਚਿਤਰ ਉਤਾਰੇ ਵੀ ਵੱਡੀ ਗਿਣਤੀ ਵਿਚ ਤਿਆਰ ਕਰਵਾਏ ਗਏ। ਇਸ ਵੇਲੇ ਸੁਚਿਤਰ ਜਨਮ ਸਾਖੀਆਂ ਦੇ ਡੇਢ ਦਰਜਨ ਮੌਜੂਦ ਖਰੜਿਆਂ[1] ਵਿੱਚੋਂ ਦੋ ਨੂੰ ਛੱਡ ਕੇ ਬਾਕੀ ਸਭ 'ਬਾਲਾ ਵਾਲੀ' ਦੇ ਹਨ। ਖਰੜਿਆਂ ਦੇ ਮਾਹਰ ਜਾਣਦੇ ਹਨ ਕਿ ਜੋ ਸਮੇਂ ਦੀ ਤਬਾਹੀ ਤੋਂ ਬਚਿਆ ਅੱਜ-ਕੱਲ੍ਹ ਮਿਲਦਾ ਹੈ, ਉਹ ਕੁੱਲ ਪੈਦਾਵਾਰ ਦੀ ਭਾਗਸਮ, ਅੰਦਾਜ਼ਨ 10 ਪ੍ਰਤਿਸ਼ਤ, ਹੀ ਹੈ। ਇਸ ਲੇਖੇ ਹੰਦਾਲੀਆਂ ਨੇ ਸੈਂਕੜਿਆਂ ਦੀ ਗਿਣਤੀ ਵਿਚ ਸਾਦੇ ਅਤੇ ਮਿੰਨੀ-ਮੂਰਤਕਾਰੀ ਵਾਲੇ ਖਰੜੇ ਤਿਆਰ ਕਰਵਾਏ, ਅਤੇ ਆਪਣੇ ਸਮੇਂ ਦੇ ਹਰ ਮੰਨੇ-ਦੰਨੇ ਅਤੇ ਰਸਾਈਯੋਗ ਲੇਖਕ, ਸੰਵੇਦਨਸ਼ੀਲ ਥਾਵਾਂ, ਮਹੱਤਵਪੂਰਨ ਵਿਅਕਤੀਆਂ ਅਤੇ ਉਦਾਸੀ ਸੰਪਰਦਾ ਨਾਲ ਸਬੰਧਤ ਪਰਚਾਰਕਾਂ ਦੇ ਡੇਰਿਆਂ 'ਤੇ, ਪਰੇਮ ਭੇਟ ਦੇ ਰੂਪ ਵਿਚ ਪੁੱਜਦੇ ਕੀਤੇ, ਜੋ ਉਥੇ ਹੁਣ ਵੀ ਮਿਲਦੇ ਹਨ।

ਉਨ੍ਹਾਂ ਸਥਾਨਾਂ ਜਾਂ ਟਿਕਾਣਿਆਂ ਜਿਥੇ *ਜਨਮ ਸਾਖੀ ਬਾਲਾ* ਦੇ ਖਰੜੇ ਮਿਲਦੇ ਹਨ, 'ਤੇ ਪਾਈ ਬਿਹੰਗਮੀ ਝਾਤ, ਇਸ ਵਰਤਾਰੇ ਪਿੱਛੇ ਸੋਚੀ-ਸਮਝੀ ਚਾਲ ਅਤੇ ਬਰੀਕ ਵਿਉਂਤਬੰਦੀ ਦਾ ਆਭਾਸ ਕਰਾਉਣ ਵਿਚ ਸਹਾਈ ਹੋ ਸਕੇਗੀ। ਯੂਨੀਵਰਸਿਟੀਆਂ ਅਜਾਇਬ-ਘਰਾਂ ਜਾਂ ਅਦਾਰਿਆਂ ਦੇ ਸੰਗ੍ਰਹਾਂ ਵਿਚ ਪ੍ਰਾਪਤ ਖਰੜਿਆਂ ਨੂੰ ਛੱਡ ਕੇ ਜੋ ਬਾਅਦ ਦੇ ਸੰਗ੍ਰਹਿ ਹਨ, ਸਾਡੀ ਦਿਲਚਸਪੀ ਪਿਆਰੇ ਲਾਲ ਕਪੂਰ, ਹੌਜ਼ ਕਾਜ਼ੀ, ਦਿੱਲੀ[2]; ਭਾਈ ਸਾਹਿਬ ਬਾਗੜੀਆਂ[3], ਮਹੰਤ ਰਾਮ ਕਿਸਨ ਦਾਸ[4] ਪਟਨਾ ਵਾਲੇ ਅਤੇ ਪਿਆਰੇ ਲਾਲ ਬੇਦੀ[5] ਐਫ਼ 17, ਜੰਗਪੁਰਾ ਭੋਗਲ, ਨਵੀਂ ਦਿੱਲੀ, ਕੋਲ ਸਾਂਭੇ ਖਰੜਿਆਂ ਨਾਲ ਹੈ। ਮਨੋਹਰ ਸਿੰਘ ਮਾਰਕੋਜ਼[6] ਵਾਲਾ ਸੰਮਤ 1825 (1768 ਈ.) ਦਾ 28 ਚਿੱਤਰਾਂ ਵਾਲਾ, ਅਤੇ ਇਸ ਲੇਖਕ ਦੇ ਨਿਜੀ ਸੰਗ੍ਰਹਿ ਵਾਲਾ ਨੁਸਖ਼ਾ ਵੀ ਉਦਾਸੀ ਸਰੋਤਾਂ ਤੋਂ ਆਏ ਹੋਏ ਹਨ। ਮਹਾਰਾਜਾ ਪਟਿਆਲਾ, ਅਤੇ ਪ੍ਰੋ. ਪ੍ਰੀਤਮ ਸਿੰਘ ਵਾਲੇ ਨੁਸਖ਼ੇ ਨਿਜੀ ਜਤਨਾਂ ਨਾਲ ਪ੍ਰਾਪਤ ਕੀਤੇ ਗਏ ਸਨ। ਹੰਦਾਲੀਆਂ ਨੇ ਬੇਦੀ, ਭੱਲੇ,

---

1. ਫ਼ੌਜਾ ਸਿੰਘ ਹੋਰਾਂ ਕੇਵਲ 13 ਸਚਿਤਰ ਖਰੜੇ ਸੂਚੀਬੱਧ ਕੀਤੇ ਹਨ; ਵੇਖੋ : *A Study of the Painting of Guru Nanak*, '*Papers on Guru Nanak*', Patiala 1970, pp. 152-56.
2. *ibid.*, p. 152.
3. *ibid.*, pp. 152-53.
4. *ibid.*, p. 154.
5. ਰਤਨ ਸਿੰਘ ਜੱਗੀ, *ਜਨਮ ਸਾਖੀ ਭਾਈ ਬਾਲਾ*, ਪੱਤਰ, ਅੰਮ੍ਰਿਤਸਰ 1974, ਪੰਨਾ 8.
6. ਗੁਰਬਚਨ ਕੌਰ, *ਕਿਰਤੋਕਤ*, ਪੰਨੇ 157, 159.

ਭਾਈ-ਕੇ ਘਰਾਣੇਦਾਰਾਂ, ਸਿੱਖੀ ਦੇ ਪਰਚਾਰਕਾਂ ਅਤੇ ਉਦਾਸੀਆਂ ਨੂੰ ਨਿਸ਼ਾਨਾ ਬਣਾਉਣ ਤੋਂ ਇਲਾਵਾ, ਸਮੇਂ-ਸਮੇਂ ਉੱਭਰ ਰਹੇ ਸਿੱਖ ਗਰੰਥਕਾਰਾਂ : ਜਿਵੇਂ, ਦਇਆ ਰਾਮ ਅਬਰੋਲ, ਭਾਈ ਸੂਰਤ ਸਿੰਘ, ਕੇਸਰ ਸਿੰਘ ਛਿੱਬਰ, ਸੰਤ ਦਾਸ ਛਿੱਬਰ', ਕਵੀ ਸੋਹਨ, ਸਰੂਪ ਦਾਸ ਭੱਲਾ, ਬਾਬਾ ਸੁਖਬਾਸੀ, ਵਿਸਨ ਸਿੰਘ, ਸੰਤੋਖ ਸਿੰਘ ਆਦਿ ਵੱਡੇ ਨਾਂ ਵਾਲੇ ਲੇਖਕਾਂ ਕੋਲ ਸਚਿਤਰ *ਜਨਮ ਸਾਖੀ ਬਾਲਾ* ਪੁੱਜਦੀ ਕੀਤੀ। ਇਹ ਲਾਣਾ, ਮੁੱਢਲੀ ਸਿੱਖ ਪਰੰਪਰਾ ਦੀ ਰੂਪ-ਰੇਖਾ ਤਿਆਰ ਕਰਨ ਵਾਲਾ ਸੀ, ਪਰ ਅਫ਼ਸੋਸ ਕਿ ਅਬਰੋਲ[1] ਅਤੇ ਵਿਸਨ ਸਿੰਘ ਨੂੰ ਛੱਡ ਕੇ, ਉਕਤ ਸਾਰੇ ਗਰੰਥਾਕਾਰ ਹੰਦਾਲੀ ਕੁੜਿੱਕੀ ਦਾ ਸ਼ਿਕਾਰ ਹੋ ਕੇ, ਪ੍ਰਾਪਤ ਕਰਵਾਈ ਗਈ ਬਾਲਾ ਸਮੱਗਰੀ ਵਰਤ ਕੇ ਉਹ ਤਲ ਜਿਸ 'ਤੇ ਗੁਰ ਇਤਿਹਾਸ ਦੀ ਰੂਪ-ਰੇਖਾ ਬਣਾਈ ਜਾਣੀ ਸੀ, ਹੰਦਾਲੀਆਂ ਨੂੰ ਹਾਰ ਗਏ। ਵਿਦੇਸ਼ੀ ਲੇਖਕ ਮੈਲਕਾਮ[2] ਨੂੰ 1804 ਈ. ਇਹੋ ਸਾਖੀ ਮੁਹੱਈਆ ਕਰਵਾਈ ਗਈ ਸੀ ਜਿਸ ਦੀ ਸਮਝਦਾਰੀ ਨਾਲ ਵਰਤੋਂ ਉਸ ਨੇ ਕੀਤੀ, ਪਰ ਇਹ ਸਮਝਦਾਰੀ, ਸਾਡੇ ਮੰਦੇਭਾਗਾਂ ਨੂੰ, ਸਿੱਖ ਗਰੰਥਕਾਰਾਂ ਦੇ, ਸਵਾਏ ਅਬਰੋਲ ਅਤੇ ਵਿਸਨ ਸਿੰਘ ਦੇ, ਕਿਸੇ ਦੇ ਹਿੱਸੇ ਨਹੀਂ ਆਈ। ਬੁੱਧੀਮਤਾ ਦੀ ਥਾਂ ਅੰਧ-ਵਿਸ਼ਵਾਸ ਉਨ੍ਹਾਂ ਦੀ ਪਹਿਲੀ ਤਰਜੀਹ ਰਹੀ : ਸਿੱਟੇ ਵਜੋਂ ਗੁਰ-ਇਤਿਹਾਸ ਕੁਰਾਹੇ ਪਿਆ ਤੇ ਬਾਲਾ-ਛਾਇਆ ਸਿੱਖ ਚੇਤਨਾ 'ਤੇ ਕਾਬਜ਼ ਹੋ ਗਈ। ਕਨਿੰਘਮ[3] ਨੂੰ ਵੀ ਇਹੋ ਸਾਖੀ ਮੁਹੱਈਆ ਕਰਵਾਈ ਗਈ ਸੀ।

ਉਪਰੋਕਤ ਸਾਰਾ ਵਰਤਾਰਾ ਗ਼ੈਰ-ਕੁਦਰਤੀ ਹੈ; ਇਸ ਦੀ ਅਸਧਾਰਨਤਾ ਹੋਰ ਵੀ ਉੱਘੜ ਆਉਂਦੀ ਹੈ ਜਦੋਂ ਇਸ ਦੀ ਤੁਲਨਾ ਮੁੱਢਲੀ ਸਾਖੀ ਪਰੰਪਰਾ ਦੇ ਮਿਲਦੇ ਖਰੜਿਆਂ ਦੀ ਅਲਪ ਗਿਣਤੀ ਨਾਲ ਕਰੀਏ, ਜੋ ਕੁੱਲ ਮਿਲਾ ਕੇ ਇਕ ਦਰਜਨ ਤੋਂ ਅੱਗੇ ਨਹੀਂ ਜਾਂਦੀ। ਬਾਲਾ ਸਾਖੀ ਦੇ ਮੌਜੂਦਾ 18 ਸੁਚਿਤਰ ਖਰੜਿਆਂ ਵਿਚ ਜੇ ਉਹ ਗਿਣਤੀ - ਇਸ ਦੀ 10 ਗੁਣਾ - ਜੋੜੀਏ ਜੋ ਸਮੇਂ ਦੀ ਮਾਰ ਹੇਠ ਆ ਕੇ ਅਲੋਪ ਹੋ ਗਈ, ਤਾਂ ਇਹ ਵਰਤਾਰਾ ਹੋਰ ਵੀ ਭੈਮਾਨ ਕਰਨ ਵਾਲਾ ਬਣ ਜਾਂਦਾ ਹੈ। *ਬੀ40* ਕਰ ਕੇ ਜਾਣੀ ਜਾਂਦੀ ਪੁਰਾਣੀ ਪਰੰਪਰਾ ਨਾਲ ਸਬੰਧਤ 1733 ਈ. ਵਿਚ ਤਿਆਰ ਹੋਈ ਇਕ ਜਨਮ ਸਾਖੀ, ਜਿਸ ਵਿਚ 57 ਰੰਗੀਨ ਚਿੱਤਰ ਹਨ, ਲਿਖਾਵੇ, ਲਿਖਾਰੀ, ਲਿਖਣ ਸਥਾਨ, ਚਿਤੇਰੇ ਅਤੇ ਲਿਖਣ ਦੀ ਮਿਤੀ ਦੇ ਵੇਰਵੇ ਦਰਜ ਸੀ, ਅਤੇ ਜਿਸ ਦੀ ਗੁਣਾਤਮਕਤਾ ਨੂੰ ਸਾਖੀ ਪਰੰਪਰਾ ਦੇ ਹਰ ਵਿਸ਼ੇਸ਼ਗ ਨੇ ਸਿਜਦਾ ਕੀਤਾ, ਨੂੰ ਪੰਜਾਬ ਵਿਚ ਕਿਧਰੇ ਢੋਈ ਨਾ ਮਿਲੀ। ਸਵੈ-ਇੱਛਾ ਨਾਲ ਤਿਆਰ ਹੋਈ ਇਸ ਬੇਨਜ਼ੀਰ ਰਚਨਾ ਨੂੰ ਅਪਣਾਉਣ ਲਈ ਕੋਈ ਸਿੱਖ ਸਰਦਾਰ, ਕੋਈ ਦੇਸੀ ਸਰਕਾਰ, ਕੋਈ ਡੇਰੇਦਾਰ ਜਾਂ ਭਾਈ-ਕਾ ਜੇਰਾ ਨਾ ਕਰ ਸਕਿਆ ਅਤੇ ਇਹ ਲਾਹੌਰ ਦੇ ਬਾਜ਼ਾਰ ਵਿੱਚੋਂ ਵਿਕ ਕੇ, 1907 ਈ. ਵਿਚ ਇੰਡੀਆ ਆਫ਼ਿਸ ਲਾਇਬਰੇਰੀ ਦਾ ਸ਼ਿੰਗਾਰ ਜਾ ਬਣੀ।

## ਟੇਢੇ-ਵਿੰਗੇ ਕਰੋੜੀਏ

ਪਰ ਬਲਿਹਾਰ ਜਾਈਏ *ਜਨਮ ਸਾਖੀ ਬਾਲਾ* ਦੇ, ਜੋ ਹਰ ਰੂਪ ਵਿਚ ਹਰ ਥਾਂ

1. ਅਬਰੋਲ ਨੇ *ਜਨਮ ਸਾਖੀ ਭਾਈ ਬਾਲਾ* ਦੇ ਅੰਤ ਵਾਲਾ ਚੌਪਦਾ, ਆਪਣੀ ਰਚਨਾ *ਬੀ40* ਵਿਚ, ਸਾਖੀ ਨੰ. 6 ਦੇ ਅੰਤ ਉੱਤੇ ਦਰਜ ਕੀਤਾ; ਵੇਖੋ *ਬੀ40* ਜਨਮਸਾਖੀ, ਅੰਮ੍ਰਿਤਸਰ 1989, ਪੰਨਾ 52.
2. *Sketch of the Sikhs*, London 1812, p. 4.
3. *History of the Sikhs*, Delhi 1994, p. 35.

ਮੌਜੂਦ ਹੈ। ਇਸ ਦੀ ਵਿਆਪਕਤਾ ਬਾਰੇ ਸੰਭਾਵੀ ਦਲੀਲ ਕਿ ਇਹ ਨੁਸਖ਼ੇ ਸਵੈ-ਇੱਛਾ ਨਾਲ ਤਿਆਰ ਕਰਵਾਏ ਜਾਂ ਪ੍ਰਾਪਤ ਕੀਤੇ ਗਏ, ਦਰੁਸਤ ਨਹੀਂ ਹੋ ਸਕਦੀ, ਅਤੇ ਨਾ ਕੋਈ, ਜਿਸ ਨੂੰ ਇਨ੍ਹਾਂ 'ਤੇ ਆਈ ਲਾਗਤ ਦਾ ਪਤਾ ਹੈ, ਇਸ ਨੂੰ ਮੰਨ ਸਕੇਗਾ। ਮਿੰਨੀ-ਮੂਰਤਕਾਰੀ ਵਾਲੇ ਖਰੜੇ 'ਤੇ ਉਸ ਸਮੇਂ ਕਿੰਨਾ ਖ਼ਰਚ ਆਉਂਦਾ ਸੀ ਇਸ ਦਾ ਖ਼ੁਲਾਸਾ, ਸਾਡੀ ਚੰਗੀ ਕਿਸਮਤ ਨੂੰ, ਬਾਬੇ ਸੁਖਬਾਸੀ ਤੋਂ ਪਿਆਰੇ ਲਾਲ ਬੇਦੀ, ਐਫ਼-17, ਜੰਗਪੁਰਾ ਭੋਗਲ, ਨਵੀਂ ਦਿੱਲੀ, ਨੂੰ ਪੁੱਜਿਆ ਸੰਮਤ 1770 (1713 ਈ.) ਵਾਲਾ ਖਰੜਾ ਆਪ ਉੱਚਾ ਬੋਲ ਕੇ ਕਰਦਾ ਹੈ:

> [1]ਜਨਮ ਪਤ੍ਰੀ ਬਾਬੇ ਨਾਨਕ ਕੀ ਸੰਪੂਰਨ ਹੋਈ॥ ਵੀਰਵਾਰ ਪਹਿਰ ਦਿਨ ਚੜੇ॥ ਸੰਮਤ ੧੭੭੦ ਦੇ ਬੀਤੇ ਹੋਇ ਮੁਕੀ॥ ਲਿਖਵਾਈ ਸੰਗਤ ਸਿੰਘ ਸੂਦ॥ ਲਿਖੀ ਆਤਮਾ ਸਿੰਘ ਸੂਦ॥ ਕੀਰਤਨਏ॥ ਵਿਚ ਰੜੇ ਲਾਹੌਰ ਦੇ॥ ਅਗੇ ਲਾਗਤ ਪੋਥੀ ਲਿਖੀ ੩੩੦ ਰੁਪਏ॥[1]

ਪੋਥੀ ਦੀ ਇਸ ਸਮੇਂ ਅਸਲ ਕੀਮਤ ਸਮਝਣ ਅਤੇ ਅੰਕਣ ਲਈ, ਇਸ ਦੇ ਲਿਖੇ ਜਾਣ ਦੇ ਸਮੇਂ ਦੀਆਂ ਵਿਆਪਤ ਕੀਮਤਾਂ ਦੀ ਅੱਜ 2007 ਈ. ਦੀਆਂ ਕੀਮਤਾਂ ਨਾਲ ਤੁਲਨਾ ਸਹਾਇਤਾ ਕਰ ਸਕਦੀ ਹੈ। *ਆਇਨੇ ਅਕਬਰੀ*[2] ਅਨੁਸਾਰ ਉਸ ਸਮੇਂ ਗਊ ਦੀ ਕੀਮਤ 10 ਰੁਪਏ ਸੀ ਜੋ ਅੱਜ 10 ਤੋਂ 15 ਹਜ਼ਾਰ ਵਿਚ ਮਿਲਦੀ ਹੈ: ਉਸ ਸਮੇਂ ਦਾ ਰਾਜ ਮਿਸਤਰੀ 7 ਦਾਮ ਲੈਂਦਾ ਸੀ ਜੋ ਅੱਜ ਦੇ 26 ਨਵੇਂ ਪੈਸੇ ਬਰਾਬਰ ਸਨ, ਅੱਜ ਦਾ ਰਾਜ ਮਿਸਤਰੀ 250-300 ਰੁਪਏ ਰੋਜ਼ ਲੈਂਦਾ ਹੈ। ਇਸ ਲੇਖੇ, ਕੀਮਤਾਂ ਘੱਟੋ-ਘੱਟ ਹਜ਼ਾਰ ਗੁਣਾਂ ਵਧੀਆਂ ਹਨ। ਇਸ ਅਨੁਸਾਰ ਉੱਕਤ ਪੋਥੀ ਦੀ ਹੁਣ ਅਸਲ ਕੀਮਤ ਤਿੰਨ ਲੱਖ ਤੀਹ ਹਜ਼ਾਰ ਬਣਦੀ ਹੈ। ਅਠਾਰਾਂ ਖਰੜਿਆਂ ਦੀ ਕੁੱਲ ਕੀਮਤ ਪੰਜ ਕਰੋੜ ਚੁਰੰਨਵੇਂ ਲੱਖ ਬਣੇਗੀ। ਇਹ ਸ਼ਾਹੀ ਖ਼ਰਚਾ, ਕਿਸ ਨੇ, ਕਿਸ ਅਰਥ ਕੀਤਾ? ਸ਼ਾਇਦ ਈਸ਼ਰ ਸਿੰਘ ਨਾਰਾ ਵਰਗਾ ਕੋਈ ਹੰਦਾਲੀ ਮਵਾਲੀ ਇਸ ਹਨੇਰੇ ਪੱਖ 'ਤੇ ਕੁੱਝ ਚਾਨਣਾ ਪਾ ਸਕੇ। ਇਕ ਗੱਲ ਸਪੱਸ਼ਟ ਹੈ ਕਿ ਨਾ ਕੋਈ ਆਮ ਆਦਮੀ ਸਵੈ-ਇੱਛਾ ਨਾਲ ਏਡਾ ਖ਼ਰਚਾ ਝੱਲ ਸਕਦਾ ਸੀ ਨਾ ਕੋਈ ਬੇਦੀ, ਭੱਲਾ, ਸੋਢੀ ਜਾਂ ਭਾਈ-ਕਾ ਸਮਰੱਥ, ਕੇਵਲ ਇਹ ਜਾਣਨ ਲਈ ਕਿ ਉਨ੍ਹਾਂ ਦਾ ਤੇਜਵਾਨ ਗੁਰੂ ਬਾਬਾ ਪਿਛਲੇ ਜਨਮ ਵਿਚ ਤੇਲੀ, ਝੂਠ ਬੋਲਣ ਵਾਲਾ, ਰੰਘੜੀ ਘਰ ਪਾਉਣ ਵਾਲਾ ਅਤੇ ਆਪਣੇ ਸੇਵਕਾਂ ਦੀਆਂ ਧੀਆਂ ਨਾਲ ਸੰਗ ਕਰਨ ਵਾਲਾ ਸੀ - *ਜਨਮ ਸਾਖੀ ਬਾਲਾ* ਇਹੋ ਕੁਝ ਦੱਸਦੀ ਹੈ - ਇਸ 'ਤੇ ਭਾਰੀਆਂ ਰਕਮਾਂ ਖ਼ਰਚਣ ਲਈ ਤਿਆਰ ਹੋ ਸਕਦਾ ਸੀ। ਕਰੋੜਾਂ ਦੇ ਖ਼ਰਚੇ ਵਾਲਾ ਇਹ ਵੱਡਾ ਪਰੋਜੈਕਟ, ਹੰਦਾਲੀ ਕਰੋੜੀਆ ਨੇ ਪੂਰੀ ਵਿਉਂਤਬੰਦੀ ਨਾਲ ਸਿਰੇ ਲਾਇਆ।

ਜਦੋਂ ਪਹਿਲਾ ਸੁਚਿਤਰ ਨੁਸਖ਼ਾ ਲਾਹੌਰ ਵਿਚ ਤਿਆਰ ਹੋ ਰਿਹਾ ਸੀ, ਹੰਦਾਲੀਏ ਕਾਰਾਂ ਭੇਟਾਂ ਉਗਰਾਹੁਣ ਵਾਲੇ ਮਸੰਦਾਂ ਦੀ ਥਾਂ ਸਰਕਾਰੀ ਸਰਪ੍ਰਸਤੀ ਵਾਲੇ ਇਲਾਕੇ

---

1. ਕਥੋਕਤੀ: ਗਿ. ਈਸ਼ਰ ਸਿੰਘ ਨਾਰਾ, *ਵਿਸਾਖ ਨਹੀਂ ਕੱਤਕ*, ਦਿੱਲੀ 1970, ਪੰਨਾ 11.
2. *ਆਇਨੇ ਅਕਬਰੀ* ਵਿਚ ਲਿਖਣ ਅਤੇ ਚਿੱਤਰਕਾਰੀ ਬਾਰੇ ਆਇਨ 34, ਪੰਨੇ 102 ਤੋਂ 115 ਤਕ ਹਰ ਪ੍ਰਕਾਰ ਦੀ ਜਾਣਕਾਰੀ ਦਿੱਤੀ ਹੈ ਪਰ ਤੁਲਨਾ ਲਈ ਪੁਰਾਣੀ ਤਰਜ਼ ਦੀ ਚਿੱਤਰਕਾਰੀ ਦਾ ਹੁਣ ਰਿਵਾਜ ਨਹੀਂ ਰਿਹਾ, ਇਸ ਲਈ ਗਊ ਅਤੇ ਰਾਜ ਮਿਸਤਰੀ ਦੀਆਂ ਉਦਾਹਰਨਾਂ ਹੀ ਦਿੱਤੀਆਂ ਹਨ।

ਦੇ ਚੌਧਰੀ ਬਣ ਕੇ ਕਰੋੜੀਆ ਵਾਲਾ ਪਦ ਧਾਰਨ ਕਰ ਚੁੱਕੇ ਸਨ, ਉਚੇਰੀਆਂ ਲਾਗਤਾਂ ਉਨ੍ਹਾਂ ਲਈ ਕੋਈ ਮੁੱਦਾ ਨਾ ਰਿਹਾ; ਅਗਲੇਰੇ ਸਮੇਂ ਵਿਚ ਹੋਰ ਚੌਧਰੀਆਂ ਵਾਂਗ ਸਿੰਘਾਂ ਦੇ ਖ਼ਾਤਮੇ ਲਈ ਹਰ ਸਰਕਾਰੀ ਆਦੇਸ਼ ਦਾ ਪਾਲਨ ਤਨਦੇਹੀ ਨਾਲ ਕਰਦੇ ਰਹੇ[1] ਅਤੇ ਆਪਣੇ ਧਨ ਨਾਲ ਸਿੱਖੀ ਨੂੰ ਖੋਰਾ ਲਾਉਣ ਲਈ ਆਪਣੇ ਏਜੰਡੇ ਮੁਤਾਬਕ *ਜਨਮ ਸਾਖੀ ਬਾਲਾ* ਘਰ ਘਰ ਪੁਚਾਉਣ ਲਈ ਪੂਰੇ ਮਨ ਨਾਲ ਸਰਗਰਮ ਰਹੇ। 'ਪੁੰਨ ਦੀ ਗਊ ਦੇ ਦੰਦ ਕਉਣ ਦੇਖਦੈ' ਦੀ ਕਹਾਵਤ ਅਨੁਸਾਰ ਲਾਭ-ਪਾਤਰੀਆਂ ਨੇ ਇਸ ਨੂੰ ਬਿਨਾਂ ਵਾਚਿਆਂ ਆਪਣਾ ਖ਼ਾਨਦਾਨੀ ਵਿਰਸਾ ਸਮਝ ਕੇ ਸਾਂਭ ਲਿਆ। ਸਿੱਟੇ ਵਜੋਂ ਇਸ ਢਾਣੀ ਦੀ *ਜਨਮ ਸਾਖੀ ਬਾਲਾ* ਬਾਰੇ ਨਜ਼ਰ ਸਵੱਲੀ ਹੀ ਰਹੀ, ਅਤੇ ਹੁਣ ਵੀ ਹੈ। ਇਸ ਤਰ੍ਹਾਂ ਬਾਲਾ ਪ੍ਰਸਤਾਂ ਦੀ ਇਕ ਤਕੜੀ ਲਾਬੀ ਕਾਇਮ ਹੋ ਗਈ ਜਿਸ ਦੀ ਖ਼ਾਤਰ ਹੰਦਾਲੀਆਂ ਨੇ ਤਕੜਾ ਨਿਵੇਸ਼ ਕੀਤਾ ਸੀ। ਇਸੇ ਲਾਬੀ ਦੇ ਦਬਾਅ ਨੇ ਚੀਫ਼ ਖ਼ਾਲਸਾ ਦੀਵਾਨ ਵੱਲੋਂ 1912 ਵਿਚ ਆਪਣੇ ਪ੍ਰਕਾਸ਼ਤ ਕੀਤੇ, ਕਰਮ ਸਿੰਘ ਹਿਸਟੋਰੀਅਨ ਦੇ ਤਿਆਰ ਕੀਤੇ, *ਜਨਮ ਸਾਖੀ ਬਾਲਾ* ਦੇ ਲਾਜਵਾਬ ਕ੍ਰਿਟੀਕ *ਕੱਤਕ ਕਿ ਵਿਸਾਖ* ਦੀ ਵਿਕਰੀ ਤੁਰੰਤ ਬੰਦ ਕਰਵਾਈ। ਹੀਰਾ ਸਿੰਘ ਦਰਦ[2] ਨੇ ਇਸ ਦਾ ਨੋਟਿਸ ਲਿਆ ਅਤੇ ਇਸ ਦੀ ਖੋਜ ਅਤੇ ਵਿਚਾਰ ਦੀ ਮਹੱਤਾ ਨੂੰ ਧਿਆਨ ਵਿਚ ਰੱਖਦਿਆਂ ਇਕ ਕਾਪੀ ਸ. ਗੁਰਬਖ਼ਸ਼ ਸਿੰਘ ਬਾਗਬਾਨਪੁਰਾ ਦੀ ਲਾਇਬਰੇਰੀ ਵਿੱਚੋਂ ਲੈ ਕੇ 1932 ਵਿਚ ਮੁੜ ਪ੍ਰਕਾਸ਼ਤ ਕੀਤਾ, ਨਹੀਂ ਤਾਂ ਇਸ ਦਾ ਵੀ ਸਦਾ ਲਈ ਭੋਗ ਪੈ ਗਿਆ ਸੀ। ਸੱਚ ਪਿਛਾੜਿਆ ਤਾਂ ਜਾਂਦਾ ਹੈ ਪਰ ਹਮੇਸ਼ਾ ਲਈ ਦਬਾਇਆ ਨਹੀਂ ਜਾ ਸਕਦਾ ਹੈ।

*ਜਨਮ ਸਾਖੀ ਬਾਲਾ* ਤਾਂ ਘਰ ਘਰ ਪਹੁੰਚ ਗਈ ਪਰ ਮਾਝੇ ਅਤੇ ਦੁਆਬੇ ਦੇ ਇਲਾਕੇ ਸਿੰਘ ਦੇ ਖ਼ਾਤਮੇ ਵਾਲੀ ਮੁਹਿੰਮ ਵਿਚ ਪੁਰਾਣੀ ਅਤੇ ਮੁੱਢਲੀ ਸਾਖੀ ਪਰੰਪਰਾ ਦਾ ਖ਼ਾਤਮਾ ਵੀ ਯਕੀਨੀ ਬਣਾਇਆ ਗਿਆ। ਏਹੋ ਕਾਰਨ ਹੈ *ਪੁਰਾਤਨ* ਦੇ ਨਾਂ ਨਾਲ ਜਾਣੀ ਜਾਂਦੀ ਜਨਮ ਸਾਖੀ ਦੇ ਖਰੜੇ ਪੰਜਾਬੋਂ ਬਾਹਰ, ਵਲਾਇਤ ਅਤੇ ਦੱਖਣ ਵਿਚ ਸੁਰੱਖਿਅਤ ਰਹਿ ਸਕੇ; *ਸਾਖੀ ਮਹਲੁ ਪਹਿਲੇ ਕੀ* ਅਤੇ ਮਿਹਰਵਾਨ ਵਾਲੀ ਸਾਖੀ ਦੇ ਖਰੜੇ ਸਿੰਧ ਅਤੇ ਮਾਲਵਾ ਖੇਤਰ ਵਿੱਚੋਂ ਮਿਲੇ ਹਨ। ਕੋਈ ਇਕ-ਅੱਧ, ਜਿਵੇਂ ਵੈਰੋਵਾਲ ਵਾਲਾ ਨੁਸਖ਼ਾ, ਕਿਸੇ ਖੱਲ-ਖੂੰਜੇ ਪਿਆ ਬਚ ਰਹਿਆ ਹੋਵੇ, ਤਾਂ ਕੀ ਕਹਿਣਾ। ਪਹਿਲੀ ਵਾਰ ਜਦੋਂ ਮੈਕਾਲਿਫ਼[3] ਦੀ ਲਿਖਤ ਵਿਚ ਇਹ ਇੰਕਸ਼ਾਫ਼ ਪੜ੍ਹਿਆ ਕਿ ਮੁਗ਼ਲ ਹਾਕਮਾਂ ਦੀ ਸ਼ਹਿ 'ਤੇ ਹੰਦਾਲੀਆਂ ਨੇ ਪੁਰਾਣੀਆਂ ਜਨਮ ਸਾਖੀਆਂ ਬਰਬਾਦ ਕੀਤੀਆਂ ਤਾਂ ਲੱਗਿਆ ਜਿਵੇਂ ਇਹ ਮੁਬਾਲਗ਼ਾ ਹੋਵੇ, ਪਰ ਇਸ ਮੁੱਦੇ ਦੀ ਆਪਣੀ ਪੜਤਾਲ ਬਾਅਦ ਲੱਗਣ ਲੱਗ ਪਿਆ ਹੈ ਕਿ ਇਹ ਕਾਫ਼ੀ ਊਣਾ ਬਿਆਨ (under statement) ਹੈ।

---

1. ਇਤਿਹਾਸਕਾਰ ਇਸ ਨੂੰ ਖ਼ਾਲਸੇ ਦੀ ਹੰਦਾਲੀ ਵਿਰੋਧਤਾ ਵਜੋਂ ਲੈਂਦੇ ਹਨ, ਪਰ ਇਹ ਉਨ੍ਹਾਂ ਦਾ ਸਥਾਪਤੀ ਦੀ ਇਕਾਈ ਵਾਲਾ ਵਿਹਾਰ ਸੀ। ਅਬਦਾਲੀ ਦੀ ਸ਼ਾਹੀ ਸਮੇਂ ਉਸ ਦਾ ਸਾਥ ਦਿੱਤਾ ਜਦੋਂ ਇਲਾਕਾ ਫ਼ਤਹ ਸਿੰਘ ਆਹਲੂਵਾਲੀਏ ਅਧੀਨ (ਜਿਸ ਨੂੰ '*ਹੰਦਾਲ ਪ੍ਰਕਾਸ਼*' ਵਾਲਾ, ਸੁੰਦਰ ਸਿੰਘ ਤੋਂ ਸਾਈਂ ਦਾਸ ਬਣਿਆਂ ਹੰਦਾਲੀ ਮਸੰਦ, "ਫ਼ਤਹ ਚੰਦ" ਲਿਖਦਾ ਹੈ: ਮੇਲੋ, *ਜਨਮ ਸਾਖੀ ਭਾਈ ਬਾਲਾ*, ਸੰਪਾ. ਗੁਰਬਚਨ ਕੌਰ, ਪਟਿਆਲਾ 1987, ਪੰਨਾ 98) ਆ ਜਾਣ ਉਪਰੰਤ ਉਹ ਉਸ ਦੀ ਸੇਵਾ ਵਿਚ ਤਤਪਰ ਹੋ ਗਏ; ਕਹਿੰਦੇ, ਸੁਲਹ ਕਰ ਲਈ।
2. *ਕੱਤਕ ਕਿ ਵਿਸਾਖ*, ਲਾਹੌਰ 1932, ਪੰਨਾ ਘ
3. *Sikh Religion*, pp. lxxix-lxxxvi.

ਸਾਖੀ ਪਰੰਪਰਾ ਦੇ ਪ੍ਰਸੰਗ ਵਿਚ ਹਕੀਕਤ ਇਹ ਹੈ ਕਿ ਹੰਦਾਲੀਆਂ ਵੱਲੋਂ *ਜਨਮ ਸਾਖੀ ਬਾਲਾ* ਦਾ ਬੇ-ਰੋਕ ਪਰਸਾਰ ਅਤੇ ਪੁਰਾਣੀ ਸਾਖੀ ਪਰੰਪਰਾ ਦੀ ਬੇ-ਲਗਾਮ ਤਬਾਹੀ ਕੀਤੀ ਗਈ, ਜਿਸ ਦੇ ਸਥੂਲ ਪਰਮਾਣ ਪ੍ਰਾਪਤ ਹਨ। *ਸਾਖੀ ਮਹਲੁ ਪਹਿਲੇ ਕੀ* ਦੀ ਗੁਮਨਾਮੀ ਅਤੇ *ਜਨਮ ਸਾਖੀ ਬਾਲਾ* ਦੀ ਪਰਮੁੱਖਤਾ ਦੇ ਇਹੋ ਕਾਰਨ ਹਨ ਜੋ ਹੁਣ ਤਕ ਵਿਦਵਾਨਾਂ ਨੂੰ ਜਾਂ ਤਾਂ ਸਪੱਸ਼ਟ ਨਹੀਂ ਸਨ, ਜਾਂ ਉਹ ਇਨ੍ਹਾਂ ਨੂੰ ਇਸ ਦੀ ਤਥਾ-ਕਥਿਤ ਰੌਚਕਤਾ ਤੇ ਮੁਹਾਵਰੇ ਦੀ ਸੌਖ ਵਿੱਚੋਂ ਢੂੰਡਣ ਦਾ ਨਿਰਾਰਥਕ ਜਤਨ ਕਰਦੇ ਸਨ।

## ਜਥੇਬੰਦ ਸਮਰਥਕ ਢਾਂਚਾ

ਜਦੋਂ ਪਿਆਰੇ ਲਾਲ ਬੇਦੀ ਵਾਲਾ, ਪਿੱਛੇ ਵਿਚਾਰਿਆ ਗਿਆ, ਨੁਸਖ਼ਾ ਤਿਆਰ ਕਰਵਾਇਆ ਗਿਆ, ਹੰਦਾਲੀਆਂ ਲਈ ਹਾਲਾਤ ਬਹੁਤ ਸੁਖਾਵੇਂ ਸਨ। ਸੁੰਨੀ ਖ਼ਿਆਲਾਂ ਵਾਲੇ ਔਰੰਗਜ਼ੇਬ ਨੇ 1661 ਈ. ਵਿਚ ਮੁਗ਼ਲ ਦਰਬਾਰ ਦੇ ਸੈਂਕੜੇ ਚਿਤਰਕਾਰਾਂ, ਸੰਗੀਤਕਾਰਾਂ ਅਤੇ ਸਾਜ਼ਿੰਦਿਆਂ ਦੀਆਂ ਸੇਵਾਵਾਂ ਖ਼ਤਮ ਕਰ ਦਿੱਤੀਆਂ, ਤੇ ਉਹ ਬੇਕਾਰ ਹੋ ਕੇ ਰਾਜਸਥਾਨ ਅਤੇ ਪੰਜਾਬ ਦੀ ਕਾਂਗੜਾ ਵਾਦੀ ਦੇ ਪਹਾੜੀ ਰਾਜਿਆਂ ਦੀ ਸ਼ਰਨ ਵਿਚ ਚਲੇ ਗਏ। ਹੰਦਾਲੀਆਂ ਲਈ, ਇਨ੍ਹਾਂ ਵਿੱਚੋਂ ਕਿਸੇ ਨੂੰ ਵੀ ਆਪਣੇ ਪਰੋਜੈਕਟ ਨਾਲ ਜੋੜਨਾ ਆਸਾਨ ਸੀ; ਲਾਹੌਰ ਵਿਚ ਉਨ੍ਹਾਂ ਦੀ ਸੱਦ-ਪੁੱਛ ਸੀ ਤੇ ਹਾਲਾਤ ਹੋਰ ਵੀ ਮਦਦਗਾਰ ਸਨ। ਪਰ 1655-58 ਈ. ਵਿਚ ਜਦੋਂ ਉਨ੍ਹਾਂ ਆਪਣੀ ਪਹਿਲੀ ਲਿਖਤ ਸੁਚਿਤਰ ਕਰਵਾਈ, ਅਜਿਹਾ ਕੁਝ ਨਹੀਂ ਸੀ। ਉਸ ਸਮੇਂ ਲਾਹੌਰ ਵਿਚ 28 ਚਿਤਰਾਂ ਵਾਲੀ ਸਾਖੀ ਦਾ ਤਿਆਰ ਹੋਣਾ ਅਚੰਭੇ ਤੋਂ ਘੱਟ ਨਹੀਂ; ਚਿਤਰ, ਲਿਖਾਈ ਵਾਲੇ ਮੂਲ ਕਾਗ਼ਜ਼ 'ਤੇ ਚਿਤਰੇ ਹੋਣ ਦਾ ਮਤਲਬ ਹੈ ਲਿਖਾਵੇ, ਲਿਖਾਰੀ, ਚਿਤਰਕਾਰ, ਰੰਗਸਾਜ਼, ਹਾਸ਼ੀਆ ਲਾਉਣ, ਦਾਬ ਦੇ ਕੇ ਕਾਗ਼ਜ਼ 'ਤੇ ਲਕੀਰਾਂ ਵਾਹੁਣ, ਅਤੇ ਪੱਤਰਾ-ਅੰਕ ਲਾਉਣ ਵਾਲੇ ਦਸ ਕੁ ਸੇਵਾਦਾਰ ਦੀ ਟੋਲੀ ਦੀ, ਇੱਕੋ ਸਮੇਂ ਹੋਣ ਵਾਲੀ, ਮਹੀਨਿਆਂ ਬੱਧੀ ਕਾਰਗੁਜ਼ਾਰੀ। ਉਸ ਵੇਲੇ ਚਿਤਰਕਾਰਾਂ ਦੀ ਉਜਰਤ 40-45 ਰੁਪਏ ਮਹੀਨਾ ਸੀ ਜੋ ਹੁਣ ਤਾਂ 40-45 ਹਜ਼ਾਰ ਦੇ ਬਰਾਬਰ ਹੈ। ਮੁਗ਼ਲ ਦਰਬਾਰ ਵਿਚ ਜੋ ਆਦਰ ਮਾਣ ਚਿਤਰਕਾਰਾਂ ਨੂੰ ਮਿਲਦਾ ਸੀ, ਉਸ ਦੀ ਮਿਸਾਲ ਜਹਾਂਗੀਰ ਦੀ ਸਵੈ-ਜੀਵਨੀ ਵਿੱਚੋਂ ਮਿਲਦੀ ਹੈ : ਬਿਸ਼ਨ ਦਾਸ ਨਾਂ ਦੇ ਇਕ ਚਿਤਰਕਾਰ ਨੂੰ ਖ਼ਾਨ ਆਲਮ ਦਰਬਾਰੀ ਨਾਲ ਈਰਾਨ ਘੱਲਿਆ ਗਿਆ ਤਾਂ ਜੋ ਉਥੋਂ ਦੇ ਤੈਮੂਰ ਖ਼ਾਨਦਾਨ ਦੇ ਹੁਕਮਰਾਨ ਸ਼ਾਹ ਅਬਾਸ, ਜੋ ਜਹਾਂਗੀਰ ਦਾ ਭਰਾ ਲੱਗਦਾ ਸੀ, ਦੀਆਂ ਦਸਤੀ ਤਸਵੀਰਾਂ ਤਿਆਰ ਕਰ ਕੇ ਲਿਆਵੇ। ਜਦੋਂ ਸ਼ਾਹ ਅਬਾਸ ਅਤੇ ਉਸ ਦੇ ਦਰਬਾਰੀਆਂ ਦੀਆਂ ਤਸਵੀਰਾਂ, ਬਿਸ਼ਨ ਦਾਸ ਨੇ ਕਲਾਨੌਰ ਦੇ ਸਥਾਨ 'ਤੇ, ਜਿਥੇ 8 ਫ਼ਰਵਰੀ 1620 ਤੋਂ 15 ਦਿਨ ਲਈ ਜਹਾਂਗੀਰ ਠਹਿਰਿਆ ਹੋਇਆ ਸੀ, ਪੇਸ਼ ਕੀਤੀਆਂ ਤਾਂ ਉਸ ਦੀ ਕਾਰਗੁਜ਼ਾਰੀ ਅਤੇ ਤਸਵੀਰ-ਕਸ਼ੀ ਤੋਂ ਖ਼ੁਸ਼ ਹੋ ਕੇ ਇਕ ਹਾਥੀ, 550 ਘੋੜੇ, ਇਕ ਹਜ਼ਾਰ ਬੰਦਿਆਂ ਦੀ ਮਨਸਬਦਾਰੀ ਨਾਲ ਉਸ ਨੂੰ ਸਨਮਾਨਤ ਕੀਤਾ ਗਿਆ।[1]

---

1. *Tuzuk-i-Jahangiri*, Vol. II, New Delhi 1989, pp. 116-17.

ਲਾਹੌਰ ਵਿਚ 1658-59 ਈ. ਵਾਲੇ ਨੁਸਖ਼ੇ ਦੀ ਲਿਖਾਈ ਸਮੇਂ ਚਿਤਰਕਾਰ ਦਾ ਸਥਾਨਕ ਤੌਰ 'ਤੇ ਮਿਲ ਸਕਣ ਦੀ ਸੰਭਾਵਨਾ ਨਹੀਂ ਸੀ, ਇਸ ਦਾ ਪ੍ਰਬੰਧ ਕਿਸੇ ਤਕੜੇ ਸਰੋਤ ਰਾਹੀਂ ਮੁਗ਼ਲ ਦਰਬਾਰ ਵਿੱਚੋਂ ਕਰਨਾ ਪਿਆ ਹੋਵੇਗਾ। ਅਬੁਲ ਫ਼ਜ਼ਲ[1] ਨੇ ਚੋਣਵੇਂ ਚਿਤੇਰਿਆਂ ਦੇ ਨਾਂ ਦੱਸੇ ਹਨ: ਕੇਸੂ, ਲਾਲ, ਮੁਕੰਦ, ਮੁਸ਼ਕੀਨ, ਫ਼ਾਰੂਖ਼, ਕਲਮਾਜ਼, ਮਾਧੂ, ਜਗਨ, ਮੁਹੇਸ਼, ਖੇਮਕਰਨ, ਤਾਰਾ, ਬਾਵਲਾ, ਹਰੀ ਚੰਦ, ਰਾਮ ਆਦਿ। ਇਨ੍ਹਾਂ ਵਿਚ ਬਹੁਤੇ ਹਿੰਦੂ ਮੂਲ ਦੇ ਚਿਤੇਰੇ ਸਨ। ਇਨ੍ਹਾਂ ਵਿੱਚੋਂ ਹੀ ਕਿਸੇ ਪ੍ਰਬੀਨ ਚਿਤੇਰੇ ਦੀਆਂ ਸੇਵਾਵਾਂ ਨਾਲ ਰੜੇ ਲਾਹੌਰ ਵਿਚ *ਜਨਮ ਸਾਖੀ* ਦਾ ਪਿਆਰੇ ਲਾਲ ਕਪੂਰ ਵਾਲਾ ਪਹਿਲਾ ਮੁਕੰਮਲ ਸੁਚਿਤਰ ਨੁਸਖ਼ਾ ਤਿਆਰ ਹੋਇਆ। ਅਸਲੀ ਨੁਸਖ਼ੇ ਦੇ ਰੰਗੀਨ ਚਿਤਰ ਜੋ ਗਿਣਤੀ ਵਿਚ 28 ਦੱਸੇ ਜਾਂਦੇ ਹਨ, ਵੇਖਣ-ਪਰਖਣ ਦਾ ਅਵਸਰ ਨਹੀਂ ਬਣਿਆ, ਪਰ ਫੋਟੋ ਕਾਪੀ[2] ਵਿੱਚੋਂ ਰੰਘੜੀ ਪ੍ਰਸੰਗ ਵਾਲੇ ਚਿਤਰ ਦੀ ਵਿਉਂਤ, ਸਹਿਲ ਲਕੀਰਕਸ਼ੀ ਅਤੇ ਆਭਾ, ਅਕਰਿਤੀਆਂ ਦੇ ਨਕਸ਼, ਪਹਿਰਾਵੇ, ਬਹੁਰੂਪਾਂ ਨੂੰ ਚਿਤਰਨ ਦੀ ਉੱਤਮਤਾ ਅਤੇ ਸਪੇਸ ਦੀ ਹੋਈ ਸੁਹਜਮਈ ਵਰਤੋਂ, ਇਸ ਨੂੰ ਚਿਤਰਕਲਾ ਦੀ ਮੁਗ਼ਲ ਸ਼ੈਲੀ ਅਤੇ ਹਿੰਦੁਸਤਾਨੀ ਤਕਨੀਕ ਦੇ ਮਾਹਰ ਚਿਤੇਰੇ ਦਾ ਸ਼ਾਹਕਾਰ ਸਿੱਧ ਕਰਦੇ ਹਨ। ਓਦੋਂ ਲਾਹੌਰ ਵਿਚ ਅਜਿਹੇ ਚਿਤੇਰੇ ਮਿਲ ਸਕਣੇ ਸੰਭਵ ਨਹੀਂ ਸਨ। ਮੁਗ਼ਲ ਦਰਬਾਰ ਦੇ ਕਿਸੇ ਪ੍ਰਬੀਨ ਚਿਤੇਰੇ ਦੀਆਂ ਸੇਵਾਵਾਂ ਲਈ ਹੀਲਿਆਂ-ਵਸੀਲਿਆਂ ਦਾ ਪ੍ਰਬੰਧ ਬਿਧੀ ਚੰਦ ਨੇ ਆਪਣੇ ਵਿਚੋਲੇ ਲਾਲਾ ਪੰਨੂ ਰਾਹੀਂ ਕੀਤਾ। ਬਕੌਲ ਗੋਰਖ ਦਾਸ:

ਗੁਰੂ ਵਕੀਲ ਵਸੀਲਾ ਕੀਨਾ ਚਿਹਰਾ ਦਰਸ ਲਿਖਾਇਆ ॥੨॥[3]

ਕਿਸੇ ਅਮਲ ਜਾਂ ਅੰਦੋਲਨ ਨੂੰ ਲੰਬੇ ਸਮੇਂ ਤਕ ਜਾਰੀ ਰੱਖਣ ਲਈ ਚਿਰ-ਸਥਾਈ ਪ੍ਰਬੰਧਕੀ ਢਾਂਚਾ ਸਥਾਪਤ ਕਰਨ ਦੀ ਜ਼ਰੂਰਤ ਹੁੰਦੀ ਹੈ, ਰੰਘੜੀ ਪ੍ਰਸੰਗਾਂ ਵਾਲੀ ਜਨਮ ਸਾਖੀ ਨੂੰ ਘਰ-ਘਰ ਪੁੱਜਦਾ ਕਰਨ ਲਈ ਰੜੇ ਲਾਹੌਰ ਵਿਚ ਸਦੀਆਂ ਤਕ ਸਰਗਰਮ ਰਹਿਣ ਵਾਲੀ ਵਰਕਸ਼ਾਪ ਦਾ ਪ੍ਰਬੰਧ ਵੀ ਭਾਰੀ ਖ਼ਰਚੇ ਅਤੇ ਤਰੱਦਦ ਨਾਲ ਕੀਤਾ ਗਿਆ। ਉਪਰੋਕਤ ਸੁਚਿਤਰ ਨੁਸਖ਼ੇ ਵਿਚ ਚਿਤਰੀਆਂ ਬਾਕੀ ਮੂਰਤਾਂ ਖ਼ਿਆਲੀ ਹਨ, ਪਰ ਖ਼ੁਦ (in propria persona) ਬਾਲ ਚੰਦ ਘਣਗਸ ਉਰਫ਼ ਭਾਈ ਬਾਲਾ ਸੰਧੂ ਦੀ ਤਸਵੀਰ ਦੇ ਯਥਾਰਥਕ ਹੋਣ ਦੀ ਸੰਭਾਵਨਾ ਹੈ। ਮੁਗ਼ਲ ਦਰਬਾਰ ਨਾਲ ਸਬੰਧਤ ਅਹਿਲਕਾਰਾਂ ਅਤੇ ਹਾਕਮਾਂ ਦੀਆਂ ਹੂ-ਬ-ਹੂ ਤਸਵੀਰਾਂ ਤਿਆਰ ਕਰਨ ਵਾਲੇ ਅਭਿਆਸੀ ਚਿਤੇਰੇ ਲਈ ਮੌਕੇ 'ਤੇ ਹਾਜ਼ਰ ਬਾਲੇ ਦਾ ਅਸਲੀ ਚਿਤਰ ਤਿਆਰ ਕਰਨਾ, ਜਿਸ ਬਾਰੇ ਹਰ ਥਾਂ ਹਾਜ਼ਰ ਚਸ਼ਮਦੀਦ ਗਵਾਹ ਹੋਣ, ਅਤੇ ਸਾਖੀ ਦਾ ਲਿਖਾਵਾ ਹੋਣ ਦਾ ਦਾਅਵਾ ਕੀਤਾ ਗਿਆ ਹੈ, ਕੁਦਰਤੀ ਖਿੱਚ ਹੋਵੇਗੀ। ਬਿਧੀ ਚੰਦ ਦੀ 1658 ਈ. ਵਿਚ ਕਿਸੇ ਸਮੇਂ ਹੋਈ ਮੌਤ ਤੋਂ ਬਾਅਦ ਲਾਲਾ ਪੰਨੂ ਦੀ ਨਿਗਰਾਨੀ ਹੇਠ ਰੜੇ, ਲਾਹੌਰ ਵਾਲੀ ਵਰਕਸ਼ਾਪ ਵਿਚ ਚੱਲ ਰਹੇ ਇਸ ਧੰਦੇ ਵਿਚ ਹਰ ਕਿਸਮ ਦੀ ਢਿੱਲ

---

1. *The Ain-i-Akbari*, Vol. I, Delhi 1989, p. 114.
2. ਇਸ ਦੀ ਫੋਟੋ ਕਾਪੀ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਪੰਜਾਬ ਇਤਿਹਾਸ ਅਧਿਐਨ ਵਿਭਾਗ, ਵਿਚ ਸੁਰੱਖਿਅਤ ਹੈ।
3. *ਕਿਰਤੋਕਤ*, ਪੰਨਾ 462.

ਰੋਕਣ ਲਈ ਬਾਲ ਚੰਦ ਨੇ ਹੀ ਤਣਾਵਾਂ ਕੱਸੀਆਂ। ਪ੍ਰਸਿੱਧੀ ਲਈ ਅਥਾਹ ਲਾਲਸਾ ਅਤੇ ਆਪਣੇ ਲਈ ਅਮਰ ਪਦਵੀ ਦੀ ਬੇਹਿਸਾਬ ਚਾਹਨਾ ਰੱਖਣ ਵਾਲੇ ਬਾਲ ਚੰਦ ਲਈ, ਨਿਜੀ ਏਜੰਡੇ ਦੀ ਪੂਰਤੀ ਖ਼ਾਤਰ, ਮੌਕੇ 'ਤੇ ਚਿਤਰੇ ਜਾਣ ਨਾਲੋਂ ਹੋਰ ਕੋਈ ਮਨੋਹਰ, ਸੌਖਾ ਤੇ ਵਧੀਆ ਸਾਧਨ ਨਹੀਂ ਸੀ ਹੋ ਸਕਦਾ। ਸੋ, ਬਾਲਾ ਚਿਤਰਿਆ ਗਿਆ : ਨੋਕਦਾਰ ਕਲੰਦਰੀ ਟੋਪੀ, ਕਾਲੀ ਲੰਬੀ ਦਾੜ੍ਹੀ ਤੇ ਉਹ ਵੇਸ ਜਿਹੜਾ ਚਲੰਤ ਬਾਲਾ ਚਿਤਰਾਂ ਵਿਚ ਆਮ ਦੇਖਿਆ ਜਾਂਦਾ ਹੈ। ਇਸ ਦੇ ਸਾਹਿਬ-ਏ-ਕਮਾਲ ਚਿਤੇਰੇ ਦੀ ਤਿਆਰ ਕੀਤੀ ਬਾਲਾ ਰੂਪ-ਰੇਖਾ ਨੂੰ ਪਿਛਲੇਰੀਆਂ ਸਦੀਆਂ ਦੀ ਪੰਜਾਬ ਦੀ ਦੇਸੀ ਚਿਤਰਕਾਰੀ ਮਾਤ ਨਹੀਂ ਦੇ ਸਕੀ।

ਬਾਲਾ ਪ੍ਰਸਤ ਲਾਬੀ ਲਈ ਜਸ਼ਨ ਦਾ ਸਾਮਾਨ ਹੈ ਕਿ ਬਾਬੇ ਦੇ ਸਫ਼ਰਾਂ ਦੇ ਨਕਲੀ ਹਮਸਫ਼ਰ ਦੀ ਅਸਲੀ ਤਸਵੀਰ - ਉਨ੍ਹਾਂ ਲਈ ਅਰਾਧਨਾ ਵਾਸਤੇ - 1659 ਈ. ਵਾਲੇ ਖਰੜੇ ਵਿਚ ਸੁਰੱਖਿਅਤ ਹੈ। ਦਿਲਾਸੇ ਵਾਲੀ ਗੱਲ ਹੈ ਕਿ ਹੁਣ ਕਰਮਾਂ ਮਾਰੇ ਕਰਮ ਸਿੰਘ ਵਰਗੇ ਅਨਪੜ੍ਹ ਜਿਹੇ ਇਤਿਹਾਸਕਾਰ, ਬਾਲੇ ਨੂੰ 'ਕਪੋਲ ਕਲਪਣਾ' ਅਤੇ ਉਸ ਵਰਗੇ ਕੋਈ ਹੋਰ ਸਿਰਫਿਰੇ, ਇਸ ਨੂੰ 'ਪੈਰਾਡੌਕਸ' ਕਹਿਣ ਦੀ ਜੁਰਅਤ ਨਹੀਂ ਕਰ ਸਕਣਗੇ। ਬਾਲੇ ਦੀ 'ਕਾਲੀ ਦਾੜ੍ਹੀ' ਤੋਂ ਕਰਮ ਸਿੰਘ ਹੋਰਾਂ ਤੱਤ ਕੱਢਿਆ ਸੀ ਕਿ ਇਹ ਉਸ ਦੇ ਨਕਲੀ 'ਹਮ ਸਫ਼ਰ' ਹੋਣ ਦਾ ਅਸਲੀ ਸਬੂਤ ਹੈ। ਮੌਕੇ 'ਤੇ ਹਾਜ਼ਰ ਬਾਲ ਚੰਦ ਘਣਗਸ ਨੂੰ ਬੁੱਢਾ ਵਖਾ ਕੇ ਚਿਤੇਰੇ ਨੇ ਖੋਸੜੇ ਖਾਣੇ ਸਨ, ਭਲਾ! ਸਿਆਣਾ ਚਿਤੇਰਾ ਅੱਖਾਂ ਦਾ ਧੋਖਾ ਨਹੀਂ ਖਾਂਦਾ। ਜੇ ਅੰਦਰ ਦੀ ਲਿਖਤ ਨਾਲ ਮੇਲ ਨਹੀਂ ਖਾਂਦਾ, ਇਸ ਦੀ ਚਿੰਤਾ ਕਰਮ ਸਿੰਘ ਕਰੇ।

ਹੰਦਾਲ-ਕਿਆਂ ਦੇ ਦੀਰਘਕਾਲੀ ਨਿਰੰਤਰ ਜਤਨਾਂ ਨਾਲ *ਸਾਖੀ ਮਹਲੁ ਪਹਿਲੇ ਕੀ* ਅਤੇ ਇਸ 'ਤੇ ਟਿਕੀ ਮੁੱਢਲੀ ਨਿਰਮਲ ਸਾਖੀ ਪਰੰਪਰਾ ਗੁਮਨਾਮੀ ਦਾ ਸ਼ਿਕਾਰ ਹੋ ਗਈ। ਅਬੁਲ ਫ਼ਜ਼ਲ ਚਿਤਰਕਲਾ ਨੂੰ ਜਹਾਲਤ ਦੀ ਜ਼ਹਿਰ ਲਾਹੁਣ ਵਾਲੀ ਦਵਾਈ ਮੰਨਦਾ ਸੀ, ਪਰ ਹੰਦਾਲ-ਕਿਆਂ ਨੇ ਵੱਡੇ ਤਰੱਦਦ ਨਾਲ ਇਸ ਨੂੰ ਸਿੱਖ ਚਿੰਤਨ ਤੇ ਚੇਤਨਾ ਨੂੰ ਸੁੰਨ ਕਰਨਹਾਰੇ ਜ਼ਹਿਰ ਦੇ ਟੀਕੇ ਵਾਂਗ ਵਰਤਿਆ; ਸਦੀਆਂ ਲੰਘ ਗਈਆਂ, ਮੂਰਛਾ (apsychia) ਦਾ ਸ਼ਿਕਾਰ ਹੋਈ ਸਿੱਖ ਚੇਤਨਾ ਅਜੇ ਅੱਖ ਪੱਟ ਕੇ ਝਾਕਣ ਦਾ ਹੀਆ ਨਹੀਂ ਕਰ ਸਕੀ; ਪਰ ਇਹ ਮਰੀ ਨਹੀਂ, ਜਾਗੇਗੀ ਕਿਉਂਕਿ ਜਿਉਣ ਦਾ ਹੱਠ ਇਸ ਦਾ ਵਿਸ਼ੇਸ਼ ਖ਼ਾਸਾ ਹੈ।

ਚਰਚਾ ਤੋਂ ਬਣੀਆਂ ਮਹੱਤਵਪੂਰਨ ਸੁਰਖ਼ੀਆਂ :

1. ਹੰਦਾਲੀਆਂ ਨੇ ਆਪਣੀ ਕਾਰਜਨੀਤੀ ਅਨੁਸਾਰ ਮੁੱਢਲੀ ਸਾਖੀ ਪਰੰਪਰਾ ਨਸ਼ਟ ਕਰਨ ਅਤੇ ਬਾਬੇ ਦੇ ਚਰਿਤਰਘਾਤ ਕਰਨ ਵਾਲੀ *ਜਨਮ ਸਾਖੀ ਬਾਲਾ* ਦੇ ਉੱਥਾਨ ਲਈ ਯੋਜਨਾਬੱਧ ਨਿਰੰਤਰ ਮੁਹਿੰਮ ਲੰਬੇ ਸਮੇਂ ਲਈ ਚਲਾਈ।
2. *ਜਨਮ ਸਾਖੀ ਬਾਲਾ* ਦੇ ਸੈਂਕੜਿਆਂ ਦੀ ਤਾਦਾਦ ਵਿਚ ਉਤਾਰੇ ਕਰਵਾਏ ਅਤੇ ਘਰ-ਘਰ ਪੁੱਜਦੇ ਕੀਤੇ ਗਏ; ਇਸੇ ਲੇਖਕ ਦੀ ਇਸ ਤੋਂ ਪਹਿਲਾਂ ਲਿਖੀ, ਪਰ ਘੱਟ ਘਾਤਕ *ਪਰਚੀ ਹੰਦਾਲ* ਦਾ ਕੇਵਲ ਇੱਕ-ਦੋ ਨੁਸਖ਼ੇ ਮਿਲ ਸਕੇ ਹਨ।

3. ਭਾਰੀ ਨਿਵੇਸ਼ ਨਾਲ ਤਿਆਰ ਕਰਵਾਏ ਸੁਚਿਤਰ ਉਤਾਰੇ ਵਧੇਰੇ ਪ੍ਰਭਾਵੀ ਵਜ਼ਨ ਵਾਲੇ ਹੋਣ ਕਾਰਨ, ਸੰਵੇਦਨਸ਼ੀਲ ਥਾਵਾਂ 'ਤੇ ਮੁਫ਼ਤ ਵੰਡੇ ਗਏ, ਜਿਸ ਨਾਲ ਬਾਲਾ ਵਰਤਾਰੇ ਨੂੰ ਸਮਰਪਤ ਇਕ ਤਕੜੀ ਚਿਰੰਜੀਵੀ ਲਾਬੀ ਹੋਂਦ ਵਿਚ ਆਈ।
4. ਸਾਖੀ ਪਰੰਪਰਾ ਨੂੰ ਦੂਸ਼ਤ ਕਰਨ ਲਈ, ਮੀਣਾ ਟਕਸਾਲ ਦੇ ਲਿਖਾਰੀ ਕੇਸੋ ਦਾਸ ਨੂੰ ਖ਼ਰੀਦ ਕੇ *ਪੋਥੀ ਹਰਿਜੀ* ਵਿਚ ਰੰਘੜੀ ਵਾਲੀ ਸਾਖੀ, ਹੰਦਾਲੀਆਂ ਨਮਿਤ ਇਨ੍ਹਾਂ ਦੇ ਭਾੜੇ ਦੇ ਲਿਖਾਰੀ ਗੋਰਖ ਦਾਸ ਨੇ ਦਰਜ ਕਰਵਾਈ।
5. ਹੰਦਾਲ-ਕਿਆਂ ਦੇ ਸਿਰਤੋੜ ਜਤਨਾਂ ਨਾਲ ਨਾ ਕੇਵਲ *ਸਾਖੀ ਮਹਲੁ ਪਹਿਲੇ ਕੀ* ਗੁਮਨਾਮੀ ਦਾ ਸ਼ਿਕਾਰ ਹੋਈ, ਬਲਕਿ ਸਾਰੀ ਸਾਖੀ ਪਰੰਪਰਾ ਲੰਬੇ ਸਮੇਂ ਲਈ ਗ੍ਰਹਿਣੀ ਗਈ।

## ਢਕੀ ਰਿੱਝੇ, ਕੋਈ ਨਾ ਬੁੱਝੇ

*ਸਾਖੀ ਮਹਲੁ ਪਹਿਲੇ* ਕੀ ਦੀ ਗੁਮਨਾਮੀ ਦੇ ਕਾਰਨਾਂ ਦੀ ਪੜਤਾਲ ਕਰਦਿਆਂ ਜੋ ਤੱਥ ਉੱਭਰ ਕੇ ਸਾਹਮਣੇ ਆਏ ਹਨ, ਉਨ੍ਹਾਂ ਵਿੱਚੋਂ ਪਹਿਲਾ ਹੈ, ਹੰਦਾਲੀ ਮਨਸੂਬੇਬਾਜ਼ਾਂ ਵੱਲੋਂ ਪੁਰਾਣੀ ਸਾਖੀ ਪਰੰਪਰਾ ਦਾ ਯੋਜਨਾਬੱਧ ਵਿਨਾਸ਼ ਕਰਵਾਉਣਾ; ਦੂਜਾ, ਆਪਣੀ ਘੜੀ *ਜਨਮ ਸਾਖੀ ਬਾਲਾ* ਸਣੇ ਹੋਰਨਾਂ ਮਲੀਨ ਘਾੜਤਾਂ ਦੇ, ਭਾਰੀ ਨਿਵੇਸ਼ ਅਤੇ ਹਰ ਜਾਇਜ਼ ਨਾਜਾਇਜ਼ ਸਾਧਨ ਰਾਹੀਂ ਪਰਚਾਰਨਾ; ਅਤੇ ਤੀਜਾ, ਗੁਰ-ਇਤਿਹਾਸ ਦੀ ਰੂਪ-ਰੇਖਾ ਤਿਆਰ ਕਰ ਰਹੇ ਉਸ ਸਮੇਂ ਦੇ ਲਾਈਲੱਗ ਸਿੱਖ ਗਰੰਥਕਾਰਾਂ ਨੂੰ ਵਰਗਲਾ ਕੇ, ਪਰੇਰ ਕੇ, ਜਾਂ ਭਾਰੀ ਲੋਭ ਦੇ ਕੇ ਆਪਣੀਆਂ ਕਦੂਰਤਾਂ ਨੂੰ ਸਿੱਖ ਪਰੰਪਰਾ ਵਿਚ ਪਰਵੇਸ਼ ਕਰਵਾਉਣਾ। ਅਪਰਾਧਾਂ ਦੇ ਵਿਆਕਰਨ ਦੇ ਗੁਰਾਂ ਤੋਂ ਭਲੀਭਾਂਤ ਜਾਣੂ ਹੰਦਾਲੀ ਵਿਉਂਤਕਾਰ, ਜਿਵੇਂ ਲਾਲਾ ਪੰਨੂ ਸੀ, ਨੇ ਇਹ ਅਮਲ ਲੁਕਵੇਂ - ਗੰਦਗੀ ਨੂੰ ਢੱਕਣ ਦੀ ਲੋੜ ਵੱਧ ਹੁੰਦੀ ਹੈ - ਪਰ ਅਸਰਦਾਰ ਢੰਗ ਅਤੇ ਅਤਿ ਦੀ ਚੌਕਸੀ ਨਾਲ ਨੇਪਰੇ ਚਾੜ੍ਹਿਆ। ਉਸ ਦੀ ਕਾਰਜਨੀਤੀ ਦੀ ਸਫਲਤਾ ਤੋਂ ਹੰਦਾਲ-ਕਿਆਂ ਦੀ ਚਤੁਰਾਈ ਅਤੇ ਇਸ ਦੇ ਸ਼ਿਕਾਰ ਹੋਏ ਸਿੱਖ ਗਰੰਥਕਾਰਾਂ ਦੀ ਤਰਸਯੋਗ ਮਸਕੀਨੀਅਤ ਝਲਕਦੀ ਹੈ। ਕੇਵਲ ਦਇਆ ਰਾਮ ਅਬਰੋਲ ਅਤੇ ਵਿਸਨ ਸਿੰਘ ਮੁਕਾਬਲਤਨ ਵਧੇਰੇ ਦਰੁਸਤ ਅਤੇ ਚੁਸਤ ਘੋੜੇ ਸਾਬਤ ਹੋਏ, ਜਿਨ੍ਹਾਂ ਨੇ ਹੰਦਾਲੀ ਛੱਟ, ਜਿਸ ਨੂੰ ਸਿੱਖ ਗਰੰਥਕਾਰ ਸਦੀਆਂ ਤੋਂ ਸਿਰ ਸੁੱਟੀ ਖ਼ੁਸ਼ੀ-ਖ਼ੁਸ਼ੀ ਢੋਈ ਜਾ ਰਹੇ ਹਨ, ਨਾ ਚੁੱਕਣ ਦੀ ਸਮਝਦਾਰੀ ਵਿਖਾਈ। ਇਸ ਦੇ ਵਿਪਰੀਤ ਸਿੱਖ ਗਰੰਥਕਾਰ ਨੇ ਜਿਵੇਂ ਹੰਦਾਲੀਆਂ ਦੇ ਘੜੇ ਪ੍ਰਸੰਗਾਂ ਨੂੰ ਛੰਦਾਂ ਵਿਚ ਬੰਨ੍ਹ ਕੇ, ਕਲਪਣਾ ਉਡਾਰੀਆਂ ਨਾਲ ਸ਼ਿੰਗਾਰ ਕੇ, ਆਪਣੀਆਂ ਰਚਨਾਵਾਂ ਵਿਚ ਗਰੇ ਲਾਏ, ਉਸ ਤੋਂ ਇਹ ਹੰਦਾਲੀ ਪ੍ਰਭਾਵ ਨੂੰ ਕਬੂਲਣ ਦੀ ਉਨਮੁਖਤਾ ਪੱਖੋਂ ਬੜੇ ਤਤਪਰ, ਛੋਹਲੇ ਅਤੇ ਪਰਉਪਕਾਰੀ ਜੰਤ ਨਜ਼ਰ ਆਉਂਦੇ ਹਨ।

ਕੇਸੋ ਦਾਸ ਨੇ ਤਾਂ ਆਪਣਾ ਮੁੱਲ ਚੰਗਾ ਪਵਾਇਆ, ਪਰ ਬਾਕੀ ਲਾਣਾ ਮੁਫ਼ਤੋ-ਮੁਫ਼ਤੀ ਅਨਾਚਾਰੀ ਹੰਦਾਲੀਆਂ ਦਾ ਅਨਮੋਲ ਮਵਾਲੀ ਬਣ ਬੈਠਾ। ਇਹ ਹੰਦਾਲੀਆਂ

ਲਈ ਸਭ ਤੋਂ ਲਾਹੇਵੰਦ ਤੇ ਸਸਤਾ ਸੌਦਾ ਸੀ। ਇਹ ਵੀ ਖੁੱਲ੍ਹਾ ਭੇਤ ਹੈ ਕਿ ਇਹ ਲੋਕ ਹੰਦਾਲੀ ਵਾਸਤਵਿਕਤਾ ਤੋਂ ਬੁਰੀ ਤਰ੍ਹਾਂ ਟੁੱਟੇ ਹੋਏ ਸਨ, ਅਤੇ ਹਨ। ਸਦੀਆਂ ਤਕ ਸਰਗਰਮ ਰਹਿਣ ਵਾਲਾ ਲਾਹੌਰ ਦਾ ਹੰਦਾਲੀ ਅੱਡਾ ਤਾਂ ਸਿੱਖ ਗਰੰਥਕਾਰਾਂ ਅਤੇ ਉਨ੍ਹਾਂ ਦੀਆਂ ਰਚਨਾਵਾਂ ਨੂੰ ਗੁਰ-ਇਤਿਹਾਸ ਦਾ "ਸ਼ੁੱਧ ਸਰੋਤ" ਮੰਨਣ ਵਾਲੀ ਹਿੜਬਸ ਦਾ ਸ਼ਿਕਾਰ ਅਜੋਕੇ ਵਿਦਵਾਨਾਂ ਲਈ 'ਅਗੰਮ ਅਗੋਚਰ' ਹੀ ਬਣਿਆ ਰਿਹਾ ਹੈ। ਸ਼ਰਮਨਾਕ ਗੱਲ ਹੈ ਕਿ ਇਹ, ਉਨ੍ਹਾਂ ਦਾ ਸਿਰਨਾਮਾ ਵੀ ਨਹੀਂ ਦੱਸ ਸਕੇ; ਅੰਮ੍ਰਿਤਸਰ ਦੀਆਂ ਜੜ੍ਹਾਂ ਵਿਚ ਵੱਸਿਆ ਜੰਡਿਆਲਾ ਵੀ ਇਨ੍ਹਾਂ ਲਈ 'ਮਿੱਟੀ ਬੇਪਛਾਣ' (terra-incognito) ਹੀ ਰਿਹਾ। ਇਕ ਨਹੀਂ, ਤਿੰਨ ਗੁਰੂ ਸਾਹਿਬਾਨ ਦਾ ਚਰਿਤਰਘਾਤ ਕਰਨ ਵਾਲੇ ਹੰਦਾਲੀ ਏਜੰਡੇ ਦੀ ਅਸਲੀਅਤ, ਹੁਣ ਤਕ, ਅੰਤਰਬੋਧ ਤੋਂ ਸੱਖਣੇ, ਮੁਗਧ ਸਿੱਖ ਗਰੰਥਕਾਰਾਂ ਅਤੇ ਇਤਿਹਾਸਕਾਰਾਂ ਦੇ ਦਰਿਸ਼ਟੀ ਖੇਤਰ ਦਾ ਕਾਲਾ ਧੱਬਾ ਬਣੀ ਰਹੀ ਹੈ।

ਫ਼ਰੇਬੀ ਅਤੇ ਸਾਜ਼ਸ਼ੀ ਹੰਦਾਲ-ਕੇ ਮਨਸੂਬੇਬਾਜ਼ਾਂ ਵੱਲੋਂ ਪੁਰਾਣੀ ਸਾਖੀ ਪਰੰਪਰਾ ਦੀ ਤਬਾਹੀ ਦੇ ਨਾਲ-ਨਾਲ, ਕਮਾਲ ਦੀ ਸਫਲਤਾ ਨਾਲ ਇਹ ਵੀ ਸੰਭਵ ਬਣਾਇਆ ਗਿਆ ਕਿ ਸੰਭਾਵੀ ਤਿੱਖੇ ਸਿੱਖ ਪ੍ਰਤਿਕਰਮ ਨੂੰ ਆਪਣੀ ਥਾਵੇਂ, ਬਦ-ਨਾਲੋਂ-ਬਦਨਾਮ-ਬਹੁਤੀ, ਮੀਣਾ ਸੰਪਰਦਾ ਵੱਲ ਸੇਧਤ ਕੀਤਾ ਜਾਏ, ਇਵੇਂ ਹੀ ਹੋਇਆ। ਇਤਿਹਾਸ ਦਾ ਵਿਅੰਗ ਹੀ ਸਮਝੋ ਕਿ ਹੰਦਾਲੀ ਘਾੜਤਾਂ ਵੱਲ ਆਮ ਕਰ ਕੇ ਅਤੇ *ਜਨਮ ਸਾਖੀ ਬਾਲਾ* ਵੱਲ ਖ਼ਾਸ ਕਰ ਕੇ ਸਿੱਖ ਜਗਤ ਦਾ ਰਵੱਈਆ ਜਾਂ ਪ੍ਰਤਿਕਰਮ ਵਿਰੋਧਤਾ ਵਾਲਾ ਨਹੀਂ, ਸਗੋਂ ਇਨ੍ਹਾਂ ਦੀ ਲਾਜਵਾਬ ਮਕਬੂਲੀਅਤ ਵਾਲਾ ਹੀ ਰਿਹਾ ਹੈ।

ਹੱਥਲੀ ਛਾਣ-ਬੀਣ ਦਾ ਮਨੋਰਥ, ਹੰਦਾਲ-ਕੇ ਮਨਸੂਬੇਬਾਜ਼ਾਂ ਵੱਲੋਂ ਸਾਖੀਕਾਰੀ ਦੇ ਮਾਧਿਅਮ ਰਾਹੀਂ, ਗੁਰ-ਇਤਿਹਾਸ ਨੂੰ ਕਲੰਕਤ ਕਰਨ ਦੀਆਂ ਚਿਰੋਕਣੀਆਂ ਸਾਜ਼ਸ਼ਾਂ ਤਹਿਤ ਫੈਲਾਏ ਕੂੜ ਅਤੇ ਭੰਡੀ ਪਰਚਾਰ ਰਾਹੀਂ ਦੁਰਬੋਧਤਾ ਦੇ ਤਾਣੇ ਧੁੰਦੂਕਾਰ, ਜੋ ਅਛੇਦ ਪਰਤੀਤ ਹੁੰਦਾ ਸੀ, ਨੂੰ ਦੂਰ ਕਰ ਕੇ ਅਸਲੀਅਤ ਨੂੰ ਬੇਪਰਦ ਕਰਨਾ ਸੀ। ਇਸ ਦੀ ਸਫਲਤਾ ਜਾਂ ਅਸਫਲਤਾ ਦਾ ਫ਼ੈਸਲਾ ਤਾਂ ਸਮੇਂ ਨੇ ਹੀ ਕਰਨਾ ਹੈ, ਪਰ ਦਾਈਏ ਨਾਲ, ਏਨਾ ਕੁ ਜ਼ਰੂਰ ਕਿਹਾ ਜਾ ਸਕਦਾ ਹੈ ਕਿ *ਸਾਖੀ ਮਹਲੁ ਪਹਿਲੇ ਕੀ* ਦੇ ਪ੍ਰਕਰਨ ਵਿਚ ਵੇਰਵੇ ਸਹਿਤ ਕੀਤੀ ਪੂਰਨ (in-extenso) ਪੜਤਾਲ ਕਾਰਨ ਹੰਦਾਲੀਆਂ ਵੱਲੋਂ ਚੰਗੀ ਤਰ੍ਹਾਂ ਢਕ-ਲੁਕਾ ਕੇ ਸਰੰਜਾਮ ਦਿੱਤੀ ਕਿਰਦਾਰਕੁਸ਼ੀ ਦੀ ਅਸਲੀਅਤ, ਇਸ ਦੀ ਸੂਖਮ ਤੇ ਬਹੁਤ ਹੀ ਬਰੀਕ ਬਣਤ, ਸਕੈਨਰ ਹੇਠ ਆ ਕੇ ਨੰਗੀ ਹੋਈ ਹੈ; ਸਿੱਟਾ, ਇਤਿਹਾਸ ਮੁੜ ਆਇਆ ਲੱਗਦਾ ਹੈ।

# 7

# ਮਸਲਾ, ਜਨਮ ਦਿਵਸ ਦਾ

## ਭਰਮਾਏ ਭਰੋਸੇ ਦਾ ਸੰਕਟ

ਪੰਜਾਬ ਦੇ ਗੌਰਵ, ਕ੍ਰਾਂਤੀਕਾਰੀ[1] ਬਾਬਾ ਨਾਨਕ ਦੇ ਜਨਮ ਦਿਵਸ ਦਾ ਵਿਵਾਦ-ਗ੍ਰਸਤ ਹੋਣਾ ਸ਼ਰਮਨਾਕ ਗੱਲ ਹੈ। *ਸਾਖੀ ਮਹਲੁ ਪਹਿਲੇ ਕੀ*, ਜੋ ਬਾਬੇ ਦੇ ਇਸ ਸੰਸਾਰ ਨੂੰ ਛੱਡਣ ਤੋਂ ਤਿੰਨ ਕੁ ਦਹਾਕਿਆਂ ਦੇ ਵਕਫ਼ੇ ਨਾਲ, ਉਨ੍ਹਾਂ ਦੇ ਹੀ ਇਤਬਾਰੀ ਸਿੱਖ ਸੀਹਾਂ ਉਪਲ ਦੀ ਸਿਰਜੀ ਭਰੋਸੇਯੋਗ ਸਾਖੀ ਹੈ, ਸਪੱਸ਼ਟ ਰੂਪ ਵਿਚ ਜਨਮ ਦਿਵਸ ਵਿਸਾਖ ਸੁਦੀ 3 ਦੱਸਦੀ ਹੈ। ਸਮਕਾਲੀਨ ਯਾਦਾਂ, ਜਾਣਕਾਰੀ ਅਤੇ ਨਿਜੀ ਅਨੁਭਵ 'ਤੇ ਆਧਾਰਤ ਹੋਣ ਕਾਰਨ ਇਸ ਦੀ ਪਰਮਾਣਕਤਾ 'ਤੇ ਕਿਸੇ ਤਰ੍ਹਾਂ ਦੇ ਸ਼ੰਕੇ ਦੀ ਗੁੰਜਾਇਸ਼ ਹੀ ਨਹੀਂ। ਇਸੇ 'ਤੇ ਆਧਾਰਤ ਹੋਣ ਕਾਰਨ ਸਾਰੀ ਪੁਰਾਣੀ ਸਾਖੀ ਪਰੰਪਰਾ ਵੀ ਬਾਬੇ ਦਾ ਜਨਮ ਦਿਵਸ ਵਿਸਾਖ ਸੁਦੀ 3 ਹੀ ਦੱਸਦੀ ਹੈ। ਕੇਵਲ ਹੰਦਾਲੀ ਲੇਖਕ ਗੋਰਖ ਦਾਸ ਦੀ ਰਚਨਾ *ਜਨਮ ਪਤ੍ਰੀ ਨਾਨਕ ਵੇਦੀ ਕੀ* (ਜਿਸ ਨੂੰ ਇਸ ਦੇ ਪ੍ਰਚਲ ਨਾਂ 'ਜਨਮ ਸਾਖੀ ਬਾਲਾ' ਨਾਲ ਚਿਤਾਰਿਆ ਜਾਵੇਗਾ)। ਜੋ ਬਾਬੇ ਤੋਂ 120 ਸਾਲ ਬਾਅਦ 1658-59 ਵਿਚ ਲਿਖੀ ਮੰਤਵੀ ਘਾੜਤ ਹੈ, ਵਿਚ ਜਨਮ ਕੱਤਕ ਦੀ ਪੂਰਨਮਾਸ਼ੀ ਦਾ ਦਿੱਤਾ ਹੈ। ਮੈਕਲੌਡ[2] ਇਸ ਨੂੰ ਗ਼ਲਤ, ਵਿਸਾਖ ਸੁਦੀ 3 ਨੂੰ ਸੰਭਾਵੀ ਮੰਨਦਾ ਹੈ। ਉਸ ਦਾ ਅਨੁਮਾਨ, ਕਿ ਅਸਲ ਮਿਤੀ ਹੋਰ ਸੀ ਜੋ ਗੁੰਮ ਹੋ ਗਈ, ਵੀ ਤੱਥ ਆਧਾਰਤ ਨਹੀਂ। ਇਸ ਤੱਥ ਦੇ ਚੰਗੀ ਤਰ੍ਹਾਂ ਜਾਣੇ ਜਾਣ ਦੇ ਬਾਵਜੂਦ ਕਿ ਇਹ ਹੰਦਾਲੀਆਂ ਦੀ, ਮੰਦਭਾਵਨਾ ਨਾਲ ਗੁਰ-ਇਤਿਹਾਸ ਨੂੰ ਵਿਗਾੜਨ ਅਤੇ ਭੰਬਲਭੂਸਾ ਪੈਦਾ ਕਰਨ ਲਈ ਲਿਖਵਾਈ ਗਈ ਸਾਖੀ ਹੈ, ਸਿੱਖ ਸਮਾਜ, ਇਸ ਵਿਚ ਦੱਸੀ ਕੱਤਕ ਦੀ ਪੂਰਨਮਾਸ਼ੀ ਨੂੰ ਹੀ ਬਾਬੇ ਦਾ ਜਨਮ ਦਿਨ ਮੰਨਦਾ ਅਤੇ ਮਨਾਉਂਦਾ ਹੈ। ਇਹ ਵਿਕਾਰ ਕਿਉਂ ਅਤੇ ਕਿਵੇਂ ਪੈਦਾ ਹੋਇਆ ? ਇਸ ਦਾ ਸੋਮਾ ਕਿਹੜਾ ਹੈ ? ਇਨ੍ਹਾਂ ਮੁੱਦਿਆਂ ਨੂੰ ਵਿੰਨ੍ਹਵੇਂ ਪਰੀਖਣ ਦੀ ਲੋੜ ਹੈ।

### ਗੁਰਪੁਰਬ ਪਰੰਪਰਾ

ਆਮ ਧਾਰਨਾ ਹੈ ਕਿ ਗੁਰਪੁਰਬ ਆਦਿ-ਕਾਲ ਤੋਂ ਮਨਾਏ ਜਾਂਦੇ ਰਹੇ ਹਨ, ਪਰ

---

1. ਇਹ ਵਿਸ਼ੇਸ਼ਨ, ਮੁਫ਼ਤੀ ਅਲੀ-ਉਦ-ਦੀਨ ਨੇ ਆਪਣੀ ਫ਼ਾਰਸੀ ਰਚਨਾ *ਇਬਰਤਨਾਮਾ* ਵਿਚ ਬਾਬੇ ਨਾਨਕ ਲਈ ਵਰਤਿਆ ਹੈ। ਉਸ ਦਾ ਗੁਰੂ ਨਾਨਕ ਬਾਰੇ ਲਿਖਿਆ ਧਿਆਉ ਪੂਰੀ ਤਰ੍ਹਾਂ *ਸਾਖੀ ਮਹਲੁ ਪਹਿਲੇ ਕੀ* 'ਤੇ ਆਧਾਰਤ ਹੈ; ਇਸ ਦੇ ਪੰਜਾਬੀ ਰੂਪ ਲਈ ਵੇਖੋ, *ਮਸਤੀ ਦਾ ਨਮਾਜ਼ੀ*, ਪਟਿਆਲਾ 1999, ਪੰਨੇ 76-82.
2. *Guru Nanak and the Sikh Religion*, *Sikhs & Sikhism*, Oxford, 2004, pp. 96-97.

ਇਹ ਹਕੀਕਤ ਨਹੀਂ। ਸਾਡੇ ਸਭਿਆਚਾਰ ਵਿਚ ਜਨਮ ਦਿਨ ਮਨਾਉਣ ਦੀ ਕੋਈ ਪਰੰਪਰਾ ਨਹੀਂ ਰਹੀ। ਇਹ ਰੀਤ ਅੰਗ੍ਰੇਜ਼ੀ ਰਾਜ ਦੀ ਸਥਾਪਤੀ ਤੋਂ ਬਾਅਦ ਸ਼ੁਰੂ ਹੋਈ। ਗਤੀਸ਼ੀਲ ਸਭਿਆਚਾਰਾਂ ਵਿਚ ਪਦਾਰਥਕ, ਸਮਾਜਕ ਤੇ ਇਤਿਹਾਸਕ ਤਬਦੀਲੀਆਂ ਕਾਰਨ, ਸਮੇਂ-ਸਮੇਂ ਨਵੀਆਂ ਰੀਤਾਂ ਅਤੇ ਰਸਮਾਂ ਦਾ ਚਾਲੂ ਹੋਣਾ ਕੁਦਰਤੀ ਅਮਲ ਹੈ। ਗੁਰਪੁਰਬ ਤੇ ਸ਼ਤਾਬਦੀਆਂ ਮਨਾਉਣ ਦੀ ਨਵੀਂ ਸੁਆਗਤ ਯੋਗ ਪਰੰਪਰਾ ਮਹੱਤਵਪੂਰਨ ਇਤਿਹਾਸਕ ਘਟਨਾ ਹੈ। ਲੋੜ ਕੇਵਲ ਇਸ ਦੇ ਇਤਿਹਾਸਕ ਪ੍ਰਸੰਗ ਨੂੰ ਧਿਆਨ ਵਿਚ ਰੱਖ ਕੇ ਵਿਚਾਰੇ ਜਾਣ ਦੀ ਹੈ। ਨਾਲ ਹੀ *ਸਾਖੀ ਮਹਲੁ ਪਹਿਲੇ ਕੀ* ਦੇ ਨਵੇਂ ਪ੍ਰਗਟਾਵੇ ਅਨੁਸਾਰ ਜਨਮ ਦਿਵਸ ਨਾਲ ਸਬੰਧਤ ਮੁੱਦਿਆਂ ਵੱਲ ਮੁੜ ਕੇ ਫੇਰਾ ਪਾਉਣਾ ਵੀ ਜ਼ਰੂਰੀ ਹੋ ਗਿਆ ਹੈ।

ਗੁਰਦੁਆਰਿਆਂ ਵਿਚ ਗੁਰਪੁਰਬ ਮਨਾਉਣ ਦੀ ਪਿਰਤ 20ਵੀਂ ਸਦੀ ਦੀ ਸਿੰਘ ਸਭਾ ਲਹਿਰ ਦੀ ਦੇਣ ਹੈ। ਆਦਿ-ਕਾਲ ਤੋਂ ਮਨਾਏ ਜਾਣ ਦੀ ਧਾਰਨਾ ਧਾਰਮਕ-ਸਭਿਆਚਾਰਕ ਭਰਮ (religio-cultural delusion) ਕਾਰਨ ਉਪਜਦੀ ਹੈ। ਇਸ ਭਰਮ ਵਿਚ ਫਸਿਆ ਹਰ ਵਰਗ, ਖ਼ਾਸ ਕਰ ਪੁਜਾਰੀ, ਆਪਣੇ ਧਰਮ, ਵੇਦ, ਸਿਮਰਤੀ, ਯੋਗ, ਦਰਸ਼ਨ, ਹਰ ਚੀਜ਼ ਨੂੰ ਕਰੋੜਾਂ ਵਰ੍ਹੇ ਪੁਰਾਣੀ, ਬਲਕਿ ਆਦਿ-ਅਨਾਦੀ ਮੰਨਣ ਦਾ ਆਦੀ ਹੋ ਜਾਂਦਾ ਹੈ। ਸਿੱਖ ਗਰੰਥਾਂ ਵਿਚ ਗੁਰੂਆਂ ਦੇ ਜਨਮ ਦਿਨ ਮਨਾਏ ਜਾਣ ਦੀ ਕਿਸੇ ਪਰੰਪਰਾ ਦਾ ਕੋਈ ਜ਼ਿਕਰ ਨਹੀਂ ਮਿਲਦਾ। ਮੈਕਾਲਿਫ਼ ਤੇ ਕਰਮ ਸਿੰਘ ਦੀ ਦੱਸ ਅਨੁਸਾਰ ਸੰਮਤ 1925 (1868 ਈ.) ਨੂੰ ਨਨਕਾਣੇ ਵਿਚ ਗੁਰਪੁਰਬ ਮਨਾਉਣਾ ਅਰੰਭ ਹੋਇਆ।[1] ਹੁਣ ਹਾਲਤ ਇਹ ਹੈ ਕਿ ਇਹ ਰੀਤ ਭਰੋਸੇਵਾਨਾਂ ਨੂੰ ਆਦਿ-ਕਾਲ ਤੋਂ ਚਲੀ ਆ ਰਹੀ ਲੱਗ ਰਹੀ ਹੈ, ਜਿਸ ਦਾ ਆਧਾਰ ਕੋਈ ਤੱਥ ਨਹੀਂ, ਕੇਵਲ ਬੇਬੁਨਿਆਦ ਵਿਸ਼ਵਾਸ ਹੈ। ਬੇਸ਼ੱਕ ਸ਼ਤਾਬਦੀਆਂ ਮਨਾਉਣ ਦਾ ਸਿਲਸਿਲਾ 1969 ਈ. ਤੋਂ ਸ਼ੁਰੂ ਹੋਇਆ, ਪਰ ਉਕਤ ਮਨੋਦਸ਼ਾ ਅਧੀਨ, ਹੋਰ ਦਸ-ਵੀਹ ਸਾਲ ਬਾਅਦ, ਕਿਹਾ ਜਾਣ ਲੱਗ ਪਏਗਾ ਕਿ ਇਹ ਤਾਂ ਸਦੀਆਂ ਤੋਂ ਮਨਾਉਂਦੇ ਆ ਰਹੇ ਹਾਂ।

ਜਦੋਂ ਨਨਕਾਣੇ ਵਿਚ ਗੁਰਪੁਰਬ ਮਨਾਉਣਾ ਅਰੰਭ ਹੋਇਆ, ਓਦੋਂ *ਜਨਮ ਸਾਖੀ ਭਾਲਾ ਦਾ*, ਹੱਥ-ਲਿਖਤਾਂ ਅਤੇ ਛਾਪੇ ਦੇ ਰੂਪ ਵਿਚ, ਹਰ ਪਾਸੇ ਭਰਮਾਰਾ ਸੀ। ਪੁਰਾਣੀ ਸਾਖੀ ਪਰੰਪਰਾ, ਸ਼ਾਤਰ ਹੰਦਾਲੀ ਕਾਰਜਨੀਤੀ ਘੜਨਹਾਰਿਆਂ ਦੀਆਂ ਗਤੀ-ਵਿਧੀਆਂ ਸਦਕਾ, ਪੰਜਾਬ ਵਿੱਚੋਂ ਲਗਭਗ ਅਲੋਪ ਹੋ ਚੁੱਕੀ ਸੀ। ਲੋਕਾਂ ਸਾਹਮਣੇ ਕੇਵਲ 'ਜਨਮ ਪਤ੍ਰੀ ਬਾਲਾ' ਵਾਲੀ ਕੱਤਕ ਦੀ ਪੂਰਨਮਾਸ਼ੀ ਵਾਲੀ ਮਿਤੀ ਸੀ, ਜਿਸ ਦਾ ਸਮਰਥਨ, ਮੰਦੇ ਭਾਗਾਂ ਨੂੰ, ਬਾਲਾ ਪ੍ਰਸਤ ਲਾਬੀ ਅਤੇ *ਜਨਮ ਸਾਖੀ ਬਾਲਾ* ਦੇ ਆਧਾਰ 'ਤੇ ਲਿਖੀਆਂ ਪਿਛਲੀ ਸਦੀ ਦੀਆਂ ਸਿੱਖ ਲਿਖਤਾਂ ਕਰਦੀਆਂ ਸਨ।[2] ਗੁਰਪੁਰਬ ਮਨਾਉਣ ਲਈ ਇਹੋ ਮਿਤੀ ਪੱਕੀ ਹੋ ਗਈ। ਗੁਰਚਰਨ ਸਿੰਘ ਔਲਖ ਵਰਗੇ ਇਸ ਦੇ ਪੱਖੀ, ਹੁਣ ਦਾਅਵਾ ਕਰਦੇ ਹਨ ਕਿ ਇਹੋ ਪੁਰਾਣੀ ਪਰੰਪਰਾ ਜਾਂ ਰਵਾਇਤ ਹੈ ਜਿਸ ਨੂੰ "ਫੂਕ ਮਾਰ ਕੇ ਨਹੀਂ ਉਡਾਇਆ ਜਾ ਸਕਦਾ"। ਉਨ੍ਹਾਂ ਨੂੰ ਇਹ ਅਹਿਸਾਸ

1. *ਕੱਤਕ ਕਿ ਵਿਸਾਖ*, ਲਾਹੌਰ 1932, ਪੰਨਾ 258.
2. *ਖੋਜੀ ਉਪਜੈ ਬਾਦੀ ਬਿਨਸੈ*, ਲੁਧਿਆਣਾ 2005, ਪੰਨਾ 11.

ਨਹੀਂ ਕਿ ਇਤਿਹਾਸਕ ਤੱਥਾਂ ਨੂੰ ਕੇਵਲ ਅਣਹੋਈਆਂ ਰਵਾਇਤਾਂ ਦੇ ਫੁੰਕਾਰਿਆਂ ਨਾਲ ਮਿਟਾਇਆ ਵੀ ਨਹੀਂ ਜਾ ਸਕਦਾ।

ਗੁਰਪੁਰਬ ਮੁੱਢ ਤੋਂ ਹੀ ਮਨਾਏ ਜਾਣ ਵਾਲੇ ਭਰਮ ਦਾ ਸ਼ਿਕਾਰ ਹੋਈ ਸਿੱਖ ਚੇਤਨਾ ਲਈ ਤਰਕ ਅਤੇ ਨੈਤਕ ਜ਼ਰੂਰੀ-ਫ਼ਰਜ਼ (imperative) ਦਾ ਕੋਈ ਅਰਥ ਹੀ ਨਹੀਂ ਰਹਿ ਗਿਆ ਲੱਗਦਾ। ਇਹ ਧਾਰਨਾ, ਤਥਾਂ ਦੀ ਥਾਂ, ਸਿਰੇ ਦੇ ਗ਼ਲਤ ਅਨੁਮਾਨ 'ਤੇ ਆਧਾਰਤ ਹੋਣ ਦੇ ਬਾਵਜੂਦ, ਇਸ ਦਾ ਸ਼ਿਕਾਰ, ਵਿਸਾਖ ਪੱਖੀ ਅਤੇ ਕੱਤਕ ਦੀ ਪੂਰਨਮਾਸ਼ੀ ਦੇ ਸਮਰਥਕ, ਦੋਵੇਂ ਧਿਰਾਂ ਹਨ। ਜਦੋਂ ਮੈਕਾਲਿਫ਼[1] *ਸਿੱਖ ਰਿਲਿਜਨ* ਲਿਖ ਰਿਹਾ ਸੀ, ਉਸ ਸਮੇਂ ਕੱਤਕ ਦੀ ਪੂਰਨਮਾਸ਼ੀ ਵਾਲਾ ਜਨਮ ਦਿਵਸ ਪ੍ਰਚੱਲਤ ਸੀ, ਪਰ ਪੁਰਾਣੀ ਸਾਖੀ ਪਰੰਪਰਾ ਪ੍ਰਕਾਸ਼ ਵਿਚ ਆ ਗਈ ਸੀ, ਅਤੇ ਜਨਮ ਦਿਵਸ ਵਿਸਾਖ ਸੁਦੀ ਤਿੰਨ ਦਾ ਸਹੀ ਹੋਣ ਵਾਲੇ ਅਨੇਕਾਂ ਹੋਰ ਅਕੱਟ ਪਰਮਾਣ ਵੀ ਸਾਹਮਣੇ ਆ ਗਏ ਸਨ। ਚੱਲ ਚੁੱਕੀ ਰੀਤ ਨੂੰ ਨਕਾਰਨ ਲਈ ਮੈਕਾਲਿਫ਼ ਅਤੇ ਉਸ ਦੇ ਸਹਾਇਕ ਸਿੱਖ ਵਿਦਵਾਨਾਂ ਨੇ ਇਤਿਹਾਸਕ ਦਰਿਸ਼ਟੀ ਅਤੇ ਤੱਥਾਂ 'ਤੇ ਨਿਰਭਰ ਹੋਣ ਦੀ ਥਾਂ, ਰਣਜੀਤ ਸਿੰਘ ਕਾਲ ਵਿਚ ਭਾਈ ਸੰਤ ਸਿੰਘ ਰਾਹੀਂ ਵਿਸਾਖ ਸੁਦੀ 3 ਵਾਲੀ ਪੁਰਾਣੀ ਰੀਤ ਬਦਲੀ ਕੀਤੇ ਜਾਣ ਦੀ ਕਲਪਣਾ ਕਰ ਲਈ[2]; ਕਾਰਨ ਜੋ ਸੁਝਾਏ ਗਏ, ਅਸਲੋਂ ਤਰਕਹੀਣ ਅਤੇ ਪੇਤਲੇ ਸਨ, ਜਿਵੇਂ ਸਿੱਖ ਸੰਗਤਾਂ ਨੂੰ ਦੂਜੇ ਤੀਰਥਾਂ 'ਤੇ ਜਾਣ ਤੋਂ ਰੋਕਣਾ, ਆਦਿ।

ਜਿਵੇਂ ਵਿਸਾਖ ਸੁਦੀ 3 ਪੱਖੀਆਂ ਨੂੰ, ਗੁਰਪੁਰਬ ਇਸ ਤਾਰੀਖ਼ ਨੂੰ ਕਥਿਤ ਆਦਿ-ਕਾਲ ਤੋਂ ਮਨਾਏ ਜਾਣ ਵਾਲੀ ਧਾਰਨਾ ਨੂੰ ਸਹੀ ਸਿੱਧ ਕਰਨ ਲਈ, ਉਪਰੋਕਤ ਦੂਸਰੀ ਗ਼ਲਤੀ ਦਾ ਸਹਾਰਾ ਲੈਣ ਦੀ ਲੋੜ ਪਈ, ਤਿਵੇਂ ਕੱਤਕ ਦੀ ਪੂਰਨਮਾਸ਼ੀ ਵਾਲੀ ਧਿਰ ਨੇ, ਇਸ ਮਿਤੀ ਨੂੰ ਆਦਿ-ਕਾਲੀ ਪਰੰਪਰਾ ਸਿੱਧ ਕਰਨ ਲਈ, ਇਸ ਦੇ ਸਰੋਤ *ਜਨਮ ਸਾਖੀ ਬਾਲਾ* ਨੂੰ ਗੁਰੂ ਅੰਗਦ ਵੱਲੋਂ ਲਿਖਵਾਈ ਸਭ ਤੋਂ ਪੁਰਾਣੀ ਸਾਖੀ ਦੱਸਣ ਅਤੇ ਮੰਨਣ ਦਾ ਅੜੀਅਲ ਪੈਂਤੜਾ ਅਖ਼ਤਿਆਰ ਕੀਤਾ : ਇਸੇ ਲਈ 'ਬਾਲੇ ਵਾਲੀ ਸਭ ਤੋਂ ਪੁਰਾਣੀ' ਦਾ ਬੇਸਿਰ-ਪੈਰ ਤੇ ਬੇਸੁਰਾ ਅਲਾਪ, ਉਹ ਲਗਾਤਾਰ ਅਮਲੀਆਂ ਵਾਂਗ, ਅਲਾਪੀ ਜਾ ਰਹੇ ਹਨ। ਇਹੋ ਜਿਹੇ ਸੁਝਾਵਾਂ ਨਾਲ ਕੋਈ ਸਹਿਮਤ ਹੋਵੇ ਭਾਵੇਂ ਨਾ, ਪਰ ਹੈ ਇਹ ਖ਼ਤਰੇ ਵਾਲੀ ਬੇਹੂਦਾ ਖੇਡ।

## ਗੁਰਪੁਰਬ : ਵਾਸਤਵਿਕਤਾ ਨਿਰੀਖਣ

ਗੁਰਪੁਰਬ ਆਦਿ-ਕਾਲ ਤੋਂ ਮਨਾਏ ਜਾਣ ਦੀ ਖੁੱਲ੍ਹੀ ਤੇ ਵਿਆਪਕ ਮਨੌਤ ਦਾ ਉਦਭਵ ਖੋਜ ਸਕਣਾ ਤਾਂ ਸ਼ਾਇਦ ਸੰਭਵ ਨਾ ਹੋ ਸਕੇ, ਪਰ ਮੈਕਾਲਿਫ਼ ਅਤੇ ਕਰਮ ਸਿੰਘ ਦੀਆਂ ਲਿਖਤਾਂ ਵਿਚ ਮਿਲਦੇ ਹਵਾਲਿਆਂ ਤੋਂ, ਅੰਸ਼ਕ ਸੋਧ ਮਿਲ ਜਾਂਦੀ ਹੈ। ਦੋਵਾਂ ਵਿਦਵਾਨਾਂ ਦੇ ਮੱਤ ਅਨੁਸਾਰ ਜਨਮ ਦਿਵਸ, ਮਿਤੀ ਵਿਸਾਖ ਸੁਦੀ 3 ਦਾ ਮਨਾਏ ਜਾਣ ਦਾ ਆਧਾਰ ਭਾਈ ਗੁਰਦਾਸ ਦੀ ਰਚਨਾ ਵਿਚ ਮਿਲਦੇ ਸੰਕੇਤਕ ਹਨ।

1. *Sikh Religion*, Vol. I, p. lxxxiv.
2. *ibid.*, p. lxxxiv.

ਵਾਰਾਂ ਵਿਚ ਮਿਲਦੇ 'ਗੁਰਪੁਰਬ' ਪਦ ਤੋਂ ਕਰਮ ਸਿੰਘ ਨੂੰ ਲੱਗਿਆ ਕਿ ਗੁਰੂ ਕੇ ਸਿੱਖ ਭਾਈ ਸਾਹਿਬ ਦੇ ਸਮੇਂ ਤੋਂ ਗੁਰਪੁਰਬ ਮਨਾਉਂਦੇ ਆਏ ਹਨ।[1] ਇਸ ਨਾਲ ਸਾਂਗੋਪਾਂਗ ਮਿਲਦਾ ਮੱਤ ਬਲਵੰਤ ਸਿੰਘ ਢਿੱਲੋਂ ਹੋਰਾਂ ਦਾ ਹੈ। ਢਿੱਲੋਂ ਦੀ ਵਿਲੱਖਣਤਾ ਭਾਈ ਗੁਰਦਾਸ ਦੀਆਂ ਵਾਰਾਂ ਵਿੱਚੋਂ ਤਿੰਨ ਹੋਰ ਸਗਵੇਂ ਸੰਕੇਤਕਾਂ ਦੇ ਲੱਭਣ ਵਿਚ ਹੈ।[2] ਇਸ ਨਾਲ ਗਵਾਹੀ ਦਾ ਆਕਾਰ ਤਾਂ ਵੱਧ ਗਿਆ ਪਰ ਭਾਰ ਨਹੀਂ ਵਧਿਆ। ਭਾਈ ਗੁਰਦਾਸ 'ਗੁਰਪੁਰਬ' ਪਦ ਦੇ ਆਪ ਸਿਰਜਕ ਸਨ; ਕਿਸੇ ਨਾਮਵਰ ਦੀ ਕੀਤੀ ਇਸ ਦੀ ਵਿਆਖਿਆ, ਭਾਈ ਗੁਰਦਾਸ ਤੋਂ ਵੱਡੀ ਨਹੀਂ ਹੋ ਸਕਦੀ। ਇਸ ਪਦ ਦੇ ਡੂੰਘੀ ਭਾਹ ਵਾਲੇ ਅਰਥ ਜਾਣਨ ਲਈ, ਉਨ੍ਹਾਂ ਦੀਆਂ ਤੁਕਾਂ ਅਤੇ ਸਬੰਧਤ ਪਉੜੀਆਂ ਦੇ ਪੂਰੇ ਪਾਠ ਦਾ ਸਿਮਰਨ ਜ਼ਰੂਰੀ ਹੈ। ਤੁਕਾਂ ਦਾ ਪਾਠ ਹੈ :

> ਭਾਇ ਭਗਤਿ ਭੈ ਵਰਤਮਾਨ ਗੁਰ ਸੇਵਾ *ਗੁਰਪੁਰਬ ਕਰੰਦੇ*[3]
> ਭਾਇ ਭਗਤਿ ਭੈ ਸੇਵਦੇ *ਗੁਰਪੁਰਬ ਕਰਾਏ*[4]
> ਕੁਰਬਾਣੀ ਤਿਨਾ ਗੁਰ ਸਿਖਾਂ ਭਾਇ ਭਗਤਿ *ਗੁਰਪੁਰਬ ਕਰੰਦੇ*[5]
> ਧਰਮਸਾਲ ਵਿਚਿ ਬੀਜਦੇ *ਕਰਿ ਗੁਰਪੁਰਬ* ਸੁ ਵਣਜ ਸਓਦੇ[6]

ਉਪਰੋਕਤ ਤੁਕਾਂ ਵਿਚ ਗੁਰਪੁਰਬ ਦੇ ਨਾਲ ਕਿਰਿਆ ਰੂਪ ਕਰੰਦੇ/ਕਰਾਏ/ਕਰਿ ਆਏ ਹਨ। ਭਾਈ ਕਾਨ੍ਹ ਸਿੰਘ[7] ਅਨੁਸਾਰ ਪੁਰਬ ਦੇ ਅਰਥ ਸਿਫ਼ਤ ਜਾਂ ਮਹਿਮਾ ਦੇ ਹਨ। ਗੁਰਪੁਰਬ ਦਾ ਅਰਥ ਹੋਇਆ : ਗੁਰੂ ਦੀ ਮਹਿਮਾ। ਕਿਸੇ ਖ਼ਾਸ ਤੀਰਥ, ਜਿਸ ਨੂੰ ਸ਼ਾਸਤਰਾਂ ਦੀ ਮਾਨਤਾ ਪ੍ਰਾਪਤ ਹੋਵੇ, ਦੇ ਵਿਸ਼ੇਸ਼ ਦਿਨ ਲਈ ਵੀ ਪੁਰਬ ਦੀ ਵਰਤੋਂ ਹੁੰਦੀ ਹੈ, ਪਰ ਇਥੇ ਇਹ ਪ੍ਰਸੰਗਕ ਨਹੀਂ। ਪੁਰਬ ਤੋਂ ਭਾਵ ਗੁਣ ਵੀ ਪਰਮਾਣਤ ਹੁੰਦਾ ਹੈ :

> "ਏਕੁ ਪੁਰਬੁ ਮੈ ਤੇਰਾ ਦੇਖਿਆ ਤੂ ਸਭਨਾ ਮਾਹ ਰਵੰਤਾ"
> *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 596)*

ਭਾਈ ਗੁਰਦਾਸ ਦੇ ਪ੍ਰਯੋਗਾਂ ਅਨੁਸਾਰ ਅਰਥ ਬਣਦੇ ਹਨ : ਗੁਰਸਿੱਖ ਭੈ ਵਿਚ ਵਿਚਰਦੇ, ਪਰੇਮ, ਭਗਤੀ, ਗੁਰ ਸੇਵਾ, ਦੇ ਨਾਲ-ਨਾਲ ਧਰਮਸਾਲਾ ਵਿਚ ਜਾ ਕੇ ਗੁਰੂ ਦੀ ਸਿਫ਼ਤ, ਮਹਿਮਾ ਜਾਂ ਜਸ ਕਰਦੇ ਹਨ; ਇਹੋ ਇਨ੍ਹਾਂ ਦਾ ਵਣਜ ਹੈ, ਇਹੋ ਸਿੱਖਾਂ ਦਾ ਨਿਤ ਕਰਮ ਹੈ। ਪਉੜੀਆਂ ਦੇ ਪ੍ਰਸੰਗ ਇਨ੍ਹਾਂ ਅਰਥਾਂ ਦੀ ਪੁਸ਼ਟੀ ਕਰਦੇ ਹਨ। ਗੁਰੂ ਦਾ ਪੁਰਬ ਅਰਥਾਤ ਮਹਿਮਾ ਤਾਂ ਹਰ ਪਲ, ਹਰ ਘੜੀ, ਹਰ ਦਿਨ ਹਰ ਸਮੇਂ ਹੁੰਦੀ ਹੈ, ਹੋ ਸਕਦੀ ਹੈ। ਜਨਮ ਦਿਨ ਸਾਲ ਵਿਚ ਇਕ ਵਾਰ ਹੀ ਆਉਂਦਾ ਹੈ, ਜਿਸ ਲਈ ਅਜੋਕਾ ਮੁਹਾਵਰਾ ਗੁਰਪੁਰਬ ਮਨਾਉਣ ਦਾ ਹੈ, ਕਰਨ ਕਰਾਉਣ ਦਾ ਨਹੀਂ। ਗੁਰਪੁਰਬ ਨੂੰ ਜਨਮ ਦਿਨ ਨਾਲ ਜੋੜ ਕੇ ਅਰਥ ਕਰਨਾ ਅਰਥ-ਦੋਸ਼ ਤਾਂ ਹੈ ਹੀ, ਇਸ ਨਾਲ ਭਾਈ ਗੁਰਦਾਸ ਦੇ ਗੁਰਸਿੱਖੀ ਦੇ ਸੰਕਲਪ ਨਾਲ ਵੀ ਅਨਰਥ ਹੁੰਦਾ ਹੈ।

---

1. *ਕਿਰਤੋਂਕਤ*, ਪੰਨਾ 258.
2. *Early Sikh Scriptural Tradition*, Amritsar 1999, p. 268.
3. *ਵਾਰਾਂ ਭਾਈ ਗੁਰਦਾਸ*, ਸੰਪਾ. ਹਜ਼ਾਰਾ ਸਿੰਘ, ਅੰਮ੍ਰਿਤਸਰ 1951, ਪੰਨਾ 121.
4. *ਉਹੀ*, ਪੰਨਾ 186.
5. *ਉਹੀ*, ਪੰਨਾ 245.
6. *ਉਹੀ*, ਪੰਨਾ 566.
7. *ਮਹਾਨ ਕੋਸ਼*, ਪਟਿਆਲਾ 1960, ਪੰਨਾ 583.

ਉਪਰੋਕਤ ਚਰਚਾ ਦਾ ਹਾਸਲ ਇਹ ਕਿ ਭਾਈ ਗੁਰਦਾਸ ਦੇ ਸਮੇਂ ਤੋਂ ਗੁਰੂ ਸਾਹਿਬ ਦੇ ਜਨਮ ਦਿਨ ਮਨਾਏ ਜਾਣ ਵਾਲੀ ਧਾਰਨਾ ਗ਼ਲਤ ਪਰਿਕਲਪਣਾ ਅਤੇ ਭਾਈ ਗੁਰਦਾਸ ਦੀ ਬਾਣੀ ਦੇ ਕੀਤੇ ਜਾਂ ਸਮਝੇ ਗ਼ਲਤ ਅਰਥਾਂ 'ਤੇ ਆਧਾਰਤ ਹੋਣ ਕਰ ਕੇ, ਨਿਰਾਧਾਰ ਮਿੱਥ ਵਰਗੀ ਹੈਸੀਅਤ ਰੱਖਦੀ ਹੈ, ਜਿਸ ਨੂੰ ਲੱਗਦੇ ਹੱਥ ਹੀ ਰੱਦ ਕੀਤੇ ਜਾਣਾ ਬਣਦਾ ਹੈ। ਸਪੱਸ਼ਟ ਹੋਣ ਦੀ ਲੋੜ ਹੈ, ਕਿ ਜਨਮ ਦਿਵਸ ਮਨਾਉਣ ਦਾ ਸਿਲਸਿਲਾ 1868 ਈ. ਤੋਂ ਪਿੱਛੋਂ ਹੋਂਦ ਵਿਚ ਆਇਆ; ਇਸ ਤੋਂ ਪਹਿਲਾਂ ਇਸ ਦੇ ਮਨਾਏ ਜਾਣ ਦਾ ਕੋਈ ਸ਼ੁੱਧ ਦਸਤਾਵੇਜ਼ੀ ਸਬੂਤ ਅੱਜ ਤਕ ਨਹੀਂ ਮਿਲ ਸਕਿਆ। ਬਲਵੰਤ ਸਿੰਘ ਢਿੱਲੋਂ[1] ਨੇ ਜਨਮ ਦਿਵਸ ਨੂੰ ਜੋਤੀ ਜੋਤਿ ਸਮਾਵਣ ਦੇ ਚਲਿਤਰਾਂ ਨਾਲ, ਜੋ ਹਰ ਪੁਰਾਣੀ ਬੀੜ ਦੇ ਵਿਚ ਦਰਜ ਕੀਤੇ ਮਿਲਦੇ ਹਨ, ਸਬੰਧਤ ਕਰਨ ਦੀ ਨਿਰਾਧਾਰ ਅਤੇ ਵਿਵੇਕਹੀਣ ਮਸ਼ਕ ਵੀ ਕੀਤੀ ਹੈ। ਜੋਤੀ ਜੋਤਿ ਸਮਾਵਣ ਦੇ ਚਲਿਤਰ, ਗੁਰਿਆਈ-ਕਾਲ ਨਿਸਚਤ ਕਰਨ ਜਾਂ ਗੁਰਿਆਈ-ਕਾਲ ਦਾ ਆਦਿ-ਅੰਤ ਜਾਣਨ ਲਈ ਤਾਂ ਸਹਾਈ ਹੋ ਸਕਦੇ ਹਨ, ਇਨ੍ਹਾਂ ਤੋਂ ਜਨਮ ਦਿਵਸ ਕਿਵੇਂ ਪਰਤੱਖ ਹੋਏਗਾ? ਉਹ ਜਾਣਦੇ ਹੋਣ, ਸ਼ਾਇਦ, ਜਾਣੀ-ਜਾਣ ਨੇ ਓਹਲਾ ਰੱਖ ਲਿਆ।

ਕਰਮ ਸਿੰਘ, ਇਸ ਪੱਖੋਂ, ਬੜੇ ਸੁਲਝੇ, ਖੁੱਲ੍ਹੇ-ਮਤੇ ਅਤੇ ਚੰਗੀ ਪੜਤ ਵਾਲੇ ਇਤਿਹਾਸਕਾਰ ਸਨ। *ਗੁਰਪੁਰਬ ਨਿਰਣਯ* ਵਿਚ ਉਹ ਮੰਨਦੇ ਹਨ ਕਿ ਪਹਿਲਾਂ ਜਨਮ ਦਿਵਸ ਜਾਂ ਤ੍ਰੀਕਾਂ ਲਿਖੀਆਂ ਨਹੀਂ ਗਈਆਂ ਅਤੇ ਨਾ ਗੁਰਪੁਰਬ ਮਨਾਏ ਜਾਂਦੇ ਸਨ, ਕਿਉਂਕਿ ਕਿਸੇ ਨੂੰ ਪਤਾ ਹੀ ਨਹੀਂ ਸੀ ਹੁੰਦਾ ਕਿ ਕਿਸ ਨੂੰ ਗੁਰ-ਗੱਦੀ ਮਿਲਣੀ ਹੈ।[2] ਇਹ ਹਕੀਕਤ ਪਹਿਲੇ ਚਾਰ ਗੁਰੂਆਂ 'ਤੇ ਪੂਰੀ ਤਰ੍ਹਾਂ ਢੁੱਕਦੀ ਹੈ। ਕਰਮ ਸਿੰਘ ਦਾ ਇਹ ਨਜ਼ਰੀਆ ਉਨ੍ਹਾਂ ਦੇ ਪਹਿਲੇ ਮੱਤ 'ਕਿ ਗੁਰੂ ਕੇ ਸਿੱਖ, ਭਾਈ ਗੁਰਦਾਸ ਦੇ ਸਮੇਂ ਗੁਰਪੁਰਬ ਮਨਾਉਂਦੇ ਹੁੰਦੇ ਸਨ' ਨੂੰ ਸੁਧਾਰਦਾ ਵੀ ਹੈ। ਜਨਮ ਚਰਿਤਰਾਂ ਦਾ ਕੋਈ ਭਰੋਸੇਯੋਗ ਲਿਖਤੀ ਸਬੂਤ ਨਾ ਮਿਲਣ ਬਾਰੇ ਹੋਰ ਲੇਖਕ ਵੀ ਸਹਿਮਤ ਹਨ।[3] ਜੇ ਜਨਮ ਮਿਤੀਆਂ ਦਾ ਕੋਈ ਪੁਰਾਣਾ ਭਰੋਸੇਯੋਗ ਲਿਖਤੀ ਸਬੂਤ ਨਹੀਂ ਮਿਲਦਾ ਤਾਂ ਮਨਾਇਆ ਕੀ ਜਾਂਦਾ ਸੀ? ਭਾਈ ਗੁਰਦਾਸ ਦੀ ਰਚਨਾ ਵਿੱਚੋਂ ਜਨਮ ਦਿਵਸ ਸਬੰਧੀ ਸੰਕੇਤ ਲੱਭਣਾ ਕਿੰਨਾ ਕੁ ਉੱਚਤ ਹੈ? ਇਨ੍ਹਾਂ ਸਵਾਲਾਂ ਦੇ ਜਵਾਬ ਵੀ ਮਿਲਣੇ ਚਾਹੀਦੇ ਹਨ, ਕਿਉਂਕਿ ਵਾਦ-ਵਿਵਾਦ ਵਿਚ ਭਾਈ ਗੁਰਦਾਸ ਦੀ ਰਚਨਾ ਦਾ ਹਵਾਲਾ ਹਰ ਧਿਰ ਦਿੰਦੀ ਹੈ।

ਭਾਈ ਸਾਹਿਬ ਨੂੰ ਚਾਰ ਗੁਰੂ ਸਾਹਿਬਾਨ ਦੇ ਸਮਕਾਲੀ ਅਤੇ ਸਹਿਯੋਗੀ ਰਹੇ ਹੋਣ ਦਾ ਮਾਣ ਜਾਂਦਾ ਹੈ। ਮੁੱਢਲੀ ਸਾਖੀ ਪਰੰਪਰਾ ਦੀਆਂ ਮਹੱਤਵਪੂਰਨ ਰਚਨਾਵਾਂ *ਸਾਖੀ ਮਹਲੁ ਪਹਿਲੇ ਕੀ* ਅਤੇ *ਆਦਿ ਸਾਖੀਆਂ* ਦੀਆਂ ਲਿਖਤਾਂ ਉਨ੍ਹਾਂ ਦੇ ਜੀਵਨ-ਕਾਲ ਵਿਚ ਰਚੀਆਂ ਗਈਆਂ ਅਤੇ *ਪੋਥੀ ਸਚੁ ਖੰਡ* ਦੀ ਰਚਨਾ ਹੋ ਰਹੀ ਸੀ। *ਸਾਖੀ ਮਹਲੁ ਪਹਿਲੇ ਕੀ* ਦੇ ਅਧੂਰੇ ਰਹਿ ਗਏ ਹੋਣ ਵੱਲੋਂ ਵੀ ਉਹ ਖ਼ਬਰਦਾਰ ਸਨ। ਇਸ ਘਾਟ ਨੂੰ ਪੂਰਾ ਕਰਨ ਉਸ ਨੇ ਆਪਣੀ ਪਹਿਲੀ ਵਾਰ ਵਿਚ ਬਾਬੇ ਦੇ ਜੀਵਨ ਦੇ

---

1. *op.cit.*, p. 268.
2. *ਗੁਰਪੁਰਬ ਨਿਰਣਯ*, ਅੰਮ੍ਰਿਤਸਰ 1914, ਪੰਨੇ 10-11, 13.
3. ਮਹਾਂ ਸਿੰਘ, 'ਕੱਤਕ ਕਿ ਵਿਸਾਖ', *ਨਿਰਗੁਣੀਆਰਾ*, ਮਾਰਚ 1962, ਪੰਨਾ 26.

ਅਵਿਅਕਤ ਰਹਿ ਗਏ ਭਾਗ ਨੂੰ ਪ੍ਰਧਾਨਤਾ ਦਿੱਤੀ।[1] ਇਸ ਤਰ੍ਹਾਂ, ਇਹ ਉਸ ਦੀ ਪੂਰਕ ਰਚਨਾ ਹੈ। ਯਥਾਰਥ ਦੇ ਐਨਾ ਨੇੜੇ, ਇਤਿਹਾਸਕ ਮਹੱਤਵ ਵਾਲੀ ਭਰਪੂਰ ਜਾਣਕਾਰੀ ਦੇ ਸਰੋਤਾਂ ਵਿਚ ਖੁੱਭੇ ਹੋਏ, ਭਾਈ ਗੁਰਦਾਸ ਵਰਗੇ ਰਚਿਆਰ ਤੋਂ ਅਗਵਾਈ ਦੀ ਆਸ ਹਰ ਜਗਿਆਸੂ ਨੂੰ ਹੋਣਾ ਕੁਦਰਤੀ ਹੈ। ਕਰਮ ਸਿੰਘ ਹੋਰਾਂ ਦਾ ਇਸ ਪਾਸੇ ਖਿੱਚੇ ਜਾਣਾ, ਸ਼ੁੱਧ ਇਤਿਹਾਸਕ ਅੰਤਰ-ਪਰੇਰਨਾ ਤੋਂ ਪ੍ਰਭਾਵਤ ਸੀ, ਪਰ ਉਨ੍ਹਾਂ ਦਾ ਰਚਨਾ *ਕੱਤਕ ਕਿ ਵਿਸਾਖ* ਵਿਚ "ਹੋਵੈ ਕੀਰਤਨ ਸਦਾ ਵਿਸੋਆ" ਵਿੱਚੋਂ ਵਿਸੋਏ ਨੂੰ ਵਿਸਾਖ ਦੇ ਬਾਬੇ ਦੇ ਅਵਤਾਰ ਦਿਵਸ ਵਿਚ ਮਨਾਏ ਜਾਣ ਨਾਲ ਜੋੜਨਾ ਤਰਕ-ਸੰਗਤ ਨਹੀਂ ਸੀ।[2] ਇਸ ਨਾਲ ਉਨ੍ਹਾਂ ਦੀ ਦਲੀਲ ਦੁਰਬਲਤਾ ਦਾ ਸ਼ਿਕਾਰ ਹੋ ਗਈ।

ਇਸੇ ਤਰ੍ਹਾਂ ਕੱਤਕ ਦੀ ਪੂਰਨਮਾਸ਼ੀ ਦੀ ਪੱਖੀ ਢਾਣੀ ਦਾ ਭਾਈ ਗੁਰਦਾਸ ਦੇ 'ਕਬਿੱਤ ਸਵੈਯਾਂ' ਵਿੱਚੋਂ ਸ਼ਿੰਗਾਰ ਰਸੀ ਕਬਿੱਤ 345 ਵਿਚਲੀ 'ਬਹੁਨਾਇਕ ਕੀ ਨਾਇਕਾ' ਪੂਰਨਮਾਸ਼ੀ ਦੇ ਸੰਕੇਤਕ ਨੂੰ ਆਧਾਰ ਬਣਾਉਣਾ ਅਤਿ ਹਾਸੋਹੀਣਾ ਅਭਿਆਸ ਹੈ। ਕੱਤਕ ਦੀ ਪੂਰਨਮਾਸ਼ੀ ਵਾਲੀ ਤਾਰੀਖ਼ *ਜਨਮ ਸਾਖੀ ਬਾਲਾ* ਦੀ ਦੇਣ ਹੈ ਜੋ ਨਿਸਚਤ ਤੌਰ 'ਤੇ 1658-59 ਈ. ਵਿਚ ਹੋਂਦ ਵਿਚ ਆਈ। ਇਸ ਮਿਤੀ ਦਾ ਆਭਾਸ ਇਸ ਤੋਂ ਘੱਟ-ਘੱਟ ਚਾਰ ਦਹਾਕੇ ਪਹਿਲਾਂ ਰਚੀ ਰਚਨਾ ਵਿੱਚੋਂ ਢੂੰਡਣਾ ਕਾਲ-ਦੋਸ਼ ਹੈ। ਭਾਈ ਗੁਰਦਾਸ ਨੇ ਸਿਰਫ਼ ਕਬਿੱਤ 345 ਹੀ ਨਹੀਂ, ਬਾਬੇ ਦੇ ਜੀਵਨ ਨਾਲ ਸਬੰਧਤ 49 ਪਉੜੀਆਂ ਦੀ ਸਭ ਤੋਂ ਲੰਬੀ ਵਾਰ ਵੀ ਰਚੀ ਹੈ। ਜੇ ਉਨ੍ਹਾਂ 49 ਪਉੜੀਆਂ ਵਿਚ ਬਾਬੇ ਦਾ ਅਵਤਾਰ ਦਿਵਸ ਦਾ, ਕਿਸੇ ਵੀ ਰੂਪ ਵਿਚ, ਵਰਣਨ ਕਰਨਾ ਜ਼ਰੂਰੀ ਨਹੀਂ ਸਮਝਿਆ, ਤਾਂ ਕਬਿੱਤ ਦੀਆਂ ਝੀਥਾਂ ਵਿਚ ਇਹ ਕਿਥੇ ਅਤੇ ਕਿਵੇਂ ਟਿਕਾਇਆ ਗਿਆ ? ਜਿਸ ਨੂੰ ਅਜੋਕੇ ਵਿਦਵਾਨ ਅਵਤਾਰ ਦਿਵਸ ਨਾਲ ਜੋੜ ਅਤੇ ਨਿਚੋੜ ਰਹੇ ਹਨ।[3] ਭਾਈ ਗੁਰਦਾਸ ਨੇ ਛੇ ਗੁਰੂ ਸਾਹਿਬਾਨ ਦਾ ਜ਼ਿਕਰ 26ਵੀਂ ਵਾਰ ਵਿਚ ਅਨੇਕ ਵਾਰ ਕੀਤਾ ਹੈ, ਪਰ ਜਨਮ ਦਿਵਸ ਕਿਸੇ ਦਾ ਵੀ ਨਹੀਂ ਦੱਸਿਆ।

ਇਸ ਨਾਪਾਇਦਾਰ ਨਕਲੀ ਗਵਾਹੀ ਲਈ ਵੀ, ਇਹ ਲਾਣਾ ਕਰਮ ਸਿੰਘ[4] ਹੋਰਾਂ ਦਾ ਦੇਣਦਾਰ ਹੈ, ਜਿਸ ਨੇ ਆਪਣੇ ਲਾਜਵਾਬ ਕਰਿਟੀਕ ਦੇ ਅੰਤ ਉੱਤੇ ਭਾਈ ਗੁਰਦਾਸ ਦੇ ਕਬਿੱਤਾਂ 'ਤੇ ਵਿਚਾਰ ਚਰਚਾ ਇਸ ਖ਼ਿਆਲ ਨਾਲ ਕੀਤੀ ਕਿ ਅਣਜਾਣਾਂ ਨੂੰ ਭਾਈ ਗੁਰਦਾਸ ਦੇ ਕਬਿੱਤ ਵਿਚ ਪੂਰਨਮਾਸ਼ੀ ਪਦ ਦੀ ਵਰਤੋਂ ਤੋਂ ਧੋਖਾ ਨਾ ਲੱਗੇ। ਉਸ ਭਲੇ ਲੋਕ ਨੂੰ ਕੀ ਪਤਾ ਸੀ ਕਿ ਹਰ ਢੌਂਗੀ ਵਿਦਵਾਨ ਆਪਣਾ ਉੱਲੂ ਸਿੱਧਾ ਕਰਨ ਲਈ, ਕਰਮ ਸਿੰਘ ਦੇ ਖੰਡਨ ਦੀ ਵੀ ਮੰਡਨ ਰੂਪ ਵਿਚ, ਗ਼ਲਤ ਤਸਵੀਰ ਪੇਸ਼ ਕਰਿਆ ਕਰੇਗਾ।

---

1. ਸਾਖੀ ਮੁਕੰਮਲ ਕਰਨ ਦਾ ਮੌਕਾ ਕੁਦਰਤ ਨੇ, ਸ਼ਾਇਦ ਸੀਹੇਂ ਨੂੰ ਨਹੀਂ ਦਿੱਤਾ; ਕਰਤਾਰਪੁਰ ਦੇ ਵਸੇਬੇ ਤੋਂ ਤੁਰੰਤ ਬਾਅਦ ਬਿਰਤਾਂਤ ਦਾ ਅਚਾਨਕ ਰੁਕ ਜਾਣਾ ਇਹੋ ਸੁਝਾਉਂਦਾ ਹੈ ਕਿ ਲੇਖਕ ਨੂੰ ਦਰਗਾਹੋਂ ਸੱਦੇ ਆ ਗਏ, ਅਤੇ ਸਾਖੀ ਅਧੂਰੀ ਰਹਿ ਗਈ।
2. *ਸਥਾਨੋਕਤ*, ਪੰਨਾ 259.
3. ਗੁਰਚਰਨ ਸਿੰਘ ਔਲਖ, *ਕਿਰਤੋਕਤ*, ਪੰਨਾ 16.
4. *ਕਿਰਤੋਕਤ*, ਪੰਨੇ 262-66.

ਇਸ ਨੁਕਤੇ 'ਤੇ ਵਧੇਰੇ ਸਪੱਸ਼ਟ ਹੋਣ ਦੀ ਲੋੜ ਹੈ ਕਿ ਜਨਮ ਦਿਵਸ ਮਨਾਏ ਜਾਣ ਦਾ ਪੁਰਾਣੀ ਸਿੱਖ ਪਰੰਪਰਾ ਵਿਚ ਕੋਈ ਦਸਤੂਰ ਨਹੀਂ ਸੀ। ਜੇ ਅਜਿਹਾ ਹੁੰਦਾ ਤਾਂ ਭਾਈ ਸੂਰਤ ਸਿੰਘ, ਮਨੀ ਸਿੰਘ ਦੇ ਨਾਂ ਹੇਠ ਪ੍ਰਚੱਲਤ, 1777-78 ਈ. ਵਿਚ ਲਿਖੀ ਜਨਮ ਸਾਖੀ *ਗਿਆਨ ਰਤਨਾਵਲੀ* ਵਿਚ ਪਰੰਪਰਾ ਅਨੁਸਾਰ ਬਾਬੇ ਦਾ ਜਨਮ ਕੱਤਕ ਦਾ ਲਿਖਦਾ। ਸਿੱਖ ਸਰਦਾਰਾਂ ਨੇ ਭਾਈ ਮਨੀ ਸਿੰਘ ਵਾਲੇ ਫ਼ਰਜ਼ ਨਿਭਾਉਣ ਲਈ 1775 ਈ. ਵਿਚ ਉਸ ਦੀ ਚੋਣ ਕੀਤੀ, ਅਤੇ ਉਹ ਇਸ ਪਦਵੀ 'ਤੇ 1804 ਈ. ਤਕ ਰਿਹਾ। ਉਸ ਨੇ ਦਰਬਾਰ ਸਾਹਿਬ ਵਿਚ ਪੁਰਾਣੀ ਰੀਤ ਮਰਯਾਦਾ ਮੁੜ ਚਾਲੂ ਕਰਵਾਈ, ਜਿਸ ਵਿਚ ਜਨਮ ਦਿਵਸ ਮਨਾਉਣ ਦੀ ਕੋਈ ਰਵਾਇਤ ਨਹੀਂ ਸੀ। ਭਾਈ ਸੂਰਤ ਸਿੰਘ ਕੋਲ *ਪੁਰਾਤਨ* ਤੋਂ ਇਲਾਵਾ ਹੰਦਾਲੀਆਂ ਦੀ ਪਲਾਂਟ ਕਰਵਾਈ *ਜਨਮ ਸਾਖੀ ਬਾਲਾ* ਵੀ ਸੀ। ਜੇ ਇਸ ਰਵਾਇਤ ਵਾਲੇ ਪੁਰਬ ਮਨਾਏ ਜਾਣ ਦੀ ਕੋਈ ਪੁਰਾਣੀ ਪਰੰਪਰਾ ਹੁੰਦੀ, ਜਿਵੇਂ ਪਰੰਪਰਾਵਾਦੀ ਦਾਅਵਾ ਕਰੀ ਤੁਰੇ ਜਾਂਦੇ ਹਨ, ਤਾਂ ਦਰਬਾਰ ਸਾਹਿਬ ਦਾ ਸਰਬਰਾਹ ਅਤੇ ਪਰੰਪਰਾ ਤੋਂ ਭਲੀਭਾਂਤ ਵਾਕਫ਼ ਭਾਈ ਸੂਰਤ ਸਿੰਘ, ਬਾਲੇ ਵਾਲੀ ਮਿਤੀ ਰੱਦ ਕਰ ਕੇ, ਵਿਸਾਖ ਮਿਤੀ ਨੂੰ ਤਰਜੀਹ ਕਿਉਂ ਦਿੰਦਾ? ਉਸ ਨੇ ਆਪਣੀ ਦੂਜੀ ਪ੍ਰਸਿੱਧ ਰਚਨਾ *ਸਿੱਖਾਂ ਦੀ ਭਗਤਮਾਲਾ*, ਜੋ ਭਾਈ ਗੁਰਦਾਸ ਦੀ 11ਵੀਂ ਵਾਰ ਦਾ ਟੀਕਾ ਹੈ, ਵਿਚ ਗੁਰਪੁਰਬ ਕਰਨ ਯਾਨੀ ਗੁਰੂ ਦਾ ਜਸ ਕਰਨ ਵਾਲੇ ਸਹੀ ਅਰਥਾਂ ਵਾਲੇ ਸਹੀ ਮੁਹਾਵਰੇ ਦੀ ਸਹੀ ਵਰਤੋਂ ਵੀ ਕੀਤੀ ਹੈ।[1] ਅਤੇ "ਗੁਰਾਂ ਦੇ ਪੁਰਬ ਦੇ ਦਿਨ" ਪੰਜ ਦੱਸੇ ਹਨ: ਸੰਗਰਾਂਦ, ਅਮਾਵਸ, ਵੈਸਾਖੀ, ਦੀਪਮਾਲਾ, ਦਸਹਿਰਾ ਜਿਨ੍ਹਾਂ 'ਤੇ ਸਿੱਖਾਂ ਨੂੰ ਗੁਰੂ ਦੇ ਨਮਿਤ ਪ੍ਰਸਾਦ, ਕੜਾਹ ਕਰਨ, ਅਤੇ ਗ਼ਰੀਬਾਂ, ਸਿੱਖਾਂ ਨੂੰ ਵਰਤਾਉਣ ਲਈ ਹਦਾਇਤ ਕੀਤੀ ਹੈ।[2] ਕੱਤਕ ਜਾਂ ਵਿਸਾਖ ਦਾ ਪ੍ਰਕਾਸ਼ ਦਿਵਸ ਮਨਾਉਣ ਦਾ ਇਸ ਵਿਚ ਕੋਈ ਜ਼ਿਕਰ ਨਹੀਂ, ਕਿਉਂਕਿ 19ਵੀਂ ਸਦੀ ਦੇ ਸੱਤਵੇਂ ਦਹਾਕੇ ਤਕ ਅਜੇਹੀ ਕੋਈ ਪਰੰਪਰਾ ਹੀ ਨਹੀਂ ਸੀ।

ਵਿਚਾਰ ਅਧੀਨ ਮੁੱਦਾ ਗੁਰਪੁਰਬ ਮਨਾਏ ਜਾਂ ਨਾ ਮਨਾਏ ਜਾਣ ਦਾ ਨਹੀਂ, ਕਿਉਂਕਿ ਪ੍ਰਕਾਸ਼ ਦਿਵਸ ਮਨਾਏ ਜਾਣ ਦੀ ਸਰਵ-ਪ੍ਰਵਾਨਤ ਰੀਤ ਪ੍ਰਚੱਲਤ ਹੈ। ਵੇਖਣਾ ਕੇਵਲ ਇਹ ਬਣਦਾ ਹੈ ਕਿ ਜਿਸ ਦਿਨ ਮਨਾਇਆ ਜਾਂਦਾ ਹੈ, ਉਹ ਇਤਿਹਾਸਕ ਘਟਨਾ-ਕ੍ਰਮ ਅਨੁਸਾਰ ਸਹੀ ਵੀ ਹੈ ਕਿ ਨਹੀਂ। ਇਤਿਹਾਸਕ ਤੱਥਾਂ ਦੇ ਵਿਰੁੱਧ ਜਾਣ ਵਾਲੀ ਰੀਤ ਆਪਣੀ ਸਾਰਥਕਤਾ ਗੰਵਾ ਬੈਠਦੀ ਹੈ। ਗੁਰਪੁਰਬ ਯਾਨੀ ਗੁਰੂ ਦੀ ਸਿਫ਼ਤ, ਜਿਸ ਉੱਤੇ ਸਮੇਂ ਦਾ ਕੋਈ ਬੰਧਨ ਲਾਗੂ ਨਹੀਂ ਹੁੰਦਾ, ਸਾਨੂੰ ਮੁਆਫ਼ਕ ਨਹੀਂ, ਕਿਉਂਕਿ ਅਸੀਂ *ਜਨਮ ਸਾਖੀ ਬਾਲਾ* ਦੇ ਉਪਾਸ਼ਕ ਹਾਂ ਜਿਸ ਵਿਚ ਗੁਰੂਆਂ ਦੀ ਰੱਜ ਕੇ ਨਿੰਦਾ ਕੀਤੀ ਗਈ ਹੈ, ਅਤੇ ਉਸ ਵਿਚ ਦੱਸੇ, ਜਾਅਲੀ ਜਨਮ ਮਿਤੀ ਨੂੰ ਗੁਰਪੁਰਬ ਮਨਾਉਣ ਦਾ ਢੌਂਗ ਕਰਦਿਆਂ ਸਾਨੂੰ ਪੂਰੇ 130 ਵਰ੍ਹੇ ਹੋ ਗਏ ਹਨ।

---

1. ਵੇਰਵੇ ਲਈ ਵੇਖੋ, ਇਸ ਲੇਖਕ ਦੀ ਸੰਪਾਦਤ, *ਸਿਖਾਂ ਦੀ ਭਗਤਮਾਲਾ*, ਸਿੰਘ ਬ੍ਰਦਰਜ਼, ਅੰਮ੍ਰਿਤਸਰ 1913, ਪੰਨਾ 320.
2. *ਉਹੀ*, ਪੰਨਾ 252.

ਉਪਰੋਕਤ ਪੜਤਾਲ ਵਿੱਚੋਂ ਉੱਭਰੇ ਖ਼ਾਸ ਨੁਕਤੇ ਜੋ ਧਿਆਨ ਮੰਗਦੇ ਹਨ:

1. ਗੁਰੂ ਨਾਨਕ ਦੇਵ ਦਾ ਜਨਮ ਵਿਸਾਖ ਸੁਦੀ 3, ਪਰਮਾਣਕ ਹੈ, ਸਾਰੀ ਪੁਰਾਣੀ ਸਾਖੀ ਪਰੰਪਰਾ ਇਸ ਦਾ ਸਮਰਥਨ ਕਰਦੀ ਹੈ।
2. ਕੱਤਕ ਦੀ ਪੂਰਨਮਾਸ਼ੀ ਹੰਦਾਲੀ *ਜਨਮ ਸਾਖੀ ਬਾਲਾ* ਦੀ ਗੁਰੂ ਨਾਨਕ ਦੇਵ ਬਾਰੇ ਹਰ ਤਰ੍ਹਾਂ ਦੀ ਘੜਮੱਸ ਪੈਦਾ ਕਰਨ ਲਈ ਘੜੀ ਘਾੜਤ ਹੈ।
3. ਗੁਰੂ ਨਾਨਕ ਦੇਵ ਦਾ ਪ੍ਰਕਾਸ਼ ਦਿਵਸ ਮਨਾਏ ਜਾਣ ਦਾ ਰਿਵਾਜ ਪੱਛਮੀ ਪ੍ਰਭਾਵ ਹੇਠ 19ਵੀਂ ਸਦੀ ਦੇ ਸੱਤਰਵਿਆਂ ਵਿਚ ਤੁਰਿਆ।
4. ਗੁਰਪੁਰਬ ਭਾਈ ਗੁਰਦਾਸ ਦੇ ਸਮੇਂ ਤੋਂ ਮਨਾਏ ਜਾਣ ਵਾਲੀ ਧਾਰਨਾ ਮਿਥਿਆ ਹੈ ਅਤੇ 'ਪੁਰਬ' ਦੇ ਲਾਏ ਗ਼ਲਤ ਅਰਥਾਂ ਤੋਂ ਪ੍ਰੇਰਤ ਹੈ।
5. ਜਨਮ ਦਿਵਸ ਮਨਾਏ ਜਾਣ ਵਾਲੀ ਧਾਰਨਾ ਦੀ ਬੁਨਿਆਦ ਜਨਮ ਚਰਿਤਰਾਂ ਦਾ, ਜੋਤੀ ਜੋਤਿ ਸਮਾਵਣ ਵਾਲੇ ਚਰਿਤਰਾਂ ਵਾਂਗ, ਕੋਈ ਦਸਤਾਵੇਜ਼ੀ ਸਬੂਤ ਨਹੀਂ ਹੈ।

## ਕਾਰਨ, ਕੱਤਕ ਮਿਤੀ ਦੇ ਪ੍ਰਚਲਨ ਦੇ

ਜਿਸ ਜਨਮ ਦਿਵਸ ਨੂੰ ਪ੍ਰਚੱਲਤ ਹੋਇਆਂ, ਭਾਵੇਂ ਸਵਾ ਸੌ ਸਾਲ ਤੋਂ ਵੱਧ ਸਮਾਂ ਹੋ ਚੱਲਿਆ ਹੈ, ਪਰ ਇਸ ਦੇ ਦਰੁਸਤ ਹੋਣ ਦੀ ਤਸਦੀਕ, ਸਿਵਾਏ *ਜਨਮ ਸਾਖੀ ਬਾਲਾ* ਅਤੇ ਇਸ 'ਤੇ ਆਧਾਰਤ ਪਿਛਲੇਰੀਆਂ ਰਚਨਾਵਾਂ ਤੋਂ, ਕਿਸੇ ਭਰੋਸੇਯੋਗ ਵਸੀਲੇ ਤੋਂ ਨਹੀਂ ਹੁੰਦੀ, ਉਸ ਨੂੰ ਸਕੈਨਰ ਹੇਠ ਲਿਆ ਕੇ ਅਸਲੀਅਤ ਜਾਣਨ ਲਈ ਤਹਿਕੀਕਾਤ ਕਰਨਾ ਲਾਹੇਵੰਦ ਰਹੇਗਾ। ਇਸ ਨਾਲ *ਸਾਖੀ ਮਹਲੁ ਪਹਿਲੇ ਕੀ* ਦੇ ਬਿਰਤਾਂਤ ਦੀ ਸਾਰਥਕਤਾ ਅਤੇ ਇਸ ਵਿਚ ਦੱਸੀ ਮਿਤੀ ਦੀ ਰੋਸ਼ਨੀ ਵਿਚ ਸਹੀ ਜਨਮ ਦਿਵਸ ਬਾਰੇ ਨਿਰਨਾ ਕਰਨ ਵਿਚ ਮਦਦ ਮਿਲ ਸਕੇਗੀ। ਜਦੋਂ ਗੁਰੂ ਨਾਨਕ ਦੇ ਜਨਮ ਦਿਵਸ ਮਨਾਉਣ ਵਾਲੀ ਰੀਤ ਸ਼ੁਰੂ ਹੋਈ, ਓਦੋਂ *ਜਨਮ ਸਾਖੀ ਬਾਲਾ* ਦਾ ਹਰ ਪਾਸੇ ਬੋਲਬਾਲਾ ਸੀ। ਅਠਾਰ੍ਹਵੀਂ ਸਦੀ ਵਿਚ, ਜਿਵੇਂ ਪਿੱਛੇ ਵਿਚਾਰਿਆ ਗਿਆ ਹੈ, ਇਸ ਦੇ ਪਰਸਾਰ ਅਤੇ ਪਰਚਾਰ ਲਈ ਹੰਦਾਲੀਆਂ ਵੱਲੋਂ ਕੀਤੇ ਬੇਮਿਸਾਲ ਜਤਨਾਂ ਸਦਕਾ, ਉਨ੍ਹੀਵੀਂ ਸਦੀ ਮੁੱਢਲੇ ਦਹਾਕੇ ਤਕ ਪੁੱਜਦਿਆਂ, ਇਹ ਮਿਲਣ ਵਾਲੀ ਇੱਕੋ-ਇਕ ਜਨਮ-ਸਾਖੀ ਦੀ ਸ਼ੁਹਰਤ ਹਾਸਲ ਕਰ ਚੁੱਕੀ ਸੀ।[1] ਇਸ ਤੋਂ ਇਲਾਵਾ ਕਿਸੇ ਹੋਰ ਜਨਮ-ਸਾਖੀ ਦੀ ਹੋਂਦ ਤੋਂ ਸਿੱਖ ਜਗਤ ਵਾਕਫ਼ ਹੀ ਨਹੀਂ ਸੀ। ਇਸ ਸਮੇਂ ਦੇ ਸਿੱਖ ਗਰੰਥਕਾਰਾਂ, ਦੀਆਂ ਗ਼ੈਬਦਾਨੀ ਵਾਲੀਆਂ ਰਚਨਾਵਾਂ *ਜਨਮ ਸਾਖੀ ਬਾਲਾ* 'ਤੇ ਆਧਾਰਤ ਹੋਣ ਕਾਰਨ ਮਿੱਥ ਦੇ ਪਰਚਾਰ ਅਤੇ *ਜਨਮ ਸਾਖੀ ਬਾਲਾ* ਦੇ ਪਰਸਾਰ ਦਾ ਵੱਡਾ ਵਸੀਲਾ ਬਣ ਖਲੋਤੀਆਂ, ਜਿਨ੍ਹਾਂ ਦੀ ਅਪਰ-ਅਪਾਰ ਮਹਿਮਾ, ਹੰਦਾਲੀਆਂ ਦੇ ਜਤਨਾਂ ਨੂੰ ਵੀ ਸ਼ਰਮਾ ਗਈ।

ਉਸੇ ਵੇਲੇ ਪੰਜਾਬ ਵਿਚ ਛਾਪਾਖ਼ਾਨਾ ਸ਼ੁਰੂ ਹੋਇਆ। ਜੋ ਜਨਮ ਸਾਖੀ ਪਹਿਲੀ ਵਾਰ 1870 ਈ. ਵਿਚ ਪੱਥਰ ਦੇ ਛਾਪੇ ਅਤੇ ਉਰਦੂ ਅੱਖਰਾਂ ਵਿਚ ਛਪ ਕੇ ਸਾਹਮਣੇ ਆਈ, ਉਹ *ਬਾਲਾ-3* ਰੂਪਾਂਤਰ ਸੀ। ਚੌਕੰਨੇ ਹੰਦਾਲੀਆਂ ਨੇ, ਜਿਵੇਂ ਪਹਿਲਾਂ ਅਥਾਹ

---

1. W.H. McLeod, *Early Sikh Tradition*, p. 16.

ਧਨ ਖ਼ਰਚ ਕੇ ਬਾਲਾ ਸਾਖੀ ਦੀਆਂ ਸਾਦੀਆਂ ਅਤੇ ਸੁਚਿਤਰ ਹੱਥ-ਲਿਖਤਾਂ ਅਤਿ ਸੰਵੇਦਨਸ਼ੀਲ ਥਾਵਾਂ 'ਤੇ ਪਲਾਂਟ ਕਰਵਾਈਆਂ, ਛਾਪੇਖ਼ਾਨੇ ਦੇ ਤੁਰ ਪੈਣ 'ਤੇ ਪਰਚਾਰ ਦੇ ਇਸ ਸਸਤੇ ਅਤੇ ਕਾਰਗਰ ਸਾਧਨ ਦਾ ਵੀ ਰੱਜ ਕੇ ਲਾਭ ਲਿਆ। ਉੱਨ੍ਹੀਵੀਂ ਸਦੀ ਦੇ ਸੱਤਰਵਿਆਂ ਵਿਚ ਹੀ ਬਾਲਾ ਸਾਖੀ ਦੀਆਂ ਉਪਰੋਥਲੀ ਕਈ ਛਾਪਾਂ ਛਪੀਆਂ। *ਜਨਮ ਸਾਖੀ ਬਾਲਾ* ਦੀਆਂ ਹੱਥ-ਲਿਖਤਾਂ, ਛਪੇ ਰੂਪਾਂ ਅਤੇ ਇਸ ਦੇ ਆਧਾਰ 'ਤੇ ਰਚੀਆਂ ਸਿੱਖ ਲਿਖਤਾਂ ਸਭਨਾਂ ਵਿਚ, ਬਾਬੇ ਦਾ ਜਨਮ ਦਿਵਸ ਕੱਤਕ ਦੀ ਪੂਰਨਮਾਸ਼ੀ ਦਾ ਦੱਸਿਆ ਹੋਣ ਕਾਰਨ ਸਭ ਥਾਈਂ ਇਹੋ ਪ੍ਰਵਾਨ ਚੜ੍ਹਿਆ। ਲੰਬੇ ਦੇਸ਼ ਨਿਕਾਲੇ ਬਾਅਦ ਜਦੋਂ 1883 ਈ. ਵਿਚ *ਪੁਰਾਤਨ ਜਨਮ ਸਾਖੀ* ਜੋ ਵੈਸਾਖ ਥਿਤੀ ਦਿੰਦੀ ਸੀ, ਕੋਲਬਰੁੱਕ ਵਾਲੀ ਦੇ ਰੂਪ ਵਿਚ ਨਮੂਦਾਰ ਹੋਈ, ਤਾਂ ਇਸ ਦੇ ਜ਼ਿੰਕੋਗ੍ਰਫ਼ਿਕ ਉਤਾਰੇ ਕੇਵਲ 'ਚੋਣਵੇਂ ਥਾਈਂ' ਹੀ ਘੱਲੇ ਗਏ; ਓਦੋਂ ਤਕ ਕੱਤਕ ਦਾ ਗੁਰਪੁਰਬ ਪੱਕਾ ਹੋ ਚੁੱਕਿਆ ਸੀ।

## ਕੱਤਕ ਦੀ ਪੂਰਨਮਾਸ਼ੀ ਦਾ ਰਹੱਸ

ਬਾਲਾ ਸੰਮੋਹਨ-ਮਾਇਆ ਦੇ ਪ੍ਰਭਾਵ ਹੇਠ ਵਿਚਰ ਰਹੇ ਕਈ ਸਿਆਣਿਆਂ ਨੇ ਇਕ ਭਰਮ ਪਾਲਣਾ ਅਰੰਭ ਦਿੱਤਾ ਹੈ "ਕਿ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਬਿਨਾਂ ਕਿਸੇ ਹੋਰ ਗੁਰੂ ਵਿਅਕਤੀ ਦਾ ਜਨਮ ਪੂਰਨਮਾਸ਼ੀ ਦੀ ਰਾਤ ਨੂੰ ਨਹੀਂ ਹੋਇਆ।"[1] ਸ਼ਾਇਦ ਉਨ੍ਹਾਂ ਨੂੰ ਇਹ ਜਾਣ ਕੇ ਸਦਮਾ ਪਹੁੰਚੇ ਕਿ ਗੁਰੂ ਨਾਨਕ ਦੇ ਆਪਣੇ ਘਰ ਕੱਤਕ ਦੀ ਪੂਰਨਮਾਸ਼ੀ ਵਾਲੇ ਦਿਨ ਬਾਬਾ ਸ੍ਰੀ ਚੰਦ ਨੇ ਜਨਮ ਲਿਆ ਸੀ। ਗੁਰੂ ਹਰਿਗੋਬਿੰਦ ਦੇ ਪੁੱਤਰ ਬਾਬਾ ਗੁਰਦਿੱਤਾ ਦਾ ਜਨਮ ਅੱਸੂ ਦੀ ਪੂਰਨਮਾਸ਼ੀ ਦਾ ਸੀ; ਦੱਸਿਆ ਜਾਂਦਾ ਹੈ ਕਿ ਜਨਮ ਦਿਨ-ਵਾਰ ਦੀ ਸਾਂਝ ਕਾਰਨ ਹੀ ਬਾਬਾ ਸ੍ਰੀ ਚੰਦ ਨੇ ਉਨ੍ਹਾਂ ਨੂੰ ਆਪਣਾ ਉਤਰਾਧਿਕਾਰੀ ਚੁਣਿਆ। ਕੀ ਗੁਰਚਰਨ ਸਿੰਘ ਔਲਖ ਵਰਗਾ ਕੋਈ ਸਿਆਣਾ ਇਸ ਇਤਫ਼ਾਕ ਨੂੰ ਮੰਨਣ ਲਈ ਤਿਆਰ ਹੋ ਸਕੇਗਾ ਕਿ ਪਿਉ ਅਤੇ ਪੁੱਤਰ ਦਾ ਜਨਮ ਇੱਕੋ ਨਿਛੱਤਰ ਇੱਕੋ ਘੜੀ ਇੱਕੋ ਮਿਤੀ ਹੋਇਆ ਹੋਵੇ?

ਸਾਖੀ ਪਰੰਪਰਾ ਵਿੱਚੋਂ ਕੇਵਲ *ਜਨਮ ਸਾਖੀ ਬਾਲਾ* ਹੀ ਗੁਰੂ ਨਾਨਕ ਦਾ ਜਨਮ ਕੱਤਕ ਦੀ ਪੂਰਨਮਾਸ਼ੀ ਦਾ ਦੱਸਦੀ ਹੈ ਅਤੇ ਸਾਨੂੰ ਇਹ ਅਣਹੋਣੇ ਇਤਫ਼ਾਕ ਨੂੰ ਸਵੀਕਾਰਨ ਲਈ ਮਜਬੂਰ ਕਰਦੀ ਹੈ। ਇਸ ਧਰਮ ਸੰਕਟ ਦਾ ਹੱਲ, ਪੂਰਨਮਾਸ਼ੀ ਵਾਲੀ ਮਿਤੀ ਨੂੰ ਕਿਸੇ ਇਕ, ਪਿਉ ਜਾਂ ਪੁੱਤਰ ਨਾਲ ਜੋੜ ਕੇ ਹੀ ਸੰਭਵ ਹੋ ਸਕਦਾ ਹੈ, ਦੋਵਾਂ ਨਾਲ ਨਹੀਂ। ਇਸ ਨੂੰ ਬਾਬਾ ਸ੍ਰੀ ਚੰਦ ਦੀ ਜਨਮ ਮਿਤੀ ਮੰਨਣ ਲਈ ਸਾਡੇ ਕੋਲ ਬਹੁਤ ਹੀ ਪਰਮਾਣਕ ਸਬੂਤ ਹਨ ਜੋ ਭਰੋਸੇਯੋਗ ਸਰੋਤ ਤੋਂ ਆਏ ਹੋਣ ਕਰ ਕੇ ਅਕੱਟ ਹਨ। ਗੁਰੂ ਨਾਨਕ ਦੇ ਬੰਸ, ਦਸਵੀਂ ਪੀੜ੍ਹੀ ਬਾਬਾ ਸੁਖਬਾਸੀ[2] ਨੇ ਆਪਣੇ ਖ਼ਾਨਦਾਨ ਸਬੰਧੀ ਇਕ ਗਰੰਥ *ਨਾਨਕ ਬੰਸ ਪ੍ਰਕਾਸ* ਦੀ ਸੰਮਤ 1872 (1815 ਈ.) ਵਿਚ ਰਚਨਾ ਕੀਤੀ ਜਿਸ ਵਿਚ ਸਪੱਸ਼ਟ ਲਿਖਿਆ ਹੈ:

---

1. ਗੁਰਚਰਨ ਸਿੰਘ ਔਲਖ, *ਕਿਰਤੋਕਤ*, ਪੰਨਾ 16.
2. ਗਰੰਥਕਾਰ ਦੇ ਨਾਂ ਨਾਲ ਪੂਰਕ ਪਦ 'ਰਾਮ' ਲੱਗਦਾ ਹੈ ਜਾਂ 'ਰਾਇ'? ਇਸ ਬਾਰੇ ਅਕਾਦਮੀਆਂ ਵਿਚ ਭਾਰੀ ਸੰਦੇਹ ਹੈ, ਜਿਸ ਦਾ ਸ੍ਰੋਤ ਗਰੰਥ ਵਿਚ ਖ਼ਾਨਦਾਨੀ ਸੋਧਕਾਰਾਂ ਤੇ ਉਤਾਰਕਾਂ ਵੱਲੋਂ, ਪਿੱਛੋਂ ਕੀਤੇ ਵਾਧੇ ਹਨ। ਉਸ ਦੀ ਆਪਣੀ ਲਿਖਤ ਉਸ ਦਾ ਨਾਂ ਦੁਬਿਧਾ ਰਹਿਤ 'ਸੁਖਬਾਸੀ' ਹੀ ਪਰਮਾਣਤ ਕਰਦੀ ਹੈ।

> [1]ਸੁਭ ਨਖਯਤ੍ਰ ਸੁਭ ਲਗਨ ਬਰ ਕਾਤਕ ਮਾਸ ਪੁਨੀਤ॥
> ਸ੍ਰੀ ਚੰਦ ਸਤਿਗੁਰ ਪ੍ਰਗਟੇ ਅਦਭੁਤ ਨਿਰਮਲ ਚੀਤ॥[1]

ਇਸੇ ਗਰੰਥ ਵਿਚ ਗੁਰੂ ਨਾਨਕ ਦਾ ਜਨਮ ਵਿਸਾਖ ਸੁਦੀ 3 ਦਾ ਦੱਸਿਆ ਹੈ:

> [2]ਸੰਬਤ ਬਿਕ੍ਰਮ ਨ੍ਰਿਪਤਿ ਕੇ ਪੰਦ੍ਰਹ ਸਤਿ ਖਟਿ-[6] ਬੀਸ॥
> ਅਖਯ-(ਸੁਦੀ) ਤੀਜ ਤਿਥਿ ਮਾਸ ਬਰ ਮਾਧਵਿ(ਵੈਸਾਖ) ਪ੍ਰਗਟੇ ਈਸ॥[2]

ਪਿਛਲੇਰੇ ਸਰੋਤੋਂ ਆਈ ਹੋਣ ਦੇ ਬਾਵਜੂਦ ਇਹ ਮਹੱਤਵਪੂਰਨ ਗਵਾਹੀ ਹੈ, ਕਿਉਂਕਿ ਇਹ ਇਕ ਜ਼ਿੰਮੇਵਾਰ ਬੇਦੀ ਸਾਹਿਬਜ਼ਾਦੇ ਦੀ ਆਪਣੀ ਕਲਮ ਤੋਂ ਹੈ; ਦੋਵਾਂ ਮਿਤੀਆਂ ਨੂੰ ਗੁਰੂ-ਬੰਸ ਦੀਆਂ ਵੱਖ-ਵੱਖ ਹਸਤੀਆਂ ਨਾਲ ਸਬੰਧਤ ਦੱਸਦੀ ਹੈ; ਸਰੋਤ ਪਰਮਾਣਕ ਹਨ। ਬਾਬੇ ਸੁਖਬਾਸੀ ਕੋਲ ਹੰਦਾਲੀਆਂ ਦੀ ਪਲਾਂਟ ਕਰਵਾਈ *ਬਾਲਾ ਜਨਮ ਸਾਖੀ* ਵੀ ਸੀ, ਜੋ ਹੁਣ ਪਿਆਰੇ ਲਾਲ ਬੇਦੀ ਕੋਲ ਹੈ। ਉਸ ਵਿੱਚੋਂ ਚੋਖੀ ਸਮੱਗਰੀ ਵੀ ਲੈ ਕੇ ਉਸ ਵਰਤੀ; ਬਾਲਾ ਬਲੱਫ਼ ਨੂੰ ਵੀ ਪੂਰੀ ਮਾਨਤਾ ਦਿੱਤੀ; ਬਾਲੇ ਦਾ ਬਾਰ ਤੋਂ ਤੁਰ ਕੇ ਖਡੂਰ ਆਉਣ ਅਤੇ:

> ਬਾਲੇ ਕਥਾ ਸੁਣਾਈ ਆਦਿ ਬੀਚਾਰ ਕੇ।
> ਅੰਗਦ ਗੁਰ ਉਰਧਾਰੀ ਪ੍ਰੇਮ ਸੰਭਾਰ ਕੇ। *(ਪੱਤਰਾ 177)*

ਤੋਂ ਸਪੱਸ਼ਟ ਹੈ ਕਿ ਉਹ ਬਾਲਾ ਭਰਮਾਰੇ ਦਾ ਸ਼ਿਕਾਰ ਸੀ। ਤਾਂ ਵੀ ਉਹ ਬਾਲੇ ਵਾਲੀ ਮਿਤੀ ਨੂੰ ਰੱਦ ਕਰ ਕੇ ਪਰਮਾਣਕ ਮਿਤੀਆਂ ਵਾਲੀ ਠੋਸ ਹਕੀਕਤ ਨੂੰ ਤਰਜੀਹ ਦਿੰਦਾ ਹੈ।

ਪੁਰਾਣੀ ਸਾਖੀ ਪਰੰਪਰਾ ਦੀ ਅਵਤਾਰ ਦਿਵਸ ਵਾਲੀ ਪਰਪੱਕ ਮਿਤੀ ਵਿਸਾਖ ਸੁਦੀ 3 ਦੀ ਪੁਸ਼ਟੀ ਪਰਮਾਣਕ ਸਰੋਤ ਗਰੰਥ *ਨਾਨਕ ਬੰਸ ਪ੍ਰਕਾਸ* ਵਾਲੀ ਆਢੀ ਪੜਤਾਲ ਵੀ ਕਰਦੀ ਹੋਣ ਕਰ ਕੇ 'ਬਾਲਾ' ਮੂਲਕ ਕੱਤਕ ਪੂਰਨਮਾਸ਼ੀ ਵਾਲੀ ਮਿਤੀ ਨੂੰ ਰੱਦ ਨਾ ਕਰਨ ਲਈ ਸਾਡੇ ਕੋਲ ਕੋਈ ਕਾਰਨ ਨਹੀਂ ਬਚਦਾ; ਅਤੇ ਇਸ ਨੂੰ ਬਾਬਾ ਸ੍ਰੀ ਚੰਦ ਦੇ ਜਨਮ ਦਿਵਸ ਦੇ ਤੌਰ 'ਤੇ ਸਵੀਕਾਰ ਕਰਨ ਤੋਂ ਬਿਨਾਂ ਹੋਰ ਕੋਈ ਇਖ਼ਤਿਆਰੀ ਬਦਲ ਹੀ ਨਹੀਂ ਰਹਿ ਜਾਂਦਾ। ਇਸ ਗੱਲ ਦੀ ਜ਼ਿੰਮੇਵਾਰੀ ਹੁਣ ਬਾਲਾ ਪ੍ਰਸਤਾਂ ਦੀ ਹੈ ਕਿ ਉਹ ਆਪਣੀਆਂ ਧਾਰਨਾਵਾਂ ਦੀ ਪੁਸ਼ਟੀ ਲਈ ਕੋਈ 1658 ਈ. ਤੋਂ ਪਹਿਲੇ ਦਾ ਪੜਤਾਲੇ ਜਾਣ ਵਾਲਾ ਦਸਤਾਵੇਜ਼ੀ ਸਬੂਤ ਲੱਭ ਕੇ ਦੇਣ। ਬਾਲਾ ਬਲੱਫ਼ (ਬਾਲੇ ਦਾ ਗੁਰੂ ਅੰਗਦ ਦੀ ਹਜ਼ੂਰੀ ਵਿਚ ਸਾਖੀ ਲਿਖਵਾਉਣਾ), ਜਿਸ ਦਾ ਪੋਲ ਖੋਲ੍ਹਿਆ ਜਾ ਚੁੱਕਾ ਹੈ, ਦਾ ਸਹਾਰਾ ਹੁਣ ਕਾਟ ਨਹੀਂ ਕਰੇਗਾ।

ਬਾਬਾ ਸ੍ਰੀ ਚੰਦ ਦਾ ਜਨਮ ਕੱਤਕ ਪੂਰਨਮਾਸ਼ੀ ਦਾ ਹੋਣ ਬਾਰੇ ਜਾਣਕਾਰੀ 1965 ਈ. ਵਿਚ ਇਤਫ਼ਾਕਨ ਹੱਥ ਲੱਗੀ, ਜਦੋਂ ਅਨੰਦਘਣ ਬਾਰੇ ਜਾਣਕਾਰੀ ਹਾਸਲ ਕਰਨ ਲਈ ਬਾਬਾ ਸੁਖਬਾਸੀ ਰਚਿਤ ਗਰੰਥ ਫਰੋਲਿਆ ਜਾ ਰਿਹਾ ਸੀ - ਅਨੰਦਘਣ ਗੁਰੂ ਨਾਨਕ ਦੀ ਬੰਸ ਵਿੱਚੋਂ ਦਸਵੀਂ ਪੀੜ੍ਹੀ ਸਨ।

ਇਹ ਜਾਣਕਾਰੀ ਆਪਣੇ ਮਿੱਤਰ ਪਿਆਰ ਸਿੰਘ ਨਾਲ ਵੀ ਸਾਂਝੀ ਕੀਤੀ, ਜੋ ਸਾਖੀ ਪਰੰਪਰਾ ਦੇ ਗੰਭੀਰ ਖੋਜੀ ਅਤੇ ਵਿਦਵਾਨ ਸਨ, ਅਤੇ ਉਨ੍ਹਾਂ ਇਸ ਨੂੰ ਵਿਸਤਾਰ ਦੇ ਕੇ *ਆਦਿ ਸਾਖੀਆਂ* ਦੇ ਦੂਜੇ ਸੰਸਕਰਨ ਵਿਚ ਵਰਤਿਆ;[3] 'ਕੱਤਕ' ਲਈ ਪ੍ਰਤਿਬੱਧ

---

1. ਸੈਂਟਰਲ ਸਟੇਟ ਲਾਇਬਰੇਰੀ, ਪਟਿਆਲਾ; *ਖਰੜਾ 2919*, ਪੱਤਰਾ 36.
2. *ਉਹੀ*, ਪੱਤਰਾ 5.
3. *ਸਥਾਨੋਕਤ*, ਪੰਨੇ 89-91.

ਲੇਖਕ ਗੁਰਚਰਨ ਸਿੰਘ ਔਲਖ ਦੀ ਦਰਿਸ਼ਟੀ ਦਾ ਇਹ ਕਾਲਾ-ਧੱਬਾ ਬਣੀ ਰਹੀ ਹੈ। ਉਸ ਦੇ ਆਪਣੇ ਪ੍ਰਕਾਸ਼ਕ ਦੀ ਛਾਪੀ ਹੋਈ ਹੋਣ ਕਰ ਕੇ *ਆਦਿ ਸਾਖੀਆਂ* ਉਸ ਦੀ ਆਸਾਨ ਪਹੁੰਚ ਵਿਚ ਸੀ। ਪਰ ਉਸ ਨੇ ਇਸ ਤੋਂ ਕੋਈ ਲਾਭ ਨਹੀਂ ਲਿਆ ਬਲਕਿ ਪ੍ਰਭਾਵ ਇਹ ਮਿਲਦਾ ਹੈ ਕਿ ਇਸ ਦੀ ਜਾਣਦਿਆਂ ਬੁੱਝਦਿਆਂ ਅਣਦੇਖੀ ਕੀਤੀ ਹੈ। ਮੁਸ਼ਕਲ ਤੱਥਾਂ ਦੀ ਅਣਦੇਖੀ ਕਰਨਾ ਜਾਂ ਉਨ੍ਹਾਂ ਨੂੰ ਦਬਾਉਣਾ, ਕਿਸੇ ਖੋਜੀ ਦੀ ਖੋਜ ਨੂੰ ਸ਼ੱਕੀ ਬਣਾ ਦਿੰਦਾ ਹੈ। ਸਾਖੀ ਪਰੰਪਰਾ ਬਾਰੇ ਇਸ ਲੇਖਕ ਦੀ ਪਹੁੰਚ ਹਰ ਜਨਮ ਸਾਖੀ 'ਤੇ ਨੱਕ ਚੜ੍ਹਾਉਣ ਤਕ ਸੀਮਤ ਹੈ।[1] ਇਸ ਤਰ੍ਹਾਂ ਦੀ ਖੋਜ ਜੋ ਤੱਥਾਂ ਦਾ ਸਤਿਕਾਰ ਨਹੀਂ ਕਰਦੀ, ਕਿਵੇਂ ਉਪਜਾਊ ਤੇ ਉਪਯੋਗੀ ਹੋ ਸਕਦੀ ਹੈ। ਹੁਣ, ਵਿਵੇਚਨ ਤੋਂ ਪ੍ਰਾਪਤ ਸਿੱਟਿਆਂ ਦੇ ਸਨਮੁਖ, ਔਲਖ ਤਾਂ ਕੀ, ਕੋਈ ਖੱਬੀ ਖ਼ਾਨ ਖੋਜੀ ਵੀ ਇਹ ਦਾਅਵਾ ਨਹੀਂ ਕਰ ਸਕੇਗਾ ਕਿ ਉਸ ਪਾਸ ਬੇਦੀ ਪਰਵਾਰ ਨਾਲੋਂ ਵੱਧ ਤੋਂ ਵੱਧ ਜਾਣਕਾਰੀ ਹੈ।

ਇਤਫ਼ਾਕ-ਵੱਸ ਮੈਨੇਜਰ, *ਖ਼ਾਲਸਾ ਸਮਾਚਾਰ*, ਭਾਈ ਮਹਾਂ ਸਿੰਘ ਕੋਲ ਇਕ ਵਾਰਤਕ ਦੀ ਹੱਥ-ਲਿਖਤ ਵੇਖਣ ਲਈ ਪਹੁੰਚ ਕੀਤੀ, ਤੇ ਉਨ੍ਹਾਂ ਨਾਲ ਆਪਣੀ ਲੱਭਤ ਬਾਰੇ ਚਰਚਾ ਛੇੜੀ। ਉਨ੍ਹਾਂ ਅਗਲੇ ਦਿਨ ਲੋੜੀਂਦੀ ਹੱਥ-ਲਿਖਤ ਦੇ ਨਾਲ ਮਾਸਕ ਪੱਤਰ *ਨਿਰਗੁਣੀਆਰਾ*[2] ਦੇ ਦੋ ਟਰੈਕਟ ਵੀ ਲਿਆ ਕੇ ਦਿੱਤੇ, ਜਿਨ੍ਹਾਂ ਵਿਚ ਉਨ੍ਹਾਂ ਦੇ ਲੇਖ ਛਪੇ ਹੋਏ ਸਨ; ਇਕ ਲੇਖ 'ਕੱਤਕ ਕਿ ਵਿਸਾਖ' ਬਾਰੇ ਸੀ। ਸਰਸਰੀ ਨਜ਼ਰ ਮਾਰਨ ਤੋਂ ਪਤਾ ਚੱਲ ਗਿਆ ਕਿ ਭਾਈ ਸਾਹਿਬ ਦੀ ਸੋਚ ਵੀ ਆਦਿ-ਕਾਲੀ ਵਿਸ਼ਾਣੂ ਦੀ ਸ਼ਿਕਾਰ ਹੈ।[3] ਮੇਰੀ ਪੁੱਛ ਕਿ ਤੁਹਾਡਾ 'ਆਦਿ-ਕਾਲ' ਕਦੋਂ ਤੋਂ ਸ਼ੁਰੂ ਹੁੰਦਾ ਹੈ ? ਬਾਰੇ ਮੱਥੇ ਦੀ ਤਿਉੜੀ ਦੇ ਸਿਵਾਏ ਕੋਈ ਤਸੱਲੀਬਖ਼ਸ਼ ਉੱਤਰ ਨਾ ਦੇ ਸਕੇ। ਉਨ੍ਹਾਂ ਦੀ ਅੱਖਾਂ ਦੀ ਘੂਰੀ ਨੇ, ਮੈਨੂੰ ਕੁਝ ਦੂਰੀ 'ਤੇ ਹੱਥ-ਲਿਖਤ ਦੀ ਪੜਤਾਲ ਕਰਨ ਲਾ ਦਿੱਤਾ; ਵਿਚਾਰ ਚਰਚਾ ਲੰਬੀ ਨਾ ਹੋ ਸਕੀ। ਇਹ ਟਰੈਕਟ ਓਦੋਂ ਸਾਂਭੇ ਤਾਂ ਗਏ ਪਰ ਵਰਤੇ ਜਾਣ ਦਾ ਸਬੱਬ ਹੁਣ ਬਣਿਆ ਹੈ। (ਹੋਰ ਜਾਣਕਾਰੀ ਲਈ ਵੇਖੋ ਜ਼ਮੀਮਾ-1)

ਭਾਈ ਮਹਾਂ ਸਿੰਘ ਵੀ ਕੱਤਕ ਪੱਖੀ ਹਨ, ਪਰ ਥੋੜ੍ਹੇ ਫ਼ਰਕ ਨਾਲ। ਉਨ੍ਹਾਂ ਆਪਣੇ ਲੇਖ ਵਿਚ ਬਾਲਾ ਜਾਂ *ਜਨਮ ਸਾਖੀ ਬਾਲਾ* ਦਾ ਜ਼ਿਕਰ ਕਰਨ ਤੋਂ ਗੁਰੇਜ਼ ਕੀਤਾ ਹੈ ਅਤੇ ਕੱਤਕ ਦੇ ਪੱਖ ਵਿਚ ਕੇਵਲ ਰਵਾਇਤ ਜਾਂ ਆਦਿ-ਕਾਲੀ ਪਰੰਪਰਾ ਵਾਲੀ ਦਲੀਲ ਹੀ ਭੁਗਤਾਈ ਹੈ, ਜੋ ਛਾਣ-ਬੀਣ ਕਰਨ 'ਤੇ ਨਿਰਾਧਾਰ ਮਨੌਤ ਸਿੱਧ ਹੋਈ ਅਤੇ ਇੱਟ-ਇੱਟ ਕਰ ਕੇ ਉਧੇੜੀ ਜਾ ਚੁੱਕੀ ਹੈ। ਉਨ੍ਹਾਂ ਨੇ ਦਲੀਲ ਦੇ ਨਾਲ ਅਪੀਲ ਵੀ ਕੀਤੀ ਹੈ ਕਿ "ਵੈਸਾਖੀ ਪੱਖੀਆਂ ਦੇ ਹਾਨੀਕਾਰਕ ਪ੍ਰਾਪੇਗੰਡੇ ਨਾਲ ਕੌਮ ਵਿਚ ਫ਼ਜ਼ੂਲ ਗੱਲ 'ਤੇ ਪਾਟਕ ਵੱਧ ਸਕਦਾ ਹੈ।"[4] ਇਹੋ ਜਿਹੀਆਂ ਅਪੀਲਾਂ ਤਰਕ ਅਤੇ ਦਲੀਲੋਂ ਸੱਖਣੇ ਲੋਕਾਂ ਲਈ ਆਖ਼ਰੀ ਠਾਹਰ ਹੁੰਦੀ ਹੈ, ਜਿਸ ਨੂੰ ਉਹ ਆਪਣੀ ਕਮਜ਼ੋਰੀ ਲਕੋਣ ਅਤੇ ਵਿਪੱਖੀਆਂ ਨੂੰ ਦਬਕਾਉਣ ਲਈ ਹਥਿਆਰ ਵਜੋਂ ਵਰਤਦੇ ਹਨ; ਇਨ੍ਹਾਂ ਸਦਕਾ ਹੀ ਕੂੜ ਦੇ ਵਪਾਰੀ ਆਪਣਾ ਕਾਰੋਬਾਰ ਜਾਰੀ ਰੱਖਦੇ ਹਨ। ਮਹਾਂ ਸਿੰਘ ਹੋਰਾਂ

---

1. *ਕਿਰਤੋਕਤ*, ਪੰਨਾ 28.
2. *ਨਿਰਗੁਣੀਆਰਾ*, ਜੁਲਾਈ 1959 ਅਤੇ ਮਾਰਚ 1962.
3. *ਉਹੀ*, ਪੰਨਾ 22.
4. *ਨਿਰਗੁਣੀਆਰਾ*, ਮਾਰਚ 1962, ਪੰਨੇ 23-24.

'ਕੱਤਕ ਕਿ ਵਿਸਾਖ' ਵਿਵਾਦ ਬਾਰੇ ਇਕ ਦਿਲਚਸਪ ਸੂਚਨਾ ਦਿੱਤੀ ਹੈ ਜਿਸ ਲਈ ਉਨ੍ਹਾਂ ਦਾ ਧੰਨਵਾਦ ਕਰਨ ਨੂੰ ਜੀਅ ਕਰਦਾ ਹੈ : ਪੁਰਾਤਨ ਅਖ਼ਬਾਰ *(ਯਥਾ)* ਵਿਚ ਛਪੇ ਲੇਖ ਦੇ ਹਵਾਲੇ ਨਾਲ ਉਨ੍ਹਾਂ ਦੱਸਿਆ ਹੈ, "ਸ੍ਰੀ ਅੰਮ੍ਰਿਤਸਰ ਵਿਖੇ ਸਿੱਖ ਵਿਦਵਾਨਾਂ ਨੇ ਇਕੱਤ੍ਰ ਹੋ ਕੇ ਇਸ 'ਤੇ ਵੀਚਾਰ ਕੀਤੀ ਤੇ ਅੰਤ ਫ਼ੈਸਲਾ ਇਹੀ ਕੀਤਾ ਕਿ ਜੋ ਆਦਿ-ਕਾਲ ਤੋਂ ਰਵਾਇਤ ਚਲੀ ਆ ਰਹੀ ਹੈ, ਉਸੇ ਅਨੁਸਾਰ 'ਕੱਤਕ ਪੂਰਨਮਾਸ਼ੀ' ਹੀ ਅਵਤਾਰ ਪੁਰਬ ਮੰਨਿਆ ਜਾਵੇ ਤੇ ਇਸ ਵਿਚ ਕੋਈ ਤਬਦੀਲੀ ਨਾ ਕੀਤੀ ਜਾਵੇ।"[1] ਵਿਚਾਰ ਉਪਰੰਤ ਆਦਿ-ਕਾਲੀ ਰਵਾਇਤ ਵਾਲੀ ਉਥਾਨਕਾ ਦੀ ਪਰਮਾਣਕਤਾ ਕਿਉਂਕਿ ਹੁਣ ਵੰਗਾਰੀ ਜਾ ਚੁੱਕੀ ਹੈ ਅਤੇ ਅਜੋਕੀ ਖੋਜ ਨੇ ਅਨੇਕਾਂ ਨਵੇਂ ਇਤਿਹਾਸਕ ਤੱਥ ਪ੍ਰਕਾਸ਼ ਵਿਚ ਲਿਆਂਦੇ ਹਨ, ਇਸ ਮੁੱਦੇ ਨੂੰ ਨਵੇਂ ਸਿਰੇ ਤੋਂ ਵਿਚਾਰੇ ਜਾਣਾ, ਵੇਲੇ ਦਾ ਤਕਾਜ਼ਾ ਹੈ।

ਮਹਾਂ ਸਿੰਘ ਹੋਰਾਂ ਵੇਰਵਾ ਨਹੀਂ ਦਿੱਤਾ ਜਿਸ ਤੋਂ ਇਸ ਦੇ ਪ੍ਰਬੰਧਕਾਂ, ਭਾਗ ਲੈਣ ਵਾਲਿਆਂ ਅਤੇ ਇਸ ਦੇ ਸਮੇਂ-ਸਥਾਨ ਬਾਰੇ ਜਾਣਿਆ ਜਾ ਸਕੇ; ਆਪਣਾ ਸਰੋਤ ਵੀ ਨਹੀਂ ਦੱਸਿਆ ਕਿ ਪੜਤਾਲ ਹੋ ਸਕੇ। ਇਸ ਫ਼ੈਸਲੇ ਵਿਚ ਬਾਲਾ ਪ੍ਰਸਤ ਲਾਬੀ, ਜਿਸ ਦੀ ਸਿਰਜਨਾ ਵਿਚ ਹੰਦਾਲੀਆਂ ਨੇ ਭਾਰੀ ਨਿਵੇਸ਼ ਕਰ ਕੇ ਬੜਾ ਕੁਝ ਦਾਅ 'ਤੇ ਲਾਇਆ, ਦਾ ਕੀ ਰੋਲ ਰਿਹਾ ? ਇਹ ਜਾਣ ਸਕਣਾ ਦਿਲਚਸਪੀ ਵਾਲੀ ਗੱਲ ਹੁੰਦੀ।

ਕਰਮ ਸਿੰਘ ਦੀ ਰਚਨਾ *ਕੱਤਕ ਕਿ ਵਿਸਾਖ* ਦੀ ਵਿਕਰੀ ਨਾਟਕੀ ਢੰਗ ਨਾਲ ਬੰਦ ਕੀਤੇ ਜਾਣ ਦੀ ਇਤਫ਼ਾਕੀਆ ਗਵਾਹੀ ਚੀਫ਼ ਖ਼ਾਲਸਾ ਦੀਵਾਨ ਵੱਲ ਸੰਕੇਤ ਕਰਦੀ ਹੈ। ਇਸ ਵਿਚ ਬਾਲਾ ਪ੍ਰਸਤ ਲਾਬੀ ਦਾ ਵੀ ਤਕੜਾ ਰੋਲ ਹੈ। ਪ੍ਰਿਥੀਪਾਲ ਸਿੰਘ ਕਪੂਰ[2] ਦੀ ਸੂਚਨਾ ਤੋਂ ਇਹ ਵੀ ਪਤਾ ਲੱਗਦਾ ਹੈ ਕਿ ਇਹ ਸੰਸਥਾ ਸੇਵਾ ਰਾਮ ਸਿੰਘ[3] ਦੀ ਪਹਿਲਾਂ 1904 ਵਿਚ ਛਪੀ ਅਤੇ ਪ੍ਰਸਿੱਧ ਹੋਈ ਪੁਸਤਕ, ਵੀਹਵਿਆਂ ਵਿਚ ਛਾਪਣ ਦਾ ਵਿਚਾਰ ਰੱਖਦੀ ਸੀ, ਕਿਉਂ ਜੁ ਉਹ ਸੰਤੋਖ ਸਿੰਘ ਵਾਂਗ ਬਾਲੇ ਨੂੰ ਸਾਖੀ ਦਾ ਲਿਖਾਵਾ ਅਤੇ ਗੁਰੂ ਨਾਨਕ ਦੇ ਸਫ਼ਰਾਂ ਦਾ ਸਾਥੀ ਤਾਂ ਨਹੀਂ ਮੰਨਦਾ, ਪਰ ਕੱਤਕ ਵਾਲੀ ਰਵਾਇਤ ਨੂੰ ਪੂਰੀ ਮਾਨਤਾ ਦਿੰਦਾ ਹੈ। ਜਿਸ ਢੰਗ ਨਾਲ ਉਸ ਨੇ ਪੁਰਾਣੀ ਸਾਖੀ ਪਰੰਪਰਾ ਵਾਲੀ ਵਿਸਾਖ ਮਿਤੀ ਰੱਦ ਕਰ ਕੇ ਕੱਤਕ ਦੇ ਪੱਖ ਵਿਚ ਫ਼ੈਸਲਾ ਦਿੱਤਾ ਹੈ, ਉਸ ਦਾ ਵੀ ਨੋਟਿਸ ਲੈਣਾ ਬਣਦਾ ਹੈ।

ਸੇਵਾ ਰਾਮ ਸਿੰਘ ਸੈਸ਼ਨ ਜੱਜ ਸੀ; ਕਿਸੇ ਜੱਜ ਦੇ ਨਿਰਨੇ ਦੀ ਆਲੋਚਨਾ ਕਰਨ ਵੇਲੇ 'ਸਤਿਕਾਰ ਸਹਿਤ', ਜੇ ਨਿਰਨਾ ਮਾੜਾ ਹੋਵੇ ਤਾਂ 'ਅਤਿ ਸਤਿਕਾਰ ਸਹਿਤ' ਵਰਗੇ ਸਨਮਾਨ-ਸੂਚਕ ਸ਼ਬਦ ਵਰਤਣ ਦੀ ਰੀਤ ਹੈ : ਸੇਵਾ ਰਾਮ ਸਿੰਘ ਦੇ ਫ਼ੈਸਲੇ ਦੀ ਸਮੀਖਿਆ 'ਪਰਮ ਸਤਿਕਾਰ ਸਹਿਤ' ਸ਼ਬਦਾਂ ਨਾਲ ਸ਼ੁਰੂ ਕਰਨੀ ਬਣਦੀ ਹੈ, ਕਿਉਂਕਿ ਇਨ੍ਹਾਂ ਦੀ ਪ੍ਰਸਿੱਧ ਰਚਨਾ ਨੇ ਤ੍ਰਿਲੋਚਨ ਸਿੰਘ ਅਤੇ ਗੋਪਾਲ ਸਿੰਘ ਦਰਦੀ ਵਰਗੇ ਪਿੱਛੋਂ ਆਉਣ ਵਾਲੇ ਲੇਖਕਾਂ ਦੀ ਲਿਖਤਾਂ ਨੂੰ ਵੀ ਪ੍ਰਭਾਵਤ ਕੀਤਾ, ਜਿਨ੍ਹਾਂ ਨੇ ਖ਼ਾਸ ਮੌਕਿਆਂ 'ਤੇ ਆਮ ਅਜਿਹੀਆਂ ਕਿਤਾਬਾਂ ਲਿਖੀਆਂ ਜੋ ਖੋਜ ਨਹੀਂ। ਵਿਸਾਖ ਮਿਤੀ ਰੱਦ ਕਰਨ ਲਈ ਸੇਵਾ

---

1. *ਉਹੀ*, ਪੰਨਾ 23.
2. *The Divine Master : Life and Teaching of Guru Nanak*, ed. Prithipal Singh Kapur, Jalandhar 1988, pp. xii-xiii.
3. *ibid.*, pp. 11-15.

ਰਾਮ ਸਿੰਘ[1] ਦੀ ਦਲੀਲ ਕਿ ਕੱਤਕ ਵਾਲੀ ਮਿਤੀ ਹਰ ਥਾਂ ਸਿੱਖਾਂ ਵੱਲੋਂ ਮਨਾਈ ਜਾਂਦੀ ਹੈ, ਪਿੱਛੇ ਕੀਤੀ ਗਈ ਵਿਚਾਰ ਦੀ ਰੋਸ਼ਨੀ ਵਿਚ, ਬੇਬੁਨਿਆਦ ਸਿੱਧ ਹੁੰਦੀ ਹੈ ਅਤੇ ਸੁਣੀ ਸੁਣਾਈ ਰਵਾਇਤ 'ਤੇ ਆਧਾਰਤ ਹੋਣ ਕਰ ਕੇ ਪਾਏਦਾਰ ਗਵਾਹੀ ਨਹੀਂ।

ਸਾਹਮਣੇ ਪਏ ਇਤਿਹਾਸਕ ਦਸਤਾਵੇਜ਼ੀ ਸਬੂਤਾਂ ਦੀ ਥਾਂ, ਕੇਵਲ, ਤੇ ਕੇਵਲ ਰਵਾਇਤ ਜੋ ਕਦੇ ਸਥਿਰ ਨਹੀਂ ਹੁੰਦੀ, ਨੂੰ ਆਪਣੇ ਫ਼ੈਸਲੇ ਦਾ ਆਧਾਰ ਬਣਾਉਣ ਵਾਲੇ ਜੱਜ ਦੀ ਸਮਝਦਾਰੀ ਦੀ ਕੋਈ ਕੀ ਦਾਦ ਦੇਵੇ? ਉਸ ਦਾ ਬਾਲਾ ਮਿੱਥ ਬਾਰੇ ਕੀਤਾ ਅੰਤਰ-ਵਿਰੋਧੀ ਨਿਰਨਾ ਵੀ ਕਿਸੇ ਸੂਰਤ ਵਿਚ ਸਵੀਕਾਰ ਕੀਤੇ ਜਾਣ ਯੋਗ ਨਹੀਂ। ਉਹ *ਜਨਮ ਸਾਖੀ ਬਾਲਾ*, ਇਸ ਦੀਆਂ ਪਾਛੂ ਰਚਨਾਵਾਂ ਅਤੇ ਸੰਤੋਖ ਸਿੰਘ ਦੇ ਬਾਲੇ ਬਾਰੇ ਗੁਰੂ ਨਾਨਕ ਦੇ ਸਫ਼ਰਾਂ ਦਾ ਸਾਥੀ ਰਿਹਾ ਹੋਣ ਵਾਲੇ ਮੱਤ ਨੂੰ ਤਾਂ ਪੁਰਾਣੀ ਸਿੱਖ ਪਰੰਪਰਾ ਦੇ ਆਧਾਰ ਉੱਤੇ ਰੱਦ ਕਰਦਾ ਹੈ, ਪਰ ਬਾਲੇ ਦੀ ਹੋਂਦ ਨੂੰ ਸਵੀਕਾਰ ਕਰਦਾ ਹੈ।[2]

ਕੱਤਕ ਪੱਖੀ ਖ਼ਜ਼ਾਨ ਸਿੰਘ ਦੀ ਬਿਖਮ ਰਚਨਾ ਦੋ ਭਾਗਾਂ ਵਿਚ 1914 ਵਿਚ ਛਪੀ। ਇਸ ਤੋਂ ਪਹਿਲਾਂ ਕਰਮ ਸਿੰਘ ਦਾ ਚੰਗੀ ਖੋਜ 'ਤੇ ਆਧਾਰਤ *ਜਨਮ ਸਾਖੀ ਬਾਲਾ* ਬਾਰੇ ਅਲੋਚਨਾਤਮਕ ਅਧਿਐਨ *ਕੱਤਕ ਕਿ ਵਿਸਾਖ* ਛਪ ਚੁੱਕਾ ਸੀ। ਪਰ ਖ਼ਜ਼ਾਨ ਸਿੰਘ ਖ਼ੁਦ ਨਕਾਰਾਤਮਕ ਯੋਗਤਾ (negative capability) ਦਾ ਮਾਲਕ ਹੋਣ ਕਰਕੇ, ਕਰਮ ਸਿੰਘ ਦੇ ਉਠਾਏ ਨੁਕਤਿਆਂ ਨੂੰ ਮੁਖ਼ਾਤਬ ਹੋਣ ਦੀ ਥਾਂ, ਸੰਤੋਖ ਸਿੰਘ ਦੀ ਗ਼ੈਬਦਾਨੀ ਤੇ ਕਲਪਣਾ ਨਾਲ ਭਰਪੂਰ ਲਿਖਤ ਨੂੰ ਅੰਗ੍ਰੇਜ਼ੀ ਵਿਚ ਪਲਟਾਉਣ ਵਿਚ ਲੱਗਾ ਰਿਹਾ।

ਉਸ ਦਾ ਗਿ. ਗਿਆਨ ਸਿੰਘ ਦੀ ਦੱਸੀ ਮਿਤੀ ਦਾ ਲਿਆ ਸਹਾਰਾ ਨਿਰਾਰਥਕ ਹੈ ਕਿਉਂਕਿ ਗਿਆਨ ਸਿੰਘ ਉੱਤਰ ਸੰਤੋਖ ਸਿੰਘ ਕਾਲ ਨਾਲ ਸਬੰਧਤ ਅਤੇ ਉਸੇ ਦੀ ਲਿਖਤ ਤੋਂ ਪਰੇਰਤ ਹੈ। ਇਸ ਤੋਂ ਇਲਾਵਾ, ਜਦੋਂ ਇਸ ਵਿਵੇਕਵਾਨ ਲੇਖਕ ਨੇ *ਪੰਥ ਪ੍ਰਕਾਸ਼* ਲਿਖਿਆ, ਓਦੋਂ ਤਕ ਵਿਸਾਖ ਮਿਤੀ ਦੱਸਣ ਵਾਲੀ ਕੋਈ ਜਨਮ ਸਾਖੀ ਪ੍ਰਕਾਸ਼ ਵਿਚ ਨਹੀਂ ਸੀ ਆਈ।

ਖ਼ਜ਼ਾਨ ਸਿੰਘ ਅਤੇ ਉਸ ਦੀ ਪੁਸਤਕ ਭਾਵੇਂ ਕਿਸੇ ਤਰ੍ਹਾਂ ਵੀ ਭਰੋਸੇਯੋਗ ਨਹੀਂ, ਪਰ ਉਸ ਦੀ ਸੰਤੋਖ ਸਿੰਘ ਵਾਲੀ ਬਿਰਤੀ ਨਾਲ ਕੀਤੀ ਹੋਈ ਸੰਦੇਹ ਭਰਪੂਰ ਟਿੱਪਣੀ ਕਿ "ਕੱਤਕ ਮਿਤੀ ਡੇਰਾ ਬਾਬਾ ਨਾਨਕ ਵਿਚ ਗੁਰੂ ਨਾਨਕ ਦੇ ਬੰਸਜਾਂ ਵੱਲੋਂ ਆਦਿ-ਕਾਲ ਤੋਂ ਮਨਾਈ ਜਾਂਦੀ ਸੀ"[3] ਨੇ ਅੱਗੇ ਕਈਆਂ ਨੂੰ ਗੁਮਰਾਹ ਕੀਤਾ ਹੈ, ਦੀ ਛਾਣ ਬੀਣ ਵੀ ਜ਼ਰੂਰੀ ਹੋ ਜਾਂਦੀ ਹੈ; ਇਸ ਦਾ ਉਸ ਨੇ ਕੋਈ ਸਰੋਤ ਨਹੀਂ ਦੱਸਿਆ।

ਪੜਤਾਲ ਕਰਨ 'ਤੇ ਡੇਰਾ ਬਾਬਾ ਨਾਨਕ ਵਿਚ ਗੁਰੂ ਨਾਨਕ ਦੀ ਅਵਤਾਰ ਦਿਵਸ ਵਿਸਾਖ ਦਾ ਹੋਣ ਦੀ ਮਾਨਤਾ ਦੇ ਸਬੂਤ ਤਾਂ ਮਿਲਦੇ ਹਨ, ਪਰ ਕੱਤਕ ਵਿਚ ਮਨਾਏ ਜਾਣ ਦਾ ਕੋਈ ਸਬੂਤ ਨਹੀਂ ਮਿਲਿਆ। ਇਹ ਖ਼ਜ਼ਾਨ ਸਿੰਘ ਦੇ ਖ਼ਾਲੀ ਖ਼ਜ਼ਾਨੇ 'ਚੋਂ ਛੱਡੀ ਸ਼ੁਰਲੀ ਹੈ। ਡੇਰਾ ਬਾਬਾ ਨਾਨਕ ਦੇ ਨਿਵਾਸੀ ਅਤੇ ਗੁਰੂ ਬੰਸ ਦੇ ਰੁਕਨ ਬਾਬਾ ਸੁਖਬਾਸੀ ਦੀ ਕਾਵਿ-ਬੱਧ ਪਰਮਾਣਕ ਗਵਾਹੀ, ਜਿਸ ਦਾ ਹਵਾਲਾ ਪਿੱਛੇ ਦਿੱਤਾ ਜਾ ਚੁੱਕਾ ਹੈ, ਖ਼ਜ਼ਾਨ ਸਿੰਘ ਦੇ ਮੱਤ ਨੂੰ ਝੁਠਲਾਉਣ ਲਈ ਕਾਫ਼ੀ ਹੈ।

---

1. *ibid.*, pp. 49-50.
2. *ibid.*, pp. 49-50.
3. *History and Philosophy of the Sikh Religion*, Patiala (reprint 1970), Vol. I, pp. 11-34.

ਖ਼ਜ਼ਾਨ ਸਿੰਘ ਦੇ ਇਸ਼ਾਰੇ ਨੂੰ ਆਧਾਰ ਬਣਾ ਕੇ ਕਲਿਆਣ ਦਾਸ ਉਦਾਸੀ,[1] ਈਸ਼ਰ ਸਿੰਘ ਨਾਰਾ,[2] ਤੇ ਅੱਗੋਂ ਗੁਰਚਰਨ ਸਿੰਘ ਔਲਖ[3] ਨੇ, ਹੰਦਾਲੀ ਮਿੱਥ ਨੂੰ ਨਵਾਂ ਰੂਪ ਦੇ ਕੇ ਲੱਖਮੀ ਚੰਦ ਨਾਲ ਜੋੜ ਦਿੱਤਾ। ਉਨ੍ਹਾਂ ਅਨੁਸਾਰ ਸੰਮਤ 1582 ਵਿਚ ਲੱਖਮੀ ਚੰਦ ਨੇ ਗੁਰੂ ਨਾਨਕ ਦੀ ਪਹਿਲੀ ਸਾਖੀ ਲਿਖੀ ਜਿਸ ਵਿਚ ਜਨਮ ਦਿਵਸ ਕੱਤਕ ਦੀ ਪੂਰਨਮਾਸ਼ੀ ਦਾ ਲਿਖਿਆ ਹੋਇਆ ਸੀ, ਪਿੱਛੋਂ ਹੰਦਾਲੀਆਂ ਨੇ ਆਪਣੀ *ਜਨਮ ਸਾਖੀ ਬਾਲਾ* ਵਿਚ ਅਨੁਕੂਲ ਲਿਆ ਅਤੇ ਲਿਖਣ ਦਾ ਸੰਮਤ ਨਹੀਂ ਬਦਲਿਆ। ਚਤੁਰ-ਵਿੱਦਿਆ ਅਤੇ ਮਾਅਰਕੇਬਾਜ਼ੀ ਦੇ ਇਨ੍ਹਾਂ ਮਾਹਰਾਂ ਨੇ ਸਰੋਤ ਬਣਾਇਆ ਹੈ ਬਾਬਾ ਸ੍ਰੀ ਚੰਦ ਦੀ ਜਨਮ ਸਾਖੀ ਨੂੰ ਜਿਸ ਵਿਚ ਦਰਜ ਹੈ:

> 'ਸਾਹਿਬ ਲਖਮੀ ਚੰਦ ਸੁਰ ਗਿਆਨੀ। ਸਭ ਕੁਛ ਲਿਖ ਲਈ ਹੈ ਗੁਰਬਾਨੀ।
> ਕਰ ਪੋਥੀ ਇਕੱਤਰ ਬਣਾਈ। ਪਹਿਲੇ ਗੁਰੂ ਸ੍ਰੀ ਚੰਦ ਤੇ ਸੁਣਾਈ।[4]

ਲੱਖਮੀ ਚੰਦ ਵੱਲੋਂ ਲਿਖੀ ਗੁਰਬਾਣੀ ਦੀ ਪੋਥੀ ਨੂੰ "ਪਹਿਲੀ ਸਾਖੀ", ਜਿਸ ਵਿਚ ਲਿਖਣ ਦੇ ਸੰਮਤ ਅਤੇ ਅਵਤਾਰ ਦਿਵਸ ਦਾ ਦਰਜ ਹੋਣਾ ਤੇ ਫਿਰ ਇਸ ਸਾਖੀ ਨੂੰ ਪਿਰਥੀ ਚੰਦ ਵੱਲੋਂ ਵਿਗਾੜਿਆ ਜਾਣਾ ਮੰਨਣਾ ਚਿਤ-ਭਰਮ ਵਾਲੇ ਕਲਪਣਾ-ਚਿਤਰ ਹਨ, ਜਿਨ੍ਹਾਂ ਨੂੰ ਕੂੜ ਉਪਜਾਊ ਖੋਜੀਆਂ ਵੱਲੋਂ ਸੱਚੀ ਖੋਜ ਦੇ ਤੌਰ 'ਤੇ ਪਰੋਸਿਆ ਜਾ ਰਿਹਾ ਹੈ। ਲੱਖਮੀ ਚੰਦ ਦਾ, ਗੁਰੂ ਪੁੱਤਰ ਹੋਣ ਕਾਰਨ ਆਪਣੇ ਪਿਤਾ ਅਤੇ ਭਰਾ ਦੀ ਜਨਮ ਮਿਤੀ ਤੋਂ ਭਲੀਭਾਂਤ ਜਾਣੂ ਹੋਣਾ ਪਰਮਾਣ ਹੈ, ਪਰ ਲਿਖਤ ਕਿਥੇ ਹੈ? ਇਸੇ ਖ਼ਾਨਦਾਨ ਦੀ ਦਸਵੀਂ ਪੀੜ੍ਹੀ ਬਾਬਾ ਸੁਖਬਾਸੀ ਨੇ *ਨਾਨਕ ਬੰਸ ਪ੍ਰਕਾਸ* ਵਿਚ ਜੋ ਮਿਤੀਆਂ ਦਿੱਤੀਆਂ ਹਨ, ਉਹ ਪਰਮਾਣਕ ਹੋਣ ਦੇ ਨਾਲ-ਨਾਲ ਸੰਮਤ 1872 (1815 ਈ.) ਦਾ ਲਿਪੀਬੱਧ ਸਬੂਤ ਹੈ।

ਹੰਦਾਲ-ਕਿਆਂ ਦੀ ਜਾਣ ਬੁੱਝ ਕੇ ਬਾਬੇ ਸਬੰਧੀ ਹਰ ਕਿਸਮ ਦੀ ਘੜਮੱਸ ਪੈਦਾ ਕਰਨ ਦੇ ਉਦੇਸ਼ ਨਾਲ ਸਿਰਜੀ ਮਿੱਥਕ ਮਿਤੀ ਨੂੰ ਬਾਬੇ ਦੇ ਸਪੁੱਤਰ ਲੱਖਮੀ ਚੰਦ ਦੀ ਲਿਖਤ ਨਾਲ ਸਬੰਧਤ ਕਰਨ ਵਾਲੇ, ਜਾਂ ਆਦਿ-ਕਾਲ ਤੋਂ ਡੇਰਾ ਬਾਬਾ ਨਾਨਕ ਵਿਚ ਇਸੇ ਦਿਨ ਦਾ ਅਵਤਾਰ ਪੁਰਬ ਮਨਾਏ ਜਾਣ ਦਾ ਕੂੜ ਥੱਪਣ ਵਾਲਿਆਂ ਵਿੱਚੋਂ ਵੱਧ ਕਿਸ ਨੂੰ ਰੋਇਆ ਜਾਏ? ਫ਼ੈਸਲਾ ਕਰਨਾ ਮੁਸ਼ਕਲ ਹੈ।

ਅਕੱਟ ਤੱਥ ਇਹ ਹੈ ਕਿ ਡੇਰਾ ਬਾਬਾ ਨਾਨਕ ਦੀ ਪਰਵਾਰਕ ਪਰੰਪਰਾ ਵਿਸਾਖ ਸੁਦੀ 3 ਦੀ ਹੈ। ਜਦੋਂ ਬਾਬਾ ਸੁਖਬਾਸੀ ਆਪਣੀ ਰਚਨਾ ਕਰ ਰਹੇ ਸਨ ਮੁਫ਼ਤੀ ਅਲੀ-ਉਦ-ਦੀਨ ਸਿੱਖ ਮੱਤ ਬਾਰੇ ਜਾਣਕਾਰੀ ਇਕੱਤਰ ਕਰਨ ਲਈ ਡੇਰਾ ਬਾਬਾ ਨਾਨਕ ਆਇਆ। ਉਸ ਨੂੰ ਜੋ ਲਿਖਤੀ ਜਨਮ ਸਾਖੀ ਮੁਹੱਈਆ ਕਰਵਾਈ ਗਈ, ਉਹ ਸੀ, *ਸਾਖੀ ਮਹਲੁ ਪਹਿਲੇ ਕੀ*, ਜਿਸ ਦੇ ਆਧਾਰ 'ਤੇ ਉਸ ਨੇ *ਇਬਰਤਨਾਮਾ* ਦੀ ਸਿਰਜਣਾ ਕੀਤੀ। ਇਹੋ ਡੇਰਾ ਬਾਬਾ ਨਾਨਕ ਦੇ ਬੇਦੀ ਖ਼ਾਨਦਾਨ ਦਾ ਪਰਵਾਰਕ ਵਿਰਸਾ ਹੈ,

---

1. *ਸੱਚੀ ਖੋਜ*, ਪਹਿਲਾ ਭਾਗ, 1960, ਪੰਨੇ 173-308, ਦੂਜਾ ਭਾਗ, 1961 ਈ., ਪੰਨੇ 12-28.
2. *ਵੈਸਾਖ ਨਹੀਂ ਕੱਤਕ*, ਦਿੱਲੀ 1970, ਪੰਨਾ 23.
3. *ਕਿਰਤੋਕਤ*, ਪੰਨੇ 11-32.
4. *ਵੈਸਾਖ ਨਹੀਂ ਕੱਤਕ*, ਦਿੱਲੀ 1970, ਪੰਨੇ 21-22.
   — ਗੁਰਚਰਨ ਸਿੰਘ ਔਲਖ, *ਕਿਰਤੋਕਤ*, ਪੰਨਾ 41.

ਜੋ ਵਿਸਾਖ ਸੁਦੀ 3 ਨੂੰ ਬਾਬੇ ਦਾ ਜਨਮ ਦਿਵਸ ਅਤੇ ਕੱਤਕ ਦੀ ਪੂਰਨਮਾਸ਼ੀ ਨੂੰ ਬਾਬਾ ਸ੍ਰੀ ਚੰਦ ਦਾ ਆਗਮਨ ਦਿਹਾੜਾ ਪਰਵਾਨ ਕਰਦਾ ਹੈ।[1]

ਦਿੱਲੀ ਵਾਲੇ ਪਿਆਰੇ ਲਾਲ ਬੇਦੀ ਵਾਲੀ *ਜਨਮ ਸਾਖੀ, ਬਾਲਾ-3* ਰੂਪਾਂਤਰ, ਹੰਦਾਲੀਆਂ ਦੀ ਪਲਾਂਟ ਕਰਵਾਈ ਵਰਾਸਤ ਹੈ। ਹੁਣ, ਉਹ ਬਾਲਾ ਪ੍ਰਸਤ ਲਾਬੀ ਦਾ ਇਕ ਥੰਮ ਤਾਂ ਜ਼ਰੂਰ ਹੋਣਗੇ, ਪਰ ਉਹ ਆਪਣੀ 'ਵਿਰਾਸਤ' ਕਿਸੇ ਨੂੰ ਵਿਖਾਉਂਦੇ ਨਹੀਂ।[2] ਕਾਰਨ ? ਸਪੱਸ਼ਟ ਹੈ, ਹੰਦਾਲੀਆਂ ਨੇ ਇਸ ਵਿਚ ਉਨ੍ਹਾਂ ਦੇ ਬਜ਼ੁਰਗਾਂ ਨੂੰ ਨੈਤਕਤਾ ਦੇ ਤਲ ਉੱਤੇ ਰੱਜ ਕੇ ਅਪਮਾਨਤ ਕੀਤਾ ਹੋਣ ਕਰ ਕੇ ਸ਼ਰਮ ਆਉਂਦੀ ਹੋਏਗੀ, ਕੀ ਵਿਖਾਉਣ ? ਖ਼ਜ਼ਾਨ ਸਿੰਘ ਨੇ ਆਪਣੀਆਂ ਦੋਸ਼ਪੂਰਨ ਦਲੀਲਾਂ ਦੇ ਆਧਾਰ 'ਤੇ ਸਿੱਟਾ ਇਹ ਕੱਢਿਆ ਸੀ ਕਿ ਗੁਰੂ ਨਾਨਕ ਦੀ ਜਨਮ ਮਿਤੀ ਕੱਤਕ ਦੀ ਪੂਰਨਮਾਸ਼ੀ ਦੇ ਵਿਰੁੱਧ ਕੋਈ ਭਰੋਸੇਯੋਗ ਸਾਫ਼ ਗਵਾਹੀ ਨਹੀਂ। ਉਹ ਆਪ ਤਾਂ ਹੁਣ ਹਨ ਨਹੀਂ, ਕੀ ਉਸ ਦੇ ਪਾਛੂ ਹੁਣ, ਕੱਤਕ ਦੀ ਪੂਰਨਮਾਸ਼ੀ ਦੇ ਹੱਕ ਵਿਚ ਕੋਈ ਭਰੋਸੇਯੋਗ ਦਸਤਾਵੇਜ਼ੀ ਗਵਾਹੀ ਭੁਗਤਾ ਸਕਦੇ ਹਨ ?

## ਪਰੰਪਰਾ ਵਿਚ ਕੱਤਕ ਪੂਰਨਮਾਸ਼ੀ ਦਾ ਪਰਵੇਸ਼

ਕੱਤਕ ਦੀ ਪੂਰਨਮਾਸ਼ੀ ਵਾਲੀ ਮਿਤੀ ਨੂੰ *ਜਨਮ ਸਾਖੀ ਬਾਲਾ* ਰਾਹੀਂ ਸਾਖੀ ਪਰੰਪਰਾ ਵਿਚ ਦਾਖ਼ਲਾ ਮਿਲਿਆ। ਪਹਿਲੀ ਵਾਰ 1655-59 ਈ. ਵਿਚ ਪ੍ਰਗਟ ਹੋਈ ਇਹ ਮਿਤੀ ਪਿੱਛੋਂ ਲਿਖੀ ਗਈ ਹਰ 'ਜਨਮ ਸਾਖੀ' ਜਾਂ 'ਗੁਰ ਬਿਲਾਸ' ਵਿਚ ਪਰਵੇਸ਼ ਕਰ ਗਈ; ਮਿਹਰਾਂ ਸੰਤੋਖ ਸਿੰਘ ਦੀ ਗ਼ੈਬਦਾਨੀ ਦੀਆਂ। ਬਾਬਾ ਸ੍ਰੀ ਚੰਦ ਦੀ ਜਨਮ ਮਿਤੀ ਦੇ ਗੁਰੂ ਨਾਨਕ ਨਾਲ ਜੁੜ ਜਾਣ ਬਾਰੇ ਪਿਆਰ ਸਿੰਘ ਨੂੰ ਵੀ ਟਪਲਾ ਲੱਗਾ ਹੈ। ਉਨ੍ਹਾਂ ਦੀ ਰਾਏ ਹੈ ਕਿ *ਜਨਮ ਸਾਖੀ ਬਾਲਾ* ਦੇ ਕਰਤਾ ਨੇ ਕਿਸੇ ਭੁਲੇਖੇ ਵਿਚ ਇਹ ਗੁਰੂ ਨਾਨਕ ਦੇ ਨਾਂ ਨਾਲ ਜੋੜ ਦਿੱਤੀ।[3] ਜਨਮ ਪੱਤ੍ਰੀ ਮੰਗਵਾਏ ਜਾਣ ਵਾਲੀ ਰਵਾਇਤ ਦੇ ਹੁੰਦਿਆਂ ਉਸ ਵਿਚ ਭੁਲੇਖੇ ਨਾਲ ਦਿੱਤੀ ਗਈ ਜਾਣਕਾਰੀ ਵਾਲੀ ਸੰਭਾਵਨਾ ਹੋ ਸਕਣ ਦਾ ਵੀ ਉਨ੍ਹਾਂ ਵੇਰਵਾ ਪਾਇਆ ਹੈ।[3] ਹੱਕ-ਸੱਚ ਨਿਆਰਨ ਲਈ ਇਸ ਮਸਲੇ ਦੀ ਬਰੀਕੀ ਨਾਲ ਜਾਂਚ ਕੀਤੀ ਜਾਣੀ ਜ਼ਰੂਰੀ ਲੱਗਦੀ ਹੈ। ਪਾਠ-ਵਿਗਿਆਨਕ ਵਿਸ਼ਲੇਸ਼ਨ ਤੋਂ ਪ੍ਰਾਪਤ ਹੋਏ ਸਿੱਟੇ ਦੱਸਦੇ ਹਨ ਕਿ ਤਥਾ-ਕਥਿਤ ਜਨਮ ਪੱਤ੍ਰੀ ਮੰਗਵਾਏ ਜਾਣ ਵਾਲਾ ਪ੍ਰਸੰਗ ਬਾਲਾ ਸਾਖੀਕਾਰ ਦੀ ਆਪਣੀ ਘਿਰਨਾਜਨਕ ਰਚਨਾ ਦੀ ਭਰੋਸੇਯੋਗਤਾ ਅਤੇ ਮਾਨਤਾ ਯਕੀਨੀ ਬਣਾਉਣ ਲਈ ਪਿੱਛੋਂ-ਸੁੱਝੀ ਦੇ ਤੌਰ 'ਤੇ ਬਾਅਦ ਦੀ ਘੜੀ ਅਤੇ ਜੋੜੀ ਘਾੜਤ ਹੈ। ਇਸ ਹੰਦਾਲੀ ਬਾਲਾ ਬਲੱਫ਼ ਦਾ ਪੋਲ ਬੜੀ ਆਸਾਨੀ ਨਾਲ ਖੁੱਲ੍ਹ ਜਾਂਦਾ ਹੈ, ਜੇਕਰ ਕਰਤਾਰਪੁਰ ਦੇ ਵਸੇਬੇ ਤੋਂ ਬਾਅਦ ਸਾਰੇ ਬੇਦੀ ਪਰਵਾਰ ਦਾ ਇਥੇ ਆ ਵੱਸਣ ਦੇ ਤੱਥ ਨੂੰ ਧਿਆਨ ਵਿਚ ਰੱਖਿਆ ਜਾਏ। ਕਰਤਾਰਪੁਰ ਵਸਾਏ ਜਾਣ ਦਾ ਜ਼ਿਕਰ *ਜਨਮ ਸਾਖੀ ਬਾਲਾ* ਨਹੀਂ ਕਰਦੀ ਕਿਉਂਕਿ ਹਰ ਕਿਸਮ ਦਾ ਉਲਝੇਵਾਂ ਸਾਖੀ ਪਰੰਪਰਾ ਵਿਚ ਦਾਖ਼ਲ ਕਰਨਾ ਹੰਦਾਲੀ

---

1. ਵੇਖੋ, *ਮਸਤੀ ਦਾ ਨਮਾਜ਼ੀ*, ਪਟਿਆਲਾ 1999, ਪੰਨੇ 76-82.
2. *ਆਦਿ ਸਾਖੀਆਂ*, ਲੁਧਿਆਣਾ 1983, ਪੰਨਾ 82.
3. *ਉਹੀ*, ਪੰਨਾ 88.

ਯੋਜਨਾ ਦਾ ਪਰਮ ਮਨੋਰਥ ਸੀ। ਇਸ ਲਈ ਕਲਪਤ ਬਾਲਾ ਸੰਧੂ ਨੂੰ ਤਲਵੰਡੀ ਨਾਲ ਜੋੜਿਆ ਗਿਆ ਅਤੇ ਓਥੋਂ ਜਨਮ ਪੱਤ੍ਰੀ ਢੂੰਡ ਕੇ ਲਿਆਉਣ ਵਾਲਾ ਉਸ਼ਟੰਡ ਸਿਰਜਿਆ, ਸਾਰੇ ਪਰਵਾਰ ਵਿੱਚੋਂ ਚਾਚੇ ਲਾਲੂ ਦੇ ਜਿਉਂਦੇ ਜਾਗਦੇ ਹੋਣ ਅਤੇ ਕਈ ਦਿਨਾਂ ਦੀ ਭਾਲ ਉਪਰੰਤ ਜਨਮ ਪੱਤ੍ਰੀ ਹੱਥ ਆਉਣ ਦੇ ਵਾਹਿਆਤ ਨੌਟੰਕੀ ਵੇਰਵੇ ਦਰਜ ਹੋਏ, ਅਤੇ ਰਾਤੋ-ਰਾਤ ਪੱਤ੍ਰੀ ਵਾਲਾ ਟੇਵਾ ਜਨਮ-ਸਾਖੀ ਦਾ ਰੂਪ ਧਾਰ ਗਿਆ।

*ਜਨਮ ਸਾਖੀ ਬਾਲਾ* ਦਾ ਸਾਖੀਕਾਰ ਗੋਰਖ ਦਾਸ, ਏਡਾ ਸਿੱਧੜ ਨਹੀਂ, ਜਿੱਡਾ ਉਸ ਦੇ ਹੋਣ ਦੀ ਸੰਭਾਵਨਾ ਪਿਆਰ ਸਿੰਘ ਹੋਰਾਂ ਜ਼ਾਹਰ ਕੀਤੀ ਹੈ; 'ਸਹਜ ਕੁਸਹਜ' ਵਾਲੀ ਆਖ਼ਰੀ ਸਾਖੀ ਤੋਂ ਉਸ ਦੇ ਛਟਿਆ ਲਾਹੌਰੀਆ ਹੋਣ ਦਾ ਆਭਾਸ ਹੁੰਦਾ ਹੈ, ਜੋ ਹਰ ਅਸੰਭਵ ਨੂੰ ਵਿਸਾਹਯੋਗ ਸੰਭਵ ਬਣਾ ਸਕਣ ਦੀ ਪੁੱਠੀ-ਯੋਗਤਾ ਦਾ ਮਾਲਕ ਸੀ; ਜਿਸ ਦੇ ਵਿਛਾਏ ਮਾਇਆ ਜਾਲ ਤੋਂ ਨਾ ਭੋਲੇ ਸਿੱਖ ਗਰੰਥਕਾਰ ਬਚ ਸਕੇ, ਨਾ ਜੱਜ ਨਾ ਡਾਕਟਰੇਟ ਵਰਗੀ ਉੱਚ ਯੋਗਤਾ ਦੇ ਧਾਰਨਹਾਰੇ ਵਿਦਵਾਨ, ਜਿਨ੍ਹਾਂ ਦਾ ਗਿਆਨ ਪ੍ਰਬੰਧ ਕੇਵਲ ਅੱਖਰਾਂ ਦੀ ਪਹਿਚਾਣ ਤਕ ਸੀਮਤ ਰਿਹਾ। ਵਿਸਾਖ ਸੁਦੀ 3 ਨੂੰ ਕੱਤਕ ਦੀ ਪੂਰਨਮਾਸ਼ੀ ਬਣਾ ਦੇਣ ਦਾ ਮਾਅਰਕਾ, ਗੋਰਖ ਦਾਸ, ਨੇ ਸਰਪ੍ਰਸਤਾਂ ਵੱਲੋਂ ਮਿਲੇ ਦਿਸ਼ਾ-ਨਿਰਦੇਸ਼ ਮੁਤਾਬਕ ਹਰ ਪਾਸੇ ਭੰਬਲਭੂਸਾ ਪਾਉਣ ਦੀ ਗਿਣੀ ਮਿਥੀ ਚਾਲ ਅਨੁਸਾਰ ਹੀ ਮਾਰਿਆ। ਉਸ ਦੀ ਸਰੋਤ ਸਮੱਗਰੀ ਵਿਚ *ਸਾਖੀ ਮਹਲੁ ਪਹਿਲੇ ਕੀ*, *ਆਦਿ ਸਾਖੀਆਂ* ਅਤੇ ਮਿਹਰਵਾਨ ਦੀ ਰਚਨਾ ਸ਼ਾਮਲ ਸੀ, ਜੋ ਸਪੱਸ਼ਟ ਰੂਪ ਵਿਚ ਬਾਬੇ ਦਾ ਅਵਤਾਰ ਦਿਵਸ ਵਿਸਾਖ ਸੁਦੀ 3 ਦਾ ਦੱਸਦੀਆਂ ਹਨ। ਲਿਖਤੀ ਸਬੂਤ ਹਾਜ਼ਰ ਹਨ:

(i) *ਆਦਿ ਸਾਖੀਆਂ* ਦਾ ਪਾਠ ਹੈ:

> [1]ਨਾਨਕ ਕਹਿਆ॥ ਹੇ ਪੰਡਿਤ॥ ਉਸ ਸਾਹਿਬ ਕਾ ਐਸਾ ਡਰੁ ਹੈ ਸੋ ਮੇਰੀ ਦੇਹੀ ਭੈਮਾਨ ਹੋਇ ਰਹੀ ਹੈ॥ ਜੋ ਈਹਾਂ ਖਾਨ ਸੁਲਤਾਨ ਕਹਾਇਦੇ ਹੈਨਿ॥ ਸੋ ਸਭਿ ਮਰ ਖਾਕ ਹੋਇ ਜਾਨਗੇ॥ ਜਿਨ ਕਾ ਅਮਰੁ ਮੰਨੀਤਾ ਹੈ ਅਰੁ ਜਿਨ ਕੇ ਡਰੁ ਪ੍ਰਥਮੀ ਭੈਮਾਨ ਹੋਇ ਜਾਤੀ ਹੈ ਸੋ ਭੀ ਉਠਿ ਜਾਹਿਗੇ॥ ਸੁਣ ਹੇ ਪੰਡਿਤ ਮੈ ਕੂੜਾ ਨੇਹੁ ਕਿਸ ਸਿਉ ਕਰੀ ਅਸੀ ਭੀ ਉਠਿ ਜਾਹਿਗੇ॥ ਖਾਕੁ ਦਰ ਖਾਕੁ ਹੋਇ ਜਾਹਿਗੇ॥ ਤਿਸ ਕੀ ਬੰਦਗੀ ਕੀਜੈ ਉਹ ਛਡਾਇ ਲਏ ਇਸ ਸੰਸਾਰ ਸਿਉ ਕੂੜਾਵਾ ਨੇਹੁ ਕਿਆ ਕਰੀਐ॥ ਤਬ ਪੰਡਿਤ ਬਿਸਮਾਦ ਹੋਇ ਰਹਿਆਂ॥ ਪੰਡਿਤ ਕਹਿਆ ਨਾਨਕ ਤੇਰੇ ਆਤਮੇ ਆਵਦੀ ਹੈ ਸੋ ਕਰਿ॥[1]

*ਜਨਮ ਸਾਖੀ ਬਾਲਾ* ਵਿਚ ਪਾਠ:

> [2]ਨਾਨਕ ਕਹਿਆ॥ ਹੇ ਪੰਡਿਤ ਉਸ ਸਾਹਿਬ ਕਾ ਐਸਾ ਡਰੁ ਹੈ॥ ਸੋ ਮੇਰੀ ਦੇਹੀ ਭੈਮਾਨ ਹੋਇ ਰਹੀ ਹੈ॥ ਜੋ ਈਹਾਂ ਖਾਨ ਸੁਲਤਾਨ ਕਹਾਇਦੇ ਹੈ॥ ਸੋ ਸਭਿ ਮਰਿ ਖਾਕ ਹੋਇ ਜਾਨਗੇ॥ ਜਿਨ ਕਾ ਅਮਰੁ ਮੰਨੀਤਾ ਹੈ ਜਿਨ ਕੇ ਡਰੁ ਪ੍ਰਥਮੀ ਭੈਮਾਨ ਹੋਇ ਜਾਤੀ ਹੈ ਸੋ ਭੀ ਉਠਿ ਜਾਹਿਗੇ॥ ਖਾਕੁ ਦਰ ਖਾਕੁ ਹੋਇ ਜਾਹਿਗੇ॥ ਤਿਸ ਕੀ ਬੰਦਗੀ ਕੀਜੈ ਉਹੁ ਛਡਾਇ ਲਏ ਇਸ ਸੰਸਾਰ ਸਿਉ ਕੂੜਾ ਨੇਹੁ ਕਿਆ ਕਰੀਐ॥ ਤਬ ਪੰਡਿਤ ਬਿਸਮਾਦ ਹੋਇ ਰਹਿਆ॥ ਪੰਡਿਤ ਕਹਿਆ ਨਾਨਕ ਤੇਰੇ ਆਤਮੇ ਆਵਦੀ ਹੈ ਸੋ ਕਰਿ॥[2]

---

1. *ਉਹੀ*, ਪੰਨਾ 148.
2. *ਜਨਮ ਸਾਖੀ ਭਾਈ ਬਾਲਾ*, ਸੰਪਾ. ਗੁਰਬਚਨ ਕੌਰ, ਪਟਿਆਲਾ 1987, ਪੰਨਾ 176.

ਉਂਜ ਤਾਂ ਪਾਂਧੇ ਨਾਲ ਗੋਸਟ ਦਾ ਸਾਰਾ ਪਾਠ ਸਾਂਗੋਪਾਂਗ *ਆਦਿ ਸਾਖੀਆਂ* ਤੋਂ ਲਿਆ ਗਿਆ ਹੈ ਪਰ ਉਪਰੋਕਤ ਨਮੂਨੇ ਵਿਚ ਇਕ ਤੁਕ "ਸੁਣ ਹੋ ਪੰਡਿਤ ਮੈ ਕੂੜਾ ਨੇਹੁ ਕਿਸ ਸਿਉ ਕਰੀ ਅਸੀਂ ਭੀ ਉਠਿ ਜਾਹਿਗੇ" ਦੇ ਕਾਤਬੀ ਭੁਲੇਖੇ ਨਾਲ ਰਹਿ ਦੇ ਬਾਵਜੂਦ ਪਾਠਾਂ ਦੀ ਸਮਾਨਤਾ ਇਸ ਦੇ *ਆਦਿ ਸਾਖੀਆਂ* ਤੋਂ ਲਏ ਗਏ ਹੋਣ ਨੂੰ ਪਰਮਾਣਤ ਕਰਦੀ ਹੈ। 'ਬਿਸਮਾਦ' ਸ਼ਬਦ ਵਿਸ਼ੇਸ਼ ਧਿਆਨ ਮੰਗਦਾ ਹੈ। ਇਹ ਸ਼ਬਦੀ ਠੀਹਾ, *ਸਾਖੀ ਮਹਲੁ ਪਹਿਲੇ ਕੀ* ਵਿਚ ਵਰਤੇ 'ਹੈਰਾਨ' ਦਾ ਬਦਲ ਹੈ ਜੋ ਪਹਿਲੀ ਵਾਰ *ਆਦਿ ਸਾਖੀਆਂ* ਵਿਚ ਨਮੂਦਾਰ ਹੋਇਆ, ਇਸ ਦਾ ਬਾਲਾ ਸਾਖੀ ਦੇ ਪਾਠ ਵਿਚ ਆਉਣ ਦਾ ਅਰਥ ਹੈ ਕਿ ਇਸ ਦੇ ਲੇਖਕ ਕੋਲ *ਆਦਿ ਸਾਖੀਆਂ* ਵਾਲਾ ਨੁਸਖ਼ਾ ਮੌਜੂਦ ਸੀ ਜਿਸ ਤੋਂ ਉਹ ਨਕਲ ਕਰ ਰਿਹਾ ਹੈ। *ਆਦਿ ਸਾਖੀਆਂ* ਵਿਚ ਜਨਮ ਮਿਤੀ ਵਿਸਾਖ ਸੁਦੀ 3 ਵੀ ਤਾਂ ਦਰਜ ਸੀ! ਕੀ ਉਹ ਭੁਲੇਖੇ ਨਾਲ ਰਹਿ ਗਈ? ਗੋਰਖ ਦਾਸ ਦੀ ਗੋਰਖ-ਵਿੱਦਿਆ ਜਿਸ ਦਾ ਪਰਦਰਸ਼ਨ *ਜਨਮ ਸਾਖੀ ਬਾਲਾ* ਵਿਚ ਹਰ ਥਾਂ ਹੋਇਆ ਮਿਲਦਾ ਹੈ, ਦੇ ਮੱਦੇਨਜ਼ਰ ਅਜੇਹੀ ਸੰਭਾਵਨਾ ਮੰਨਣ ਯੋਗ ਨਹੀਂ। ਇਹ ਉਸ ਦੀ ਚਤਰ ਵਿੱਦਿਆ ਦਾ ਚਮਤਕਾਰ ਹੈ।

(ii) ਅਗਲੀ ਮਿਸਾਲ ਪਟਨ ਦੇ ਸੇਖ਼ ਬਰਾਹਮ ਨਾਲ ਗੋਸਟ ਵਿੱਚੋਂ।

ਸੇਖ਼ ਬਰਾਹਮ ਨਾਲ ਗੋਸਟ *ਸਾਖੀ ਮਹਲੁ ਪਹਿਲੇ ਕੀ* ਦੇ ਲੇਖਕ ਸੀਹੇਂ ਦੀ ਬੇਨਜ਼ੀਰ ਰਚਨਾ ਹੈ ਜਿਸ ਨੂੰ ਸਮੁੱਚੀ ਸਾਖੀ ਪਰੰਪਰਾ ਵਿਚ ਅਨੁਕੂਲਿਆ, ਨਕਲਾਇਆ ਅਤੇ ਵਿਸਤਾਰ ਕੇ ਵਰਤਿਆ ਗਿਆ, ਸਣੇ *ਆਦਿ ਸਾਖੀਆਂ* ਦੇ ਜਿਸ ਦੀ ਸਮੱਗਰੀ ਦੀ ਗੋਰਖ ਦਾਸ ਨੇ *ਜਨਮ ਸਾਖੀ ਬਾਲਾ* ਵਿਚ ਭਰਪੂਰ ਵਰਤੋਂ ਕੀਤੀ, ਪਰ ਸੇਖ਼ ਬਰਾਹਮ ਨਾਲ ਗੋਸਟ ਦੇ ਪਾਠ ਲਈ ਉਹ ਇਸ 'ਤੇ ਨਿਰਭਰ ਨਾ ਹੋ ਸਕਿਆ ਕਿਉਂਕਿ ਇਹ ਕਾਫ਼ੀ ਛਾਂਗ-ਛੰਗਾਈ ਕਰ ਕੇ ਅਨੁਕੂਲਿਆ ਗਿਆ ਸੀ। ਪਾਠ-ਵਿਗਿਆਨਕ ਵਿਸ਼ਲੇਸ਼ਨ ਦੱਸਦਾ ਹੈ ਕਿ ਮਿਹਰਵਾਨ ਦੀ ਰਚਨਾ *ਪੋਥੀ ਸਚੁ ਖੰਡ* ਵਾਲੇ ਵਿਸਤਾਰਤ ਪਾਠ ਦਾ ਮੂਲ ਆਧਾਰ ਅਤੇ *ਜਨਮ ਸਾਖੀ ਬਾਲਾ* ਦਾ ਪਾਠ ਕਿਸੇ ਇੱਕੋ ਸਰੋਤ ਤੋਂ ਆਏ ਹਨ, ਜੋ *ਸਾਖੀ ਮਹਲੁ ਪਹਿਲੇ ਕੀ* ਦੇ ਸਿਲਸਿਲੇ ਨਾਲ ਸਬੰਧਤ ਸੀ। ਸੰਭਵ ਹੈ ਇਹ ਨੁਸਖ਼ਾ *ਪੋਥੀ ਸਚੁ ਖੰਡ* ਦੇ ਲਿਖਾਰੀ ਕੇਸੋ ਦਾਸ ਵੱਲੋਂ ਵਰਤੇ ਜਾਣ ਉਪਰੰਤ ਗੋਰਖ ਦਾਸ ਕੋਲ ਪਹੁੰਚਿਆ ਹੋਵੇ। ਜਦੋਂ *ਜਨਮ ਪਤ੍ਰੀ ਬਾਲਾ* ਲਿਖੀ ਜਾ ਰਹੀ ਸੀ, ਕੇਸੋ ਦਾਸ, ਮਿਹਰਵਾਨ ਸਿਲਸਿਲੇ ਦੀਆਂ ਅਖ਼ੀਰਲੀਆਂ ਪੋਥੀਆਂ ਦੀ ਤਿਆਰੀ ਵਿਚ ਲੱਗਿਆ ਹੋਇਆ ਸੀ। (ਰੰਘੜੀ ਵਾਲੀ ਸਾਖੀ ਗੋਰਖ-ਕੇਸੋ-ਚੈਨਲ ਰਾਹੀਂ ਉਸ ਵਿਚ ਪਰਵੇਸ਼ ਕਰ ਸਕੀ) ਗੋਸਟੀ ਦੇ ਸਿਰੇ 'ਤੇ ਕੁਢਵੀਂ ਥਾਂ ਦਿੱਤੇ ਸੰਖੇਪ ਮੰਗਲ ਤੋਂ ਵੀ ਇਸ ਦੇ ਕਿਤੋਂ ਬਾਹਰੋਂ ਆਏ ਹੋਣ ਦਾ ਸੰਕੇਤ ਮਿਲਦਾ ਹੈ। ਮੁਲਾਹਜ਼ੇ ਲਈ ਪਾਠ ਸਮਾਨਤਾ ਦੀ ਉਦਾਹਰਨ ਹਾਜ਼ਰ ਹੈ, 'ਰੂਪੈ ਕਾਮੈ ਦੋਸਤੀ' ਸ਼ਬਦ ਦਾ ਪਰਮਾਰਥ:

> [1]ਤਿਸ ਕਾ ਪਰਮਾਰਥ॥ ਜਿ ਏ ਸੇਖ ਜੀ ਜਿਉ ਰੂਪੈ ਤੈ ਕਾਮੈ ਕਉ ਮਹਬਤ ਹੈ ਤਿਉ ਭੁਖੇ ਅਤੇ ਸੁਦੇ ਨੁ ਮਹਬਤ ਹੈ ਜਿਉ ਊਘੈ ਅਤੈ ਨਿਹਾਲੀ ਸਿਹਜਾ ਨੂ ਮਹਬਤ ਹੈ॥ ਤਿਉ ਖੁਦਾਇ ਦਿਆਂ ਬੰਦਿਆਂ ਨੂ ਖੁਦਾਏ ਦੇ ਨਾਵੈ ਨਾਲ ਮੁਹਬਤ ਹੈ॥ ਉਨਾ ਨੂ ਖੁਦਾਇ ਦੀਆਂ ਗਲਾਂ ਇਉਂ ਸੋਹਦੀਆਂ ਹੈਨਿ ਜਿਉ ਕਾਮ ਨੂ ਰੂਪ ਸੋਹਦਾ ਹੈ॥[1]

---

1. *ਉਹੀ*, ਪੰਨਾ 444.

ਇਸ ਦਾ *ਪੋਥੀ ਸਚੁ ਖੰਡ* ਵਿਚ ਪਾਠ ਇਸ ਤਰ੍ਹਾਂ ਹੈ:

> [1]ਤਿਸ ਕਾ ਪਰਮਾਰਥ॥ ਤਬ ਗੁਰੂ ਬਾਬੈ ਨਾਨਕ ਜੀ ਕਹਿਆ ਜਿ ਏ ਸੇਖ ਜੀ ਜਿਉ ਰੂਪੈ ਤੈ ਕਾਮੈ ਨੂ ਮੁਹਬਤਿ ਹੈ॥ ਤਿਉ ਭੁਖੈ ਤੈ ਸਾਦੈ ਨੂ ਮਹਬਤਿ ਹੈ॥ ਜਿਉ ਊਘੈ ਅਰੁ ਨਿਹਾਲੀ ਸਿਹਜਾ ਨੂ ਮਹਬਤਿ ਹੈ॥ ਤਿਉ ਸਾਹਿਬ ਦੇ ਨਾਵੈ ਨਾਲਿ ਸਾਹਿਬ ਦਿਆਂ ਦੀ ਮੁਹਬਤਿ ਹੈ॥ ਉਨਾ ਨੂ ਸਾਹਿਬ ਦੀਆਂ ਗਲਾਂ ਏਵੈ ਸੋਹਦੀਆਂ ਹੈਨਿ ਜਿਉ ਕਾਮੈ ਨੂ ਰੂਪ ਸੋਹਿਦਾ ਹੈ॥[1]

ਦੋਵਾਂ ਪਾਠਾਂ ਵਿਚ ਮੂਲ ਸ਼ਬਦ ਸੁਹਬਤ ਦੀ ਥਾਂ ਫ਼ਾਰਸੀ ਤੋਂ ਅਨਜਾਣ ਲਿਖਾਰੀ ਦੀ ਗ਼ਲਤੀ ਨਾਲ ਬਣਿਆਂ 'ਮੁਹਬਤ', ਸ਼ਬਦੀ ਠੀਹੇ ਦਾ ਕੰਮ ਕਰਦਾ ਹੈ ਜੋ ਇਨ੍ਹਾਂ ਦੇ ਇਕ-ਨਾੜੂਆ ਹੋਣ ਦਾ ਅਕੱਟ ਸਬੂਤ ਹੈ। *ਬੀ40* ਵਿਚ ਵੀ ਪਾਠ ਮੁਹਬਤ ਹੀ ਹੈ ਜੋ ਇਸ ਦੇ ਕਿਤੇ ਪਹਿਲੀਆਂ ਵਿਚ ਹੀ ਵਿਗੜ ਗਏ ਹੋਣ ਦਾ ਸੂਚਕ ਹੈ।[2] 'ਗੁਰੂ ਬਾਬੈ ਨਾਨਕ ਜੀ' ਅਤੇ 'ਖੁਦਾਇ' ਦੀ ਥਾਂ 'ਸਾਹਿਬ' ਮਿਹਰਵਾਨ ਦੀ ਟਕਸਾਲ ਦਾ ਬਦਲ ਹੈ। ਬਾਕੀ ਪਾਠ ਸਮਾਨ ਹੈ। ਮੁਕਾਬਲੇ ਵਿਚ *ਸਾਖੀ ਮਹਲੁ ਪਹਿਲੇ ਕੀ* ਦਾ ਰੱਖਣ ਨਾਲ ਪਾਠ-ਵਿਕਾਸ ਦਾ ਅੰਦਾਜ਼ਾ ਲਾਉਣ ਵਿਚ ਸਹੂਲਤ ਰਹੇਗੀ:

> ਸੇਖ ਜੀ ਜਿਉ ਕਾਮੈ ਅਤੈ ਰੂਪੈ ਨੋ ਸੁਹਬਤ ਹੈ॥ ਤਿਉ ਖੁਦਾਇ ਦਿਆ ਨੂ ਖੁਦਾਇ ਦੇ ਨਾਵੈ ਨਾਲਿ ਸੁਹਬਤਿ ਹੈ॥ ਜਿਉ ਊਘੇ ਤੇ ਲੇਫ ਨਿਹਾਲੀਆ ਨੂ ਸੁਹਬਤ ਹੈ॥ ਤਿਉ ਖੁਦਾਇ ਦਿਆ ਨੂ ਨਾਵੈ ਨਾਲਿ ਸੁਹਬਤਿ ਹੈ॥ ਉਨਾ ਨੂ ਖੁਦਾਇ ਦੀਆ ਗਲਾ ਵਿਉ ਸੁਹਾਵਦੀਆ ਹੈਨਿ ਜਿਉ ਰੂਪੇ ਕਾਮ ਸੁਹਾਵਦਾ ਹੈ॥ ਜਿਉ ਭੂਖੇ ਨੂ ਭੋਜਨੁ ਸੁਹਾਵਦਾ ਹੈ॥ ਜਿਉ ਲਬ ਨੂ ਮਾਲ ਸੁਹਾਵਦਾ ਹੈ॥ ਜਿਉ ਊਘੇ ਨੂ ਸਿਹਜਾ ਸੁਹਾਵਦੀ ਹੈ॥ ਤਿਉ ਖੁਦਾਇ ਦਿਆ ਨੂ ਖੁਦਾਇ ਦੀਆ ਗਲਾ ਸੁਹਾਵਦੀਆ ਹੈਨਿ॥ *(ਵੇਖੋ, ਮੂਲ ਪਾਠ)*

ਉੱਕਤ ਉਦਾਹਰਨ ਕਾਫ਼ੀ ਵਜ਼ਨਦਾਰ ਗਵਾਹੀ ਹੈ ਕਿ *ਜਨਮ ਸਾਖੀ ਬਾਲਾ* ਦੇ ਲੇਖਕ ਕੋਲ *ਸਾਖੀ ਮਹਲੁ ਪਹਿਲੇ ਕੀ* ਦਾ ਪਾਠ ਵੀ ਸੀ ਜਿਸ ਦਾ ਰਚਨਾ-ਕਾਲ ਹੈ, 1570-74ਈ. ਅਤੇ ਇਸ ਵਿਚ ਬਾਬੇ ਦਾ ਅਵਤਾਰ ਦਿਵਸ ਸਪੱਸ਼ਟ ਰੂਪ ਵਿਚ ਵਿਸਾਖ ਸੁਦੀ 3 ਦਰਜ ਹੈ। ਇਸ ਦੇ ਮੱਦੇ ਨਜ਼ਰ, ਸਾਡੇ ਕੋਲ ਕੋਈ ਕਾਰਨ ਨਹੀਂ ਬਚਦਾ, ਜਿਸ ਦੀ ਵਜ੍ਹਾ ਨਾਲ ਇਹ ਮੰਨਿਆ ਜਾਏ ਕਿ *ਜਨਮ ਸਾਖੀ ਬਾਲਾ* ਦਾ ਲਿਖਾਰੀ, ਬਾਬੇ ਦੇ ਅਵਤਾਰ ਦਿਵਸ ਤੋਂ ਅਨਜਾਣ ਸੀ ਜਾਂ ਸ੍ਰੀ ਚੰਦ ਦੇ ਜਨਮ ਦਿਵਸ ਵਾਲੀ ਸੂਚਨਾ ਉਸ ਨੂੰ ਜਨਮ ਪੱਤ੍ਰੀ ਦੀ ਢੂੰਡ ਵਿਚ ਮਿਲੀ ਅਤੇ ਉਸ ਨੇ ਇਸ ਨੂੰ ਅਭੋਲ ਹੀ ਬਾਬੇ ਨਾਲ ਜੋੜ ਦਿੱਤਾ, ਜਿਵੇਂ ਪਿਆਰ ਸਿੰਘ ਹੋਰਾਂ ਸੁਝਾਇਆ ਹੈ।[3]

*ਜਨਮ ਸਾਖੀ ਬਾਲਾ* ਦੇ ਲਿਖਾਰੀ ਨੇ, ਆਪਣੇ ਸਾਖੀ ਬਿਰਤਾਂਤ ਦੀ ਉਸਾਰੀ ਵਿਚ *ਸਾਖੀ ਮਹਲੁ ਪਹਿਲੇ ਕੀ* ਤੋਂ ਇਲਾਵਾ *ਆਦਿ ਸਾਖੀਆਂ* ਅਤੇ ਮਿਹਰਵਾਨੀ ਦੀ ਰਚਨਾ *ਪੋਥੀ ਸਚੁ ਖੰਡ* ਅਤੇ ਇਸ ਤੋਂ ਪਿਛਲੀਆਂ ਕਿਰਤਾਂ ਦੀ ਸਮੱਗਰੀ ਦੀ ਭਰਪੂਰ ਵਰਤੋਂ ਕਰਦਿਆਂ ਇਨ੍ਹਾਂ ਵਿਚ ਦਰਜ ਅਵਤਾਰ ਦਿਵਸ ਦੀ ਉਲੰਘਣਾ

---

1. *ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ*, ਸੰਪਾ. ਕਿਰਪਾਲ ਸਿੰਘ, ਅੰਮ੍ਰਿਤਸਰ 1962, ਭਾਗ ਪਹਿਲਾ, ਪੰਨਾ 493.
2. *ਕਿਰਤੋਕਤ*, ਅੰਮ੍ਰਿਤਸਰ 1989, ਪੰਨਾ 74.
3. *ਕਿਰਤੋਕਤ*, ਪੰਨੇ 88-89.

ਕਿਉਂ ਕੀਤੀ ? ਬਾਬੇ ਦੇ ਸਪੁੱਤਰ ਦੀ ਜਨਮ ਮਿਤੀ ਬਾਬੇ ਨਾਲ ਕਿਸ ਗ਼ਰਜ਼ ਨਾਲ ਜੋੜੀ ? ਜਿਸ ਮੰਦਭਾਵਨਾ ਜਾਂ ਮਾੜੇ ਇਰਾਦੇ ਨਾਲ ਲਾਲਾ-ਬਾਲਾ-ਬਿਧੀਆ ਗੁੱਟ ਨੇ ਇਹ ਸਾਖੀ ਤਿਆਰ ਕਰਵਾਈ, ਉਸ ਤੋਂ ਸਹਿਜੇ ਅਨੁਮਾਨ ਲਾਇਆ ਜਾ ਸਕਦਾ ਹੈ ਕਿ ਜਨਮ ਮਿਤੀਆਂ ਰਲਗੱਡ ਕਰਨ ਲਈ ਲਿਖਾਰੀ ਨੂੰ ਉਨ੍ਹਾਂ ਦਾ ਦਿਸ਼ਾ-ਨਿਰਦੇਸ਼ ਹੋਵੇਗਾ। ਇਸ ਨੂੰ ਅਚੇਤ ਜਾਂ ਅਭੋਲ ਹੋਈ ਗ਼ਲਤੀ ਨਹੀਂ ਮੰਨਿਆ ਜਾ ਸਕਦਾ।

## ਖ਼ਾਲੀ ਭਾਂਡੇ, ਖੜਕਣ ਬਹੁਤੀ

ਅਜੋਕੇ ਵਿਦਵਾਨਾਂ ਦੀ ਇਕ ਪ੍ਰਭਾਵਸ਼ੀਲ ਢਾਣੀ, ਜਾਣਕਾਰੀ ਅਤੇ ਖੋਜ ਖੇਤਰ ਵਿਚ ਹੋਈ ਬੇਮਿਸਾਲ ਤਰੱਕੀ ਤੇ ਵਾਧੇ ਦੇ ਬਾਵਜੂਦ ਗੁਮਰਾਹੀ ਦਾ ਸ਼ਿਕਾਰ ਹੈ ਅਤੇ ਹੰਦਾਲੀ ਮੂਲ ਦੇ ਕੱਤਕ ਦੀ ਪੂਰਨਮਾਸ਼ੀ ਵਾਲੇ ਅਵਤਾਰ ਦਿਵਸ ਦਾ ਪੱਖ, ਪੂਰੇ ਮਨ ਨਾਲ ਪੂਰ ਰਹੀ ਹੈ। ਸੇਵਾ ਰਾਮ ਸਿੰਘ ਅਤੇ ਖ਼ਜ਼ਾਨ ਸਿੰਘ ਤੋਂ ਬਾਅਦ ਸੁਰਿੰਦਰ ਸਿੰਘ ਕੋਹਲੀ, ਗੋਪਾਲ ਸਿੰਘ ਦਰਦੀ, ਤ੍ਰਿਲੋਚਨ ਸਿੰਘ, ਇਸ ਦੇ ਸਮਰਥਕਾਂ ਵਿੱਚੋਂ ਮੁੱਖ ਹਨ, ਜਿਨ੍ਹਾਂ ਕਿਸੇ ਖ਼ਾਸ ਮੌਕੇ ਲਈ ਆਮ ਕਿਸਮ ਦੀਆਂ ਲੁਭਾਉਣੀਆਂ ਰਚਨਾਵਾਂ ਕੀਤੀਆਂ ਜੋ ਖੋਜ ਆਧਾਰਤ ਨਹੀਂ।

ਜਦੋਂ ਕਦੇ ਇਨ੍ਹਾਂ ਨੂੰ ਵਿਦੇਸੀ, ਖੋਜ ਨੂੰ ਸਮਰਪਤ ਵਿਦਵਾਨਾਂ ਦੇ ਵਿਵੇਕ ਦਾ ਸਾਹਮਣਾ ਕਰਨਾ ਪੈ ਜਾਏ ਤਾਂ ਆਪਣੀ ਬੇਵਕੂਫ਼ੀ 'ਤੇ ਸ਼ਰਮਿੰਦਾ ਹੋਣ ਦੀ ਥਾਂ ਉਨ੍ਹਾਂ ਨੂੰ ਗਾਲ੍ਹਾਂ-ਦੁੱਪੜਾਂ ਦੀ ਧੂੰਆਂਧਾਰ ਬੁਛਾੜ ਲਾ ਕੇ ਪਰਸੰਨ ਹੋ ਰਹਿੰਦੇ ਹਨ। ਟਰੰਪ ਜਾਂ ਮੈਕਲੋਡ ਤੋਂ ਇਸ ਕਰਕੇ ਦੁਖੀ ਹਨ ਕਿਉਂਕਿ ਉਹ ਇਨ੍ਹਾਂ ਵਾਂਗ *ਜਨਮ ਸਾਖੀ ਬਾਲਾ* ਨੂੰ ਮਾਨਤਾ ਨਹੀਂ ਦਿੰਦੇ, ਨਾ ਇਸ ਦੀ ਕੱਤਕ ਦੀ ਪੂਰਨਮਾਸ਼ੀ ਵਾਲੀ ਮਿਤੀ ਨੂੰ ਗੁਰੂ ਨਾਨਕ ਦਾ ਅਵਤਾਰ ਦਿਵਸ ਸਵੀਕਾਰ ਕਰਦੇ ਹਨ। ਤ੍ਰਿਲੋਚਨ ਸਿੰਘ ਦੀ ਗੁੜ੍ਹਤੀ ਦੇ ਅਸਰ ਹੇਠ ਕਈ ਹੋਰ ਲੋਕਾਂ ਨੇ ਵੀ ਟਰੰਪ ਅਤੇ ਮੈਕਲੋਡ ਨੂੰ ਅੱਗਾਂ ਦੇ ਭਾਂਬੜ ਬਾਲਣ ਵਾਲੇ ਆਖ ਕੇ, ਨਿੰਦਿਆ ਦਾ ਅਭਿਆਸ ਤੇ ਸ਼ੁਗ਼ਲ ਜਾਰੀ ਰੱਖਿਆ ਹੋਇਆ ਹੈ।[1]

ਕੱਤਕ ਦੀ ਪੂਰਨਮਾਸ਼ੀ ਅਤੇ ਬਾਲੇ ਦੀ ਯਥਾਰਥਕਤਾ ਲਈ ਪ੍ਰਤਿਬੱਧ ਉਤਸਾਹਕਾਂ ਦੀ ਢਾਣੀ ਤੋਂ ਪਰੇਰਨਾ ਲੈਣ ਵਾਲਿਆਂ ਵਿੱਚੋਂ ਕਲਿਆਣ ਦਾਸ ਉਦਾਸੀ, ਈਸ਼ਰ ਸਿੰਘ ਨਾਰਾ ਅਤੇ ਗੁਰਚਰਨ ਸਿੰਘ ਔਲਖ ਵਿਸ਼ੇਸ਼ ਹਨ, ਜਿਨ੍ਹਾਂ ਨੇ ਜਾਪਦਾ ਹੈ ਕਿ 'ਸੱਚ ਦੀ ਡਿਗਰੀ' ਆਪਣੇ ਨਾਂ ਕਰਵਾਈ ਹੋਈ ਹੈ; ਜੋ ਊਲ-ਜਲੂਲ ਲਿਖਦੇ ਹਨ ਉਸ ਨੂੰ ਸੱਚ ਦੇ ਅਧਿਕਾਰ ਨਾਲ ਪੇਸ਼ ਕਰਦੇ ਹਨ;[2] ਪਰ ਸੱਚ ਹੀ ਇਕ ਸਰੋਕਾਰ ਹੈ ਜਿਸ ਨੂੰ ਉਹ ਕਦੇ ਮੁਖ਼ਾਤਬ ਹੀ ਨਹੀਂ ਹੁੰਦੇ। ਇਸ ਉਪ ਢਾਣੀ ਦੀ ਵਿਲੱਖਣਤਾ ਖੋਜ ਖੇਤਰ ਵਿਚ ਕੁਝ ਨਿਵੇਕਲੀ ਧੂੜ ਉਠਾਉਣ ਵਿਚ ਵੀ ਦਿਖਾਈ ਦਿੰਦੀ ਹੈ। ਕਲਿਆਣ ਦਾਸ ਉਦਾਸੀ ਨੇ ਲੱਖਮੀ ਚੰਦ ਵੱਲੋਂ ਲਿਖੀ ਗੁਰਬਾਣੀ ਦੀ ਪੋਥੀ

1. ਗੁਰਚਰਨ ਸਿੰਘ ਔਲਖ, *ਕਿਰਤੋਕਤ*, ਪੰਨਾ 14.
2. *ਉਹੀ*, ਪੰਨਾ 19.

ਨੂੰ ਬਾਬੇ ਦੀ ਪਹਿਲੀ ਸਾਖੀ ਮੰਨ ਲਿਆ ਅਤੇ ਉਸ ਨਾਲ ਹੰਦਾਲੀ ਮਿੱਥ ਸਬੰਧਤ ਕਰ ਦਿੱਤੀ, ਜਿਸ ਦਾ ਮਨੋਰਥ ਜਨਮ ਦਿਵਸ ਅਤੇ ਬਾਲਾ ਮਿੱਥ ਉੱਤੋਂ ਹੰਦਾਲੀ ਧੱਬਾ ਲਾਹ ਕੇ ਦੋਵਾਂ ਦੀ ਪਰਾਚੀਨਤਾ ਅਤੇ ਭਰੋਸੇਯੋਗਤਾ ਸਥਾਪਤ ਕਰਨਾ ਸੀ। ਇਸੇ ਪੈਂਤੜੇ ਤੋਂ ਉਨ੍ਹਾਂ ਨੇ ਕੱਤਕ ਦੀ ਪੂਰਨਮਾਸ਼ੀ ਦੀ 'ਆਦਿ-ਕਾਲੀ ਮਿਤੀ' ਨੂੰ ਵਿਸਾਖ ਸੁਦੀ 3 ਵਿਚ ਬਦਲਣ ਦਾ ਦੋਸ਼ ਪਿਰਥੀ ਚੰਦ ਦੀ ਮੀਣਾ ਸੰਪਰਦਾ ਦੇ ਸਿਰ ਮੜ੍ਹਿਆ ਹੈ।[1]

ਸਾਖੀ ਦੇ ਲੱਖਮੀ ਚੰਦ ਨਾਲ ਸਬੰਧਤ ਕਰਨ ਵਾਲੇ ਬਖਾਦ ਨੂੰ ਨਿਰਾਧਾਰ ਸਿੱਧ ਕਰ ਕੇ ਰੱਦ ਕੀਤਾ ਜਾ ਚੁੱਕਾ ਹੈ। ਸਾਖੀ ਪਰੰਪਰਾ ਵਾਲੀ ਮਿਤੀ ਵਿਸਾਖ ਸੁਦੀ 3 ਨੂੰ ਪਿਰਥੀ ਚੰਦ ਨਾਲ ਜੋੜਨਾ ਵੀ ਈਸ਼ਰ ਸਿੰਘ ਨਾਰਾ ਵਰਗਿਆਂ ਦੀ ਆਪਣੀ ਸੋਚ ਦਾ ਆਪ ਮੌਜੂ ਬਣਾਉਣ ਵਾਲੀ ਸਨਕ ਹੀ ਹੈ। ਕਲਿਆਣ ਦਾਸ ਉਦਾਸੀ ਦਾ ਇਕ ਹਾਸੋਹੀਣਾ ਦਾਅਵਾ ਇਹ ਵੀ ਹੈ ਕਿ ਉਹ ਬਾਲੇ ਦੀ ਤੇਰ੍ਹਵੀਂ ਪੀੜ੍ਹੀ ਦੇ ਇਕ ਬੰਦੇ ਨੂੰ ਮਿਲਿਆ ਸੀ।[2] ਸੱਚੀ ਖੋਜ ਦਾ ਇਹ ਚਮਤਕਾਰ ਕਰਮ ਸਿੰਘ ਦੀ ਦਲੀਲ ਕਿ ਬਾਲੇ ਦੀ ਔਲਾਦ ਦਾ ਵਸੇਬਾ ਹੀ ਕਿਧਰੇ ਨਹੀਂ, ਨੂੰ ਬੇਅਸਰ ਕਰਨ ਲਈ ਉਪਜਾਇਆ ਗਿਆ ਲੱਗਦਾ ਹੈ। ਜੇ ਉਹ ਬੰਦਾ ਉੱਨ੍ਹੀਵੀਂ-ਵੀਹਵੀਂ ਪੀੜ੍ਹੀ ਦਾ ਦੱਸਿਆ ਹੁੰਦਾ ਤਾਂ ਗੁਰੂ ਨਾਨਕ ਦੇ ਵੇਲੇ ਦੇ ਕਿਸੇ ਬੰਦੇ ਦੀ ਔਲਾਦ ਹੋਣ ਦਾ ਉਸ ਦਾ ਦਾਅਵਾ ਵਾਜਬ ਮੰਨਿਆ ਜਾ ਸਕਦਾ ਸੀ; ਹੁਣ ਤਾਂ ਇਹ ਸ਼ੈਤਾਨੀ ਸੋਚ ਦੀ ਪੈਦਾਵਾਰ ਤੋਂ ਵੱਧ ਕੁਝ ਨਹੀਂ, ਜਿਸ ਨਾਲ ਬਾਲੇ ਦਾ ਯਥਾਰਥ ਸਥਾਪਤ ਹੋ ਸਕਣਾ ਸੰਭਵ ਨਹੀਂ। ਨਵੀਨ ਖੋਜ ਦੱਸਦੀ ਹੈ ਕਿ ਬਾਲ ਚੰਦ ਉਰਫ਼ ਬਾਲਾ ਬਿਧੀ ਚੰਦ ਦਾ ਵੱਡਾ ਭਰਾ ਅਤੇ ਮਹਾਂ ਨੀਚ ਸੀ ਜਿਸ ਦੇ ਨਮੂਨੇ 'ਤੇ ਜਨਮ ਸਾਖੀ ਵਾਲਾ ਬਾਲਾ-ਭਾਈ, ਸਾਵਾਂ-ਸਗਵਾਂ (hologram) ਰੂਪ ਘੜਿਆ ਗਿਆ ਹੈ।[3] ਸਰਪ੍ਰਸਤ ਦਾ ਵੱਡਾ ਭਰਾ ਹੋਣ ਦੇ ਨਾਤੇ *ਜਨਮ ਸਾਖੀ ਬਾਲਾ* ਦਾ ਲਿਖਾਰੀ ਗੋਰਖ ਦਾਸ ਹਰ ਥਾਂ ਇਸ ਨੂੰ ਬਾਅਦਬ 'ਭਾਈ ਬਾਲਾ' ਲਿਖਦਾ ਹੈ।

ਪਿਆਰ ਸਿੰਘ ਅਨੁਸਾਰ "ਗਿਆਨੀ ਈਸ਼ਰ ਸਿੰਘ ਦੀ ਖੋਜ ਦਾ ਮੂਲਾਧਾਰ ਸਵਾਮੀ ਕਲਿਆਣ ਦਾਸ ਉਦਾਸੀ ਰਚਿਤ 'ਸੱਚੀ ਖੋਜ' ਹੀ ਹੈ।"[4] ਇਨ੍ਹਾਂ ਦੋਵੇਂ 'ਖੋਜੀਆਂ' ਦੇ ਜ਼ੀਰੋ ਮਹੱਤਾ ਵਾਲੇ ਨਿਰਨਿਆਂ ਨੂੰ ਬਿਨਾਂ ਕਿਸੇ ਲੰਬੀ ਵਿਚਾਰ-ਚਰਚਾ ਦੇ ਰੱਦ ਕੀਤਾ ਜਾ ਸਕਦਾ ਹੈ। ਪਿਆਰ ਸਿੰਘ ਅਨੁਸਾਰ ਈਸ਼ਰ ਸਿੰਘ ਨਾਰਾ ਨੂੰ "ਇਹ ਵੀ ਪਤਾ ਨਹੀਂ ਕਿ ਦੇਸੀ ਮਹੀਨਾ ਚੰਦ੍ਰ ਮਾਸ ਵਦੀ ਏਕਮ ਤੋਂ ਸ਼ੁਰੂ ਹੁੰਦਾ।"[5] ਬਦਕਿਸਮਤੀ ਨਾਲ, ਗੁਰਚਰਨ ਸਿੰਘ ਔਲਖ ਦਾ ਸਾਰਾ ਦਾਰ-ਮਦਾਰ ਉਕਤ ਦੋਵਾਂ ਸੱਜਣਾਂ ਦੀਆਂ ਲਿਖਤਾਂ ਵਿਚਲੀ ਕੁੱਢਰ ਦਲੀਲਬਾਜ਼ੀ 'ਤੇ ਹੈ। ਕਿਸੇ ਖੋਜੀ ਕੋਲ ਜੇ ਤਰਕ ਦਾ ਭਰੋਸੇਯੋਗ ਹਥਿਆਰ ਨਹੀਂ, ਹੱਥ-ਲਿਖਤਾਂ ਵਾਚਣ ਦਾ ਅਨੁਭਵ ਨਹੀਂ, ਉਸ ਦੇ ਨਿਰਨੇ ਪਾਏਦਾਰ ਨਹੀਂ ਹੋ ਸਕਦੇ। *ਜਨਮ ਸਾਖੀ ਬਾਲਾ* ਦੇ *ਬਾਲਾ-2* ਜਾਂ

---

1. ਈਸ਼ਰ ਸਿੰਘ ਨਾਰਾ, *ਵੈਸਾਖ ਨਹੀਂ ਕੱਤਕ*, ਪੰਨੇ 23, 108-11.
2. *ਕਿਰਤੋਕਤ*, ਪੰਨਾ 233.
3. ਗੁਰਬਚਨ ਕੌਰ, *ਕਿਰਤੋਕਤ*, ਪੰਨੇ 96-97.
4. *ਕਿਰਤੋਕਤ*, ਪੰਨਾ 82.
5. *ਉਹੀ*, ਪੰਨਾ 84.

*ਬਾਲਾ-3* ਹੱਥ-ਲਿਖਤ ਰੂਪਾਂਤਰਾਂ ਦਾ ਅਧਿਐਨ ਤਾਂ ਇਕ ਪਾਸੇ, ਇਸ ਸੱਜਣ ਨੇ ਮਾਰਕੀਟ ਵਿਚ ਡਾਕਟਰੀ-ਕੀਤੇ, ਛਪੇ ਮਿਲਦੇ ਬਾਲਾ-ਵਿਰੂਪ ਦੇ ਪਹਲੇ ਸਫ਼ੇ ਤੋਂ ਅੱਗੇ ਨਹੀਂ ਟੱਪ ਕੇ ਵੇਖਿਆ ਵਰਨਾ ਉਹ ਇਹ ਦਾਅਵਾ ਨਾ ਕਰਦਾ ਕਿ "*ਜਨਮ ਸਾਖੀ ਭਾਈ ਬਾਲਾ* ਸ਼ੁੱਧ ਯਥਾਰਥਕ ਵੇਰਵਿਆਂ 'ਤੇ ਖੜੀ ਹੈ"[1] ਜਾਂ "ਕੱਤਕ ਦੀ ਪੂਰਨਮਾਸ਼ੀ ਨੂੰ ਗੁਰੂ ਨਾਨਕ ਜਨਮ ਹੋਣਾ ਹੀ ਪਹਿਲਾ ਤੇ ਅੰਤਿਮ ਸੱਚ ਹੈ।"[2]

ਜਿਸ ਸਿਦਕ ਦਿਲੀ ਨਾਲ ਉਹ ਹੰਦਾਲੀ ਪੱਖ ਪੂਰ ਰਿਹਾ ਹੈ, ਹੋ ਸਕਦਾ ਹੈ ਉਸ ਤੋਂ ਪਰੇਰਤ ਕੋਈ ਸੁੰਦਰ ਸਿੰਘ ਤੋਂ ਸਾਈਂ ਦਾਸ ਬਣਿਆ ਹੰਦਾਲੀ ਮਸੰਦ ਕਲ੍ਹ-ਕਲੋਤਰ ਨੂੰ ਹੱਕ ਸ਼ੁਫਾ ਦਾ ਦਾਅਵਾ ਕਰੇ ਕਿ ਇਕ *ਗੁਰਚਰਨ ਦਾਸ ਅੌਲਖ* - ਸਿੰਘ ਪਦ ਉਨ੍ਹਾਂ ਦੀ ਜੀਭ 'ਤੇ ਖਾਜ (lichen planus) ਕਰ ਦਿੰਦਾ ਹੈ; ਫ਼ਤਿਹ ਸਿੰਘ ਆਹਲੂਵਾਲੀਏ ਨੂੰ ਵੀ ਉਹ ਫ਼ਤਿਹ ਚੰਦ ਆਹਲੂਵਾਲੀਆ ਹੀ ਲਿਖਦੇ ਹਨ[3] - ਉਨ੍ਹਾਂ ਦਾ ਉੱਚ-ਦੁਮਾਲੀਆ ਪੈਰੋਕਾਰ ਲੇਖਕ ਹੋਇਆ ਹੈ। ਇਸ ਨੇਕਨਾਮੀ ਦੇ, ਹੋਰ ਉਹ ਸਾਰੇ ਲੇਖਕ ਅਤੇ ਤਥਾ-ਕਥਿਤ ਇਤਿਹਾਸਕਾਰ ਵੀ ਹੱਕਦਾਰ ਗਿਣੇ ਜਾ ਸਕਣਗੇ ਜਿਨ੍ਹਾਂ ਹਿੰਦਾਲੀਆਂ ਦੇ ਦੱਸੇ ਬਾਬੇ ਦੇ ਜਨਮ ਦਿਵਸ ਕੱਤਕ ਦੀ ਪੂਰਨਮਾਸ਼ੀ ਦੇ ਸਹੀ ਹੋਣ ਅਤੇ *ਜਨਮ ਸਾਖੀ ਬਾਲਾ* ਦੇ ਗੁਰੂ ਅੰਗਦ ਦੀ ਹਜ਼ੂਰੀ ਵਿਚ ਲਿਖੇ ਜਾਣ ਵਾਲੇ ਬਾਲਾ ਬਲੱਫ਼ ਦੀ ਆਪਣੀਆਂ ਲਿਖਤਾਂ ਵਿਚ ਹਾਮੀ ਭਰੀ ਅਤੇ ਹੁਣ ਵੀ ਕੂੜਿਆਰਾਂ ਵਾਲੇ ਕੂੜ-ਕਬਾੜ ਨੂੰ ਸੱਚੀ ਖੋਜ ਦੱਸ ਕੇ ਪਰੋਸ ਰਹੇ ਹਨ; ਅਜਿਹਿਆਂ ਲਈ ਹੀ ਗੁਰੂ ਸਾਹਿਬ ਨੇ ਬਚਨ ਕੀਤਾ ਲੱਗਦਾ ਹੈ:

ਕੂੜੁ ਕਮਾਵੈ ਕੂੜੁ ਉਚਰੈ ਕੂੜਿ ਲਗਿਆ ਕੂੜੁ ਹੋਇ॥

*(ਵਾਰ ਗਉੜੀ ਮਹਲਾ 4, ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 316)*

ਪਿਛਲੀ ਚਰਚਾ ਤੋਂ ਪ੍ਰਾਪਤ ਹੋਏ ਸਿੱਟੇ:

1. ਕੱਤਕ ਦੀ ਪੂਰਨਮਾਸ਼ੀ ਦਾ ਜਨਮ ਦਿਵਸ, ਹੰਦਾਲੀਆਂ ਦੀ ਲਿਖਵਾਈ ਬਾਲੇ ਦੇ ਨਾਂ ਨਾਲ ਪਰਚੱਲਤ ਜਨਮ ਸਾਖੀ ਦੀ ਦੇਣ ਹੈ।
2. ਜਦੋਂ ਗੁਰਪੁਰਬ ਮਨਾਉਣ ਦੀ ਰੀਤ ਤੁਰੀ, ਓਦੋਂ ਸਿੱਖ ਚੇਤਨਾ ਵਿਚ ਬਾਲਾ ਸਾਖੀ ਵਾਲੀ ਕੱਤਕ ਦੀ ਪੂਰਨਮਾਸ਼ੀ ਘਰ ਕਰ ਚੁੱਕੀ ਸੀ।
3. ਕੱਤਕ ਦੀ ਪੂਰਨਮਾਸ਼ੀ ਗੁਰੂ ਨਾਨਕ ਦਾ ਨਹੀਂ, ਉਨ੍ਹਾਂ ਦੇ ਸਪੁੱਤਰ ਬਾਬੇ ਸ੍ਰੀ ਚੰਦ ਦਾ ਜਨਮ ਦਿਵਸ ਹੈ।
4. ਜਨਮ ਦਿਵਸ ਵਿਸਾਖ ਸੁਦੀ 3 ਨੂੰ ਕੱਤਕ ਦੀ ਪੂਰਨਮਾਸ਼ੀ ਨਾਲ ਰਲਗੱਡ ਕਰਨਾ ਹੰਦਾਲੀਆਂ ਦੀ ਗਿਣੀ ਮਿਥੀ ਸਾਜ਼ਿਸ਼ ਦਾ ਸਿੱਟਾ ਹੈ।
5. ਕੱਤਕ ਦੀ ਪੂਰਨਮਾਸ਼ੀ ਵਾਲੇ ਅਵਤਾਰ ਦਿਵਸ ਨੂੰ ਲੱਖਮੀ ਚੰਦ ਵੱਲੋਂ ਲਿਖੀ ਗੁਰਬਾਣੀ ਦੀ ਪੋਥੀ ਨਾਲ ਜੋੜਨਾ ਅਤੇ ਵਿਸਾਖ ਸੁਦੀ 3 ਨੂੰ ਕੇਵਲ ਮੀਣਿਆਂ ਨਾਲ ਸਬੰਧਤ ਕਰਨਾ ਨਿਰਾਧਾਰ ਬਖਾਦ ਹੈ।

---

1. *ਕਿਰਤੋਕਤ*, ਪੰਨਾ 28.
2. *ਉਹੀ*, ਪੰਨਾ 19.
3. ਕਥੋਕਤੀ, *ਜਨਮ ਸਾਖੀ ਭਾਈ ਬਾਲਾ*, ਸੰਪਾ. ਗੁਰਬਚਨ ਕੌਰ, ਪੰਨਾ 97.

## ਜਨਮ ਦਿਵਸ : ਰਵਾਇਤ ਬਨਾਮ ਬਾਲਾ ਮਿੱਥ

ਹੰਦਾਲੀ ਉਦੇਸ਼ਾਂ ਦੇ ਨਿਰਸੁਆਰਥ ਸਮਰਥਕ ਅਤੇ ਹਿਤਕਾਰੀ ਗੁਰਚਰਨ ਸਿੰਘ ਔਲਖ ਦੀ ਜਨਮ ਦਿਵਸ ਦੇ ਪ੍ਰਸੰਗ ਵਿਚ ਬਣਾਈ ਧਾਰਨਾ ਕਿ "ਰਵਾਇਤ ਭਾਈ ਬਾਲਾ ਵਾਲੀ ਜਨਮ ਸਾਖੀ ਦੇ ਨਾਲ ਖੜੀ ਹੈ। ਕਿਸੇ ਵੀ ਸੰਸਥਾ ਨੇ ਖੋਜੀਆਂ, ਮੀਣਿਆਂ ਤੇ ਵਿਦੇਸ਼ੀਆਂ ਦੀ ਪਰਚਾਰੀ ਵੈਸਾਖ ਸੁਦੀ 3 ਦੀ ਮਿਤੀ ਨੂੰ ਪਰਵਾਨ ਨਹੀਂ ਕੀਤਾ"[1] ਦੀ ਪੜਤਾਲ ਵੀ ਜ਼ਰੂਰੀ ਹੋ ਗਈ ਹੈ। ਉਂਜ, ਭਰੋਸੇਯੋਗ ਸਬੂਤ ਜਾਂ ਗਵਾਹੀਆਂ ਦੀ ਪਰਤੱਖ ਦਿਸਦੀ ਅਣਹੋਂਦ ਕਾਰਨ ਇਸ ਧਾਰਨਾ ਨੂੰ ਲੱਗਦੇ ਹੱਥ ਹੀ ਰੱਦ ਕੀਤਾ ਜਾ ਸਕਦਾ ਹੈ, ਪਰ ਉੱਚ-ਦੁਮਾਲੀਏ ਇਤਿਹਾਸਕਾਰ ਦੇ ਮੁੜ-ਮੁੜ ਉਛਾਲੇ ਗਏ ਮੱਤ ਦੀ ਪੁਣ-ਛਾਣ ਕਰਨ ਨਾਲ ਸਥਿਤੀ ਵਧੇਰੇ ਸਪੱਸ਼ਟ ਹੋ ਸਕੇਗੀ। ਬਾਲੇ ਵਾਲੀ ਕੱਤਕ ਦੀ ਪੂਰਨਮਾਸ਼ੀ ਵਾਲੀ ਮਿਤੀ ਆਦਿ-ਕਾਲ ਤੋਂ ਗੁਰਪੁਰਬ ਦੇ ਰੂਪ ਵਿਚ ਮਨਾਏ ਜਾਣ ਦੀ ਰਵਾਇਤ ਨਕਾਰੀ ਜਾ ਚੁੱਕੀ ਹੈ, ਅਤੇ ਲਿਖਤੀ ਸਾਖੀ ਪਰੰਪਰਾ ਤੋਂ ਜਨਮ ਦਿਵਸ ਵਿਸਾਖ ਸੁਦੀ 3 ਹੋਣ ਦੀ ਪੁਸ਼ਟੀ ਹੁੰਦੀ ਹੈ।

ਸਾਖੀ ਪਰੰਪਰਾ ਦਾ ਮੁੱਢ *ਸਾਖੀ ਮਹਲੁ ਪਹਿਲੇ ਕੀ* ਨਾਲ ਬੱਝਦਾ ਹੈ ਜਿਸ ਦਾ ਰਚਨਾ-ਕਾਲ 1570-74 ਈ. ਤੇ ਲੇਖਕ ਸੁਲਤਾਨਪੁਰ ਨਿਵਾਸੀ ਸੀਹਾਂ ਉਪਲ ਸੀ, ਜੋ ਬਾਬੇ ਨਾਨਕ ਦਾ ਵਰੋਸਾਇਆ, ਗੁਰੂ ਅੰਗਦ ਦਾ ਨਿਵਾਜਿਆ ਗੁਰੂ ਅਮਰਦਾਸ ਦਾ ਅਨਿੰਨ ਸਿੱਖ ਸੀ। ਰਵਾਇਤ ਇਸ ਦੇ ਧੀ ਜਵਾਈ ਮੱਥੋ-ਮੁਰਾਰੀ ਨੂੰ ਸਿੱਖੀ ਪਰਚਾਰ ਲਈ ਮੰਜੀ ਦੀ ਬਖ਼ਸ਼ਿਸ਼ ਹੋਈ ਵੀ ਦੱਸਦੀ ਹੈ। ਸੁਲਤਾਨਪੁਰ ਵਿਚ ਬਾਬੇ ਦੀਆਂ ਗਤੀ-ਵਿਧੀਆਂ ਦਾ ਉਹ ਨਿਜੀ ਅਨੁਭਵ ਵਾਲਾ ਚਸ਼ਮ-ਦੀਦ ਗਵਾਹ ਸੀ। ਜਨਮ ਦਿਵਸ ਅਤੇ ਬਚਪਨ ਨਾਲ ਸਬੰਧਤ ਜਾਣਕਾਰੀ ਉਸ ਨੂੰ ਕਰਤਾਰਪੁਰੋਂ ਪਰਵਾਰਕ ਸਰੋਤਾਂ ਤੋਂ ਮਿਲੀ। ਸਾਖੀ ਲਿਖਣ ਦਾ ਆਪਣੀ ਕਿਸਮ ਦਾ ਪਹਿਲਾ ਤਜਰਬਾ ਹੋਣ ਕਾਰਨ ਬਹੁਤ ਸਾਰੀ ਸਮੱਗਰੀ ਇਕੱਤਰ ਕਰਨ ਲਈ ਤਕੜੀ ਖੇਚਲ ਕਰਨੀ ਪਈ ਹੋਵੇਗੀ। ਗੁਰੂ ਅਮਰ ਦਾਸ ਨੇ, ਜਿਨ੍ਹਾਂ ਦੇ ਜੀਵਨ-ਕਾਲ ਵਿਚ *ਸਾਖੀ ਮਹਲੁ ਪਹਿਲੇ ਕੀ* ਲਿਖੀ ਗਈ, ਸੀਹੇਂ ਨੂੰ ਬਾਲੇ ਵਾਲੀ ਸਾਖੀ ਤੋਂ ਲਾਹਾ ਲੈਣ ਲਈ ਕਿਉਂ ਨਾ ਕਿਹਾ ? ਜੇ ਬਾਲੇ ਦੇ ਮੂੰਹੋਂ ਸੁਣ ਕੇ ਪੈੜੇ ਮੋਖੇ ਨੇ ਗੁਰੂ ਅੰਗਦ ਦੀ ਹਜ਼ੂਰੀ ਵਿਚ ਦੋ ਮਹੀਨੇ ਸਤਾਰਾਂ ਦਿਨਾਂ ਵਿਚ ਲਿਖੀ, ਜਿਵੇਂ ਬਾਲਾ ਮਿੱਥ ਕੂੜਾ ਦਾਅਵਾ ਕਰਦੀ ਹੈ ਤਾਂ ਗੁਰੂ ਅਮਰ ਦਾਸ ਅਤੇ ਸੀਹੇਂ ਦੀਆਂ ਅੱਖਾਂ ਸਾਹਮਣੇ ਇਹ ਕਾਰਜ ਹੋਇਆ ਹੋਵੇਗਾ ਕਿਉਂਕਿ ਸੀਹਾਂ ਬਾਬੇ ਦੇ ਸਮੇਂ ਤੋਂ, ਅਤੇ ਬਾਬਾ ਅਮਰ ਦਾਸ 1541 ਤੋਂ 1552 ਈ. ਤਕ ਗੁਰੂ ਅੰਗਦ ਜੀ ਦੀ ਸੇਵਾ ਵਿਚ ਖਡੂਰ ਹੀ ਰਹੇ ਸਨ। ਤਥਾ-ਕਥਿਤ ਸਫ਼ਰਾਂ ਦਾ ਸਾਥੀ ਬਾਲਾ ਅਤੇ ਸੁਲਤਾਨਪੁਰ ਦਾ ਦੱਸਿਆ ਜਾਂਦਾ ਪੈੜਾ ਮੋਖਾ ਵੀ ਨਗਰ ਨਿਵਾਸੀ ਹੋਣ ਕਾਰਨ ਸੀਹੇਂ ਦੇ ਵਾਕਫ਼ਕਾਰ ਹੋਣੇ ਚਾਹੀਦੇ ਸਨ। ਇਸ ਸਭ ਕੁਝ ਦੇ ਬਾਵਜੂਦ ਸੀਹੇਂ ਦਾ *ਜਨਮ ਸਾਖੀ ਬਾਲਾ* ਅਤੇ ਇਸ ਵਿਚ ਦੱਸੇ ਕੱਤਕ ਦੀ ਪੂਰਨਮਾਸ਼ੀ ਵਾਲੀ ਮਿਤੀ ਤੋਂ ਅਭਿੱਜ ਰਹਿਣ ਦਾ ਕੀ ਕਾਰਨ ? ਬਾਲਾ ਅਤੇ *ਜਨਮ ਸਾਖੀ ਬਾਲਾ* ਦੇ ਉਦੇਸ਼ ਦੀ ਪੈਰਵੀ ਕਰਨ ਵਾਲੇ ਸੂਰਮਿਆਂ ਕੋਲ ਇਸ ਸਵਾਲ ਦਾ ਕੀ ਜਵਾਬ ਹੈ ? ਅਸਲੀਅਤ

---

1. *ਕਿਰਤੋਕਤ*, ਪੰਨਾ 30.

ਇਹ ਹੈ ਕਿ ਜਦੋਂ ਸੀਹੇਂ ਦੇ ਉੱਦਮ ਨਾਲ ਸਾਖੀ ਪਰੰਪਰਾ ਦਾ ਮੁੱਢ ਬੱਝਾ ਓਦੋਂ, *ਜਨਮ ਸਾਖੀ ਬਾਲਾ* ਲਿਖੇ ਜਾਣਾ ਤਾਂ ਇਕ ਪਾਸੇ, ਨਾ ਬਾਲਾ ਜੰਮਿਆ ਸੀ ਨਾ ਬਾਲੇ ਦਾ ਬਾਪ, ਹੰਦਾਲ।

ਦੂਜੀ ਮਹੱਤਵਪੂਰਨ ਜਨਮ ਸਾਖੀ *ਜਨਮ ਪਤ੍ਰੀ ਬਾਬੇ ਜੀ ਕੀ*, ਪ੍ਰਸਿੱਧ ਨਾਂ *ਆਦਿ ਸਾਖੀਆਂ* ਹੈ, ਜਿਸ ਰਾਹੀਂ ਸੀਹੇਂ ਦੀ ਅਧੂਰੇ ਰਹਿ ਗਏ ਕਾਰਜ ਨੂੰ ਸੰਪੂਰਨਤਾ ਮਿਲੀ। ਇਸ ਦਾ ਲੇਖਕ ਭਾਈ ਬੂਲਾ ਪਾਧਾ, ਗੁਰੂ ਅਮਰ ਦਾਸ ਜੀ ਦਾ ਸਿੱਖ, ਭਾਈ ਗੁਰਦਾਸ ਦਾ ਨਿਕਟਵਰਤੀ, ਡੱਲੇ ਨਗਰ ਦਾ ਨਿਵਾਸੀ ਸੀ। ਭਾਈ ਗੁਰਦਾਸ ਨੇ ਇਸ ਨੂੰ ਖ਼ਾਸ ਕਰ ਲਿਖਾਰੀ ਅਤੇ ਗੁਰਬਾਣੀ ਦੇ ਗਾਇਣ ਕਰਨ ਵਾਲਾ ਸਰੇਸ਼ਟ ਸਿੱਖ ਦੱਸਿਆ ਹੈ, ਜਿਸ ਨੂੰ ਗੁਰੂ ਅਮਰ ਦਾਸ ਜੀ ਵੱਲੋਂ ਗੁਰਬਾਣੀ ਦੀ ਕਥਾ ਤੇ ਕੀਰਤਨ ਕਰਨ ਅਤੇ ਪੋਥੀਆਂ ਲਿਖ ਕੇ ਮੁਫ਼ਤ ਵੰਡਣ ਦੀ ਹਦਾਇਤ ਕੀਤੀ ਗਈ ਸੀ। ਇਸ ਨੇ ਗੁਰੂ ਅਰਜਨ ਦੇਵ ਕਾਲ ਵਿਚ 1598-99 ਈ. ਨੂੰ ਉੱਕਤ ਰਚਨਾ ਨੂੰ ਕਲਮਬੰਦ ਕੀਤਾ; ਇਸ ਵਿਚ ਵੀ ਜਨਮ ਦਿਵਸ ਵੈਸਾਖ ਸੁਦੀ 3 ਦਰਜ ਹੈ। ਸਿੱਖੀ ਦੀ ਮੁੱਖ ਧਾਰਾ ਦੇ ਥੰਮ ਭਾਈ ਗੁਰਦਾਸ ਨੇ, ਜਿਸ ਦੇ ਕਬਿੱਤ 345 ਵਿੱਚੋਂ ਬਦੋ-ਬਦੀ ਪੂਰਨਮਾਸ਼ੀ ਵਾਲੀ ਮਿਤੀ ਕਸ਼ੀਦ ਕੀਤੀ ਜਾ ਰਹੀ ਹੈ, '*ਜਨਮ ਪਤ੍ਰੀ* (*ਆਦਿ ਸਾਖੀਆਂ*) ਦੇ ਬਿਰਤਾਂਤ ਵਿਚ ਰਹਿ ਗਏ ਖੱਪਿਆਂ ਨੂੰ ਆਪਣੀ 'ਪਹਿਲੀ ਵਾਰ' ਰਾਹੀਂ ਪੂਰਿਆ; ਇਸ ਨਾਲ, ਇਸ ਵਿਚ ਦੱਸੀ ਜਨਮ ਦਿਵਸ ਦੀ ਪਰੋਖ ਪੁਸ਼ਟੀ ਹੁੰਦੀ ਹੈ ਕਿਉਂਕਿ ਉਸ ਸਮੇਂ ਤਕ ਜਨਮ ਦਿਵਸ 'ਵੈਸਾਖ ਸੁਦੀ 3' ਨੂੰ ਕਿਸੇ ਪਾਸਿਓਂ ਵੰਗਾਰਿਆ ਹੀ ਨਹੀਂ ਸੀ ਗਿਆ।

ਮਿਹਰਵਾਨ ਨੇ ਆਪਣੀ *ਪੋਥੀ ਸਚੁ ਖੰਡ* 1619 ਈ. ਦੇ ਨੇੜੇ ਤੇੜੇ ਮੁਕੰਮਲ ਕਰਵਾਈ। ਇਹ ਗੁਰੂ ਅਰਜਨ ਦੇਵ ਜੀ ਦਾ ਪਿਆਰਾ ਭਤੀਜਾ ਅਤੇ ਗੁਰੂ ਰਾਮ ਦਾਸ ਦਾ ਹੋਣਹਾਰ ਪੋਤਰਾ ਸੀ, ਜਿਸ ਨੇ ਗੋਸ਼ਟਾਂ ਦੇ ਰੂਪ ਵਿਚ ਬਾਬੇ ਦੇ ਜੀਵਨ ਬਿਰਤਾਂਤ ਅਤੇ ਗੁਰਬਾਣੀ ਦੇ ਪਰਮਾਰਥ ਖੋਲ੍ਹਣ ਲਈ ਨਫ਼ੀਸ ਸ਼ੈਲੀ ਦੀ ਸਿਰਜਣਾ ਕੀਤੀ। ਬਾਬੇ ਦਾ ਸਤਿਕਾਰ ਏਨਾ ਕਿ ਹਰ ਥਾਂ ਉਨ੍ਹਾਂ ਲਈ 'ਗੁਰੂ ਬਾਬਾ ਨਾਨਕ ਜੀ' ਵਰਗੇ ਸਤਿਕਾਰ ਲੱਦੇ ਪਦਾਂ ਦੀ ਵਰਤੋਂ ਕੀਤੀ, ਗੁਰਬਾਣੀ ਦੀ ਪੋਥੀ ਅੱਗੇ ਸਤਿਕਾਰ ਵੱਜੋਂ ਦਿਨ ਵਿਚ ਅਨੇਕਾਂ ਵਾਰ ਡੰਡੌਤ ਕਰ ਕੇ ਮੱਥਾ ਟੇਕਣਾ ਉਸ ਦੇ ਸੁਭਾ ਦਾ ਹਿੱਸਾ ਸੀ।[1]

ਉਸ ਨੇ ਵੀ ਜਨਮ ਸਥਾਨ ਬਾਰੇ ਵਿਸ਼ੇਸ਼ ਵਾਧੂ ਵੇਰਵੇ ਸਣੇ, ਜਨਮ ਦਿਵਸ ਵੈਸਾਖ ਸੁਦੀ 3 ਲਿਖਿਆ ਹੈ।[2] 1620 ਈ. ਨੂੰ ਗੁਰੂ ਹਰਿਗੋਬਿੰਦ ਦੇ ਸੰਗ ਜਦੋਂ ਉਹ ਹੇਹਰ ਮਿਹਰਵਾਨ ਕੋਲ ਤਾਏ ਦੀ ਮਕਾਣ ਦੇਣ ਆਏ, ਤਾਂ ਭਾਈ ਗੁਰਦਾਸ ਜੋ ਸੋਢੀ ਪਿਰਥੀ ਚੰਦ ਦਾ ਬੇਲਿਹਾਜ਼ ਨੁਕਤਾਚੀਨ ਸਨ, ਵੀ ਨਾਲ ਸੀ ਅਤੇ ਵਾਪਸੀ 'ਤੇ ਮਿਹਰਵਾਨ ਉਨ੍ਹਾਂ ਨਾਲ 'ਚੱਕ ਗੁਰੂ' ਆਇਆ ਅਤੇ ਹਰਿਮੰਦਰ ਵਿਚ ਦੀਪਮਾਲਾ ਦਾ ਪ੍ਰਬੰਧ ਮਿਹਰਵਾਨ ਨੇ ਕੀਤਾ।[3] ਗੁਰੂ ਬੰਸ ਨਾਲ ਸਬੰਧਤ ਇਸ ਮਹਾਨ ਵਾਰਤਾਕਾਰ ਦੀ ਸੂਚਨਾ ਦੀ ਪਰਮਾਣਕਤਾ ਬਾਰੇ ਤਥਾ-ਕਥਿਤ 'ਸੱਚੀ ਖੋਜ' ਦੇ ਦਾਅਵੇਦਾਰਾਂ ਦੀ

---

1. *ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ*, ਸੰਪਾ. ਕਿਰਪਾਲ ਸਿੰਘ, ਅੰਮ੍ਰਿਤਸਰ 1962.
2. *ਉਹੀ*, ਪੰਨਾ 9.
3. *ਗੁਰੂ ਕੀਆਂ ਸਾਖੀਆਂ*, ਸੰਪਾ. ਪਿਆਰਾ ਸਿੰਘ ਪਦਮ, ਅੰਮ੍ਰਿਤਸਰ 2003, ਪੰਨਾ 31.

ਗ਼ਲਤ ਅਤੇ ਗੁਮਰਾਹਕੁਨ ਵੰਗਾਰ, ਗੁਰੂ ਬੰਸ ਨੂੰ ਨਕਾਰਨ ਤੁੱਲ ਹੈ। ਖ਼ੁਦ ਲਿਖਾਰੀ ਹੋਣ ਦੇ ਨਾਤੇ ਭਾਈ ਗੁਰਦਾਸ ਉਸ ਦੀ ਲਿਖੀ *ਪੋਥੀ ਸਚੁ ਖੰਡ* ਦੀ ਅਹਿਮੀਅਤ ਅਤੇ ਉਸ ਵਿਚ ਦਰਜ ਜਨਮ ਦਿਵਸ ਤੋਂ ਵੀ ਅਨਜਾਣ ਨਹੀਂ ਸਨ ਹੋ ਸਕਦੇ। ਗੁਰਪੁਰਬ ਮਨਾਉਣ, ਉਹ ਵੀ ਕੱਤਕ ਦੀ ਪੂਰਨਮਾਸ਼ੀ ਦਾ, ਜਿਸ ਦੇ ਹਵਾਲੇ ਭਾਈ ਗੁਰਦਾਸ ਦੀ ਰਚਨਾ ਵਿੱਚੋਂ ਲੱਭਣ ਦੇ ਮਾਅਰਕੇ ਅਜੋਕੇ, ਕੇਵਲ ਅੱਖਰ-ਸ਼ਨਾਸ ਵਿਦਵਾਨਾਂ ਨੇ ਮਾਰੇ ਹਨ, ਵਾਲੀ ਹਕੀਕਤ ਤੋਂ ਖ਼ੁਦ ਭਾਈ ਸਾਹਿਬ ਤਾਂ ਬਿਲਕੁਲ ਅਨਜਾਣ ਹੀ ਨਜ਼ਰ ਆਉਂਦੇ ਹਨ, ਵਰਨਾ ਉਹ ਮਿਹਰਵਾਨ ਨੂੰ ਤਾਂ ਕਹਿ ਹੀ ਸਕਦੇ ਸਨ: "ਭਲਿਆ ਲੋਕਾ! ਸਿੱਧਾ ਲਿਖ, ਨਹੀਂ ਤਾਂ ਤੈਨੂੰ ਸਿੱਧਾ ਕਰਨ ਲਈ ਵੀਹਵੀਂ ਸਦੀ ਦੇ ਪੁੱਠੇ ਦਿਮਾਗ਼ ਦੇ ਨਾਰਾ ਵਰਗੇ ਗਿਆਨੀ ਬੰਦੇ ਸਮੇਤ ਕਈ ਹੰਦਾਲੀ ਸ਼ੁਭਚਿੰਤਕਾਂ ਨੂੰ ਪੁੱਠੇ-ਸਿੱਧੇ ਹੋਣਾ ਪਊ।"

ਮੁਜੰਗਾਂ, ਲਾਹੌਰ ਨਿਵਾਸੀ ਸੈਦੋ ਜੱਟ, ਜੋ ਪਿਸ਼ਾਵਰ ਦੇ ਇਲਾਕੇ ਵਿਚ ਬਾਬਾ ਗੁਰਦਿੱਤਾ ਦੀ ਤੋਰੀ ਗੁਰਮਤ ਪਰਚਾਰ ਦੀ ਲਹਿਰ ਦਾ ਪ੍ਰਤਿਨਿਧ ਸੀ, ਨੇ 1657-58 ਈ. ਵਿਚ ਇਕ ਜਨਮ-ਸਾਖੀ ਦਾ ਨਿਰਮਾਣ ਕੀਤਾ ਜਿਸ ਨੂੰ *ਪੁਰਾਤਨ* ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਇਹ ਰਚਨਾ ਲਾਹੌਰ ਵਾਲੇ ਹੰਦਾਲੀ ਕੇਂਦਰ ਵੱਲੋਂ ਤਿਆਰ ਕਰਵਾਈ ਗਈ *ਬਾਲਾ-1* ਸਾਖੀ ਦੀ ਪ੍ਰਤਿਕਿਰਿਆ ਵਜੋਂ ਲਿਖੀ ਗਈ।[1] ਅਸਲੀਅਤ ਤੋਂ ਵਾਕਫ਼ ਸੈਦੋ ਨੇ ਬਾਲੇ ਵਾਲੀ ਮਿਤੀ ਰੱਦ ਕਰ ਕੇ ਸੀਹੋਂ ਦੀ ਸਾਖੀ *ਮਹਲੁ ਪਹਿਲੇ ਕੀ* ਵਾਲੀ ਪਰਮਾਣਕ ਮਿਤੀ ਅਤੇ ਉਸ ਦੇ ਬਿਰਤਾਂਤ ਨੂੰ ਆਧਾਰ ਬਣਾ ਕੇ ਆਪਣੀ ਲਾਜਵਾਬ ਸਾਖੀ ਦੀ ਸਿਰਜਣਾ ਕੀਤੀ। ਸਪੱਸ਼ਟ ਹੈ ਕਿ ਉਸ ਸਮੇਂ ਤਕ ਨਾ ਜਨਮ ਦਿਵਸ ਬਾਰੇ ਕੋਈ ਵਿਵਾਦ ਸੀ, ਨਾ ਗੁਰਪੁਰਬ ਮਨਾਏ ਜਾਣ ਦੀ ਕੋਈ ਪਰੰਪਰਾ ਸੀ। ਗੁਰੂ ਅਮਰ ਦਾਸ ਦੇ ਬੰਸਜ ਸਰੂਪ ਦਾਸ ਭੱਲਾ ਨੇ 1776 ਈ. ਵਿਚ *ਮਹਿਮਾ ਪ੍ਰਕਾਸ* ਕਵਿਤਾ, ਅਤੇ ਇਸੇ ਖ਼ਾਨਦਾਨ ਦੇ ਕਿਸੇ ਅਗਿਆਤ ਵਿਅਕਤੀ ਨੇ 19ਵੀਂ ਸਦੀ ਦੇ ਦੂਜੇ ਅੱਧ ਵਿਚ *ਮਹਿਮਾ ਪ੍ਰਕਾਸ਼* ਵਾਰਤਕ ਨਾਂ ਦੀਆਂ ਰਚਨਾਵਾਂ ਵਿਚ ਜਨਮ ਦਿਵਸ ਵੈਸਾਖ ਸੁਦੀ 3 ਦਾ ਹੀ ਦਿੱਤਾ ਹੈ ਕਿਉਂਕਿ ਇਹ ਗੁਰੂ-ਘਰ ਦੀ ਸਹੀ ਪਰੰਪਰਾ ਸੀ। ਬੇਸ਼ਕ ਇਹ ਲਿਖਤਾਂ ਬਾਲਾ ਸਾਖੀ ਦੇ ਵਿਆਪਕ ਪ੍ਰਭਾਵ ਅਤੇ ਭਰਮਾਰੇ ਵਾਲੇ ਸਮੇਂ ਵਿਚ ਲਿਖੀਆਂ ਗਈਆਂ।

ਗੁਰੂ ਨਾਨਕ ਦੇ ਜੋਤੀ ਜੋਤਿ ਸਮਾਉਣ, 1539 ਈ. ਤੋਂ ਲੈ ਕੇ 1658-59 ਈ. ਤਕ 120 ਸਾਲਾਂ ਦੀ ਲੰਬੀ ਲਿਖਤੀ ਸਾਖੀ ਪਰੰਪਰਾ ਵੈਸਾਖ ਸੁਦੀ 3 ਦੇ ਜਨਮ ਦਿਵਸ ਦਾ ਸਮਰਥਨ ਕਰਦੀ ਹੈ ਜਿਸ ਦੇ ਸਿਰਜਨਹਾਰ ਜਾਂ ਤਾਂ ਭੱਲੇ, ਸੋਢੀ ਗੁਰੂ ਘਰਾਣਿਆਂ ਦੇ ਨੇਕਨਾਮ ਬੰਸਜ ਸਨ; ਜਾਂ ਪਹਿਲੇ ਪੰਜ ਗੁਰੂਆਂ ਤੋਂ ਵਰੋਸਾਏ ਹੋਏ ਅਨਿੰਨ ਸਿੱਖ ਜਿਨ੍ਹਾਂ ਨੇ ਗੁਰਮਤ ਦੀ ਸਿਖਿਆ ਸਿੱਧੀ ਗੁਰੂ ਬਚਨਾਂ ਤੋਂ ਲਈ ਅਤੇ ਜਿਨ੍ਹਾਂ ਦੇ ਆਪਣੇ ਬੁਲ੍ਹ, ਪੂਰਨ ਸਿੰਘ ਦੇ ਕਲਾਸਕੀ ਸ਼ਬਦਾਂ ਵਿਚ, 'ਬਾਬੇ ਦੀ ਸਿਫ਼ਤ ਸਮੀਰ ਨਾਲ ਫਰਕਦੇ ਸਨ।' ਸਾਖੀ ਪਰੰਪਰਾ ਦੇ ਵਿਕਾਸ ਵਿਚ ਵਡਮੁੱਲਾ ਯੋਗਦਾਨ ਦੇਣ ਵਾਲੇ ਸੀਹਾਂ, ਭਾਈ ਬੂਲਾ, ਸੈਦੋ ਦੇ ਨਾਂ ਇਨ੍ਹਾਂ ਦੇ ਸਮਕਾਲੀ ਭਾਈ ਗੁਰਦਾਸ

1. ਵੇਖੋ, *ਸਿੱਖਾਂ ਦੀ ਭਗਤਮਾਲਾ*, ਧਿਆਉ 8, ਸਿੰਘ ਬ੍ਰਦਰਜ਼, ਅੰਮ੍ਰਿਤਸਰ 2013.

11ਵੀਂ ਵਾਰ ਵਿਚ ਦਰਜ ਮੁੱਖ-ਧਾਰਾ ਦੇ ਅਹਿਮ ਸਿੱਖਾਂ ਦੀ ਸੂਚੀ ਵਿਚ ਵੀ ਬੋਲਦੇ ਹਨ। ਇਨ੍ਹਾਂ ਦੀ ਤੋਰੀ ਪਰੰਪਰਾ ਅਨੁਸਾਰ ਗੁਰੂ ਨਾਨਕ ਸਾਹਿਬ ਦਾ ਪਰਮਾਣਕ ਪ੍ਰਕਾਸ਼ ਦਿਵਸ ਵਿਸਾਖ ਸੁਦੀ 3 ਹੈ।

ਜੱਗ-ਜ਼ਾਹਰ ਤੱਥ ਹੈ ਕਿ ਕੱਤਕ ਦੀ ਪੂਰਨਮਾਸ਼ੀ ਵਾਲੀ ਤਿਥ, *ਜਨਮ ਸਾਖੀ ਬਾਲਾ* ਦੀ ਦੇਣ ਹੈ ਜਿਸ ਦਾ 1658-59 ਈ. ਦਾ ਪਹਿਲਾ ਲਿਖਤੀ ਨੁਸਖ਼ਾ ਸਾਡੇ ਕੋਲ ਮੌਜੂਦ ਹੈ। ਇਸ ਦਾ ਪਾਠ-ਵਿਗਿਆਨਕ ਅਧਿਐਨ ਦੱਸਦਾ ਹੈ ਕਿ ਇਸ ਦਾ ਮੁੱਖ ਉਦੇਸ਼ ਗੁਰੂਆਂ ਦੀ ਕਿਰਦਾਰਕਸ਼ੀ ਅਤੇ ਤਥਾਂ ਦੀ ਭੰਨ-ਤੋੜ ਅਤੇ ਗ਼ਲਤ ਪੇਸ਼ਕਾਰੀ ਨਾਲ ਹਰ ਤਰ੍ਹਾਂ ਦਾ ਭੰਬਲਭੂਸਾ ਪੈਦਾ ਕਰਨਾ ਸੀ। ਲਿਖਤੀ ਸਾਖੀ ਪਰੰਪਰਾ ਦੀ ਹਰ ਉਹ ਰਚਨਾ, ਜੋ ਜਨਮ ਦਿਵਸ ਵਿਸਾਖ ਸੁਦੀ 3 ਦੱਸਦੀ ਹੈ, ਦੇ ਇਸ ਦੇ ਲੇਖਕ ਕੋਲ ਹੋਣ ਦੇ ਬਾਵਜੂਦ, ਬਾਬਾ ਸ੍ਰੀ ਚੰਦ ਦੇ ਜਨਮ ਦਿਵਸ ਨੂੰ ਉਨ੍ਹਾਂ ਦੇ ਪਿਤਾ ਗੁਰੂ ਨਾਨਕ ਦੇਵ ਨਾਲ ਰਲਗੱਡ ਕਰਨਾ ਹੰਦਾਲੀ ਲੇਖਕ ਦੀ ਖੋਟੀ ਨੀਅਤ ਨੂੰ ਭਲੀ ਭਾਂਤ ਨੰਗਾ ਕਰਦਾ ਹੈ।

ਹੰਦਾਲੀ ਪਾਮਰਾਂ ਦਾ ਭਾੜੇ ਦਾ ਲਿਖਾਰੀ ਗੋਰਖ ਦਾਸ ਜਿਸ ਨੇ *ਜਨਮ ਸਾਖੀ ਬਾਲਾ* ਲਿਖੀ, ਤੁਅੱਸਬੀ, ਗ਼ੈਰ-ਸਿੱਖ, ਸਿੱਖ ਸਿਧਾਂਤਾਂ ਤੋਂ ਕੋਰਾ, ਗੁਰਮਤ ਤੋਂ ਬੇਬਹਿਰਾ ਅਤੇ ਵਿਕਾਊ ਜ਼ਮੀਰ ਵਾਲਾ ਵਿਅਕਤੀ ਸੀ, ਜਿਸ ਕੋਲ ਖਰੀ ਸਰੋਤ ਸਮੱਗਰੀ ਸੀ, ਸੁੱਚ ਦੇ ਸੰਦ ਸਨ, ਪਰ ਨੀਅਤ ਖੋਟੀ ਸੀ। ਜਿਸ ਅਨੈਤਕ ਅਤੇ ਘਿਣਾਉਣੀ ਪੱਧਰ ਦੀਆਂ ਸਾਖੀਆਂ ਉਸ ਨੇ ਥੱਪੀਆਂ, ਉਸ ਦੇ ਸਨਮੁਖ, ਜੋਤਿਸ਼ ਨਿਪੁੰਨਤਾ ਦੇ ਬਾਵਜੂਦ ਉਸ ਨੂੰ ਇਹ ਪੂਰਬ ਗਿਆਨ ਨਹੀਂ ਹੋ ਸਕਿਆ ਹੋਣਾ ਕਿ ਉਸ ਦੀ, ਯਥਾਰਥ ਨੂੰ ਪਲਟਾਉਣ ਵਾਲੀ ਜਨਮ ਮਿਤੀ, ਜੋ ਅਚਣਚੇਤੀ ਹੋਈ ਭੁੱਲ ਨਹੀਂ ਸੀ, ਬਾਬੇ ਦੇ ਅਨੁਯਾਈਆਂ ਵਿਚ ਪਰਵਾਨ ਚੜ੍ਹ ਸਕੇਗੀ। ਪਰ ਇਸ ਨੇ, ਨਾ ਕੇਵਲ ਲੱਲੂ-ਲਾਣੇ ਨੂੰ ਹੀ ਪ੍ਰਭਾਵਤ ਕੀਤਾ ਸਗੋਂ ਖ਼ੁਮਾਰ ਵਾਂਗ ਕਈ ਵੱਡੇ ਸਿਰਾਂ ਨੂੰ ਵੀ ਚੜ੍ਹ ਗਈ।

ਇਕ ਵਿਸ਼ੇਸ਼ ਨੁਕਤਾ ਜੋ ਵਿਚਾਰਵਾਨਾਂ ਦਾ ਧਿਆਨ ਮੰਗਦਾ ਹੈ, ਉਹ ਇਹ ਕਿ ਬਾਲਾ ਮਿੱਥ ਸਿਰਜਕਾਂ ਦੀ ਢਾਣੀ ਵਿੱਚੋਂ ਕਿਸੇ ਇਕ ਨੂੰ ਵੀ ਮੁੱਖ ਸਿੱਖ ਪਰੰਪਰਾ ਨਹੀਂ ਸਿਆਣਦੀ : ਗੋਰਖ ਦਾਸ, ਲਾਲਾ ਪੰਨੂ, ਬਿਧੀ ਚੰਦ ਜਾਂ ਬਾਲਾ ਜਿਸ ਬਾਰੇ ਹੰਦਾਲੀ ਮਿੱਥ ਬਾਬੇ ਦਾ ਸਾਥੀ ਤੇ ਹਮਸਫ਼ਰ ਹੋਣ ਦਾ ਬੇਤੁਕਾ ਦਾਅਵਾ ਕਰਦੀ ਹੈ ਅਤੇ ਉਸ ਦੀ ਮਿਰਤਕ ਦੇਹ ਨੂੰ ਗੁਰੂ ਅੰਗਦ ਦੇਵ ਜੀ ਵੱਲੋਂ ਖਡੂਰ ਵਿਚ ਆਪਣੇ ਹੱਥੀਂ ਦਾਗ਼ ਦੇਣ ਦੀ ਕਹਾਣੀ *ਜਨਮ ਸਾਖੀ ਬਾਲਾ* ਕਰਦੀ ਹੈ, ਭਾਈ ਗੁਰਦਾਸ ਦੀ 11ਵੀਂ ਵਾਰ ਵਾਲੀ ਸਿੱਖ ਸੂਚੀ ਵਿੱਚੋਂ ਬਾਹਰ ਕਿਉਂ ਰਹਿ ਗਏ ? ਜੇ ਅੱਗ ਗੁਰੂ ਅੰਗਦ ਨੇ ਲਾਈ ਤਾਂ ਚਿਖਾ ਚਿਣਨ ਵਿਚ ਤਾਂ ਸੀਹਾਂ ਉਪਲ, ਬਾਬਾ ਬੁੱਢਾ, ਬਾਬਾ ਅਮਰਦਾਸ ਸਰਵਣ ਖੱਤਰੀ ਆਦਿ ਉਨ੍ਹਾਂ ਦੇ ਸਿੱਖ ਵੀ ਸ਼ਾਮਲ ਹੋਏ ਹੋਣਗੇ; ਆਖ਼ਰ ਬਾਬੇ ਦਾ (ਅਣਹੋਇਆ) ਸਾਥੀ ਮੋਇਆ ਸੀ ਕੋਈ ਕੁੱਤਾ ਬਿੱਲਾ ਨਹੀਂ। ਇਸ ਘਟਨਾ ਦਾ ਚਸ਼ਮਦੀਦ ਗਵਾਹਾਂ ਦੀ ਪਰਮਾਣਕ ਗਵਾਹੀ ਦੇ ਹੁੰਦਿਆਂ, ਭਾਈ ਗੁਰਦਾਸ ਬਾਲਾ ਵਾਸਤਵਿਕਤਾ ਬਾਰੇ ਚੁੱਪ ਕਿਉਂ ਸਾਧ ਗਏ ?

ਹੰਦਾਲੀਆਂ ਦੇ ਮੋਢੀ ਹੰਦਾਲ ਨੂੰ ਸਿੱਖ ਪਰੰਪਰਾ ਮਾਨਤਾ ਦਿੰਦੀ ਹੈ (ਵੇਖੋ ਜ਼ਮੀਮਾ-3), ਪਰ ਬੇਮੁੱਖ ਹੋਏ ਹੰਦਾਲ ਨੂੰ ਵੀ ਭਾਈ ਗੁਰਦਾਸ ਨੇ ਗੁਰੂ ਦਾ ਸਿੱਖ ਨਹੀਂ

ਮੰਨਿਆ। ਤਾਂ ਫਿਰ ਹੰਦਾਲ ਦੀ ਵਿਲਾਸੀ ਤੇ ਵਿਭਚਾਰੀ ਔਲਾਦ ਬਾਲ ਚੰਦ ਤੇ ਬਿਧੀ ਚੰਦ ਦੀ, 120 ਸਾਲ ਪਿੱਛੋਂ ਲਿਖਵਾਈ ਮੰਤਵੀ *ਜਨਮ ਸਾਖੀ ਬਾਲਾ* ਵਾਲਾ ਕੱਤਕ ਦੀ ਪੂਰਨਮਾਸ਼ੀ ਵਾਲਾ ਜਨਮ ਦਿਵਸ ਪਰਮਾਣਕ ਕਿਵੇਂ ਹੋਇਆ? ਸਦੀਆਂ ਪੁਰਾਣੀ ਲਿਖਤੀ ਸਾਖੀ ਪਰੰਪਰਾ ਦੀ ਦ੍ਰਿੜ੍ਹਾਈ, ਭੱਲੇ, ਸੋਢੀ ਗੁਰੂ ਘਰਾਣਿਆਂ ਦੇ ਮੰਨੇ-ਦੰਨੇ ਬੰਸਜਾਂ ਜਾਂ ਪਹਿਲੇ ਗੁਰੂਆਂ ਤੋਂ ਵਰੋਸਾਏ ਹੋਏ ਗੁਰਮੁਖ ਸਿੱਖਾਂ ਦੀ ਪਰਮਾਣਤ ਕੀਤੀ ਸ਼ੁੱਧ ਵਿਸਾਖ ਸੁਦੀ 3 ਵਾਲੀ ਮਿਤੀ ਤਿਆਗ ਕੇ ਵਿਰੋਧੀਆਂ ਦੀ ਵਿਉਂਤੀ ਇਸ ਮਸਨੂਈ ਮਿਤੀ ਨੂੰ ਤਰਜੀਹ ਕਿਉਂ ਦਿੱਤੀ ਜਾਵੇ? ਜਿਵੇਂ ਅੱਜ-ਕੱਲ੍ਹ ਕੀਤਾ ਜਾ ਰਿਹਾ ਹੈ; ਅਤੇ ਜਿਸ ਦੀ ਨਿਰਾਸ਼ਾਜਨਕ ਸਥਿਤੀ ਨੂੰ ਵੇਖ ਕੇ ਕਈ ਵਿਚਾਰਵਾਨ[1] ਤਾਂ ਵਿਸਾਖ ਵਾਲੀ ਮਿਤੀ ਪ੍ਰਕਾਸ਼ ਦਿਵਸ ਦੇ ਤੌਰ 'ਤੇ ਕਦੇ ਮੰਨੇ-ਮਨਾਏ ਜਾਣ ਦੀ ਸੰਭਾਵਨਾ ਤੋਂ ਹੀ ਬੇਆਸ ਹੋਏ ਬੈਠੇ ਹਨ।

ਕੱਤਕ ਦੀ ਪੂਰਨਮਾਸ਼ੀ ਵਾਲਾ ਜਨਮ ਦਿਵਸ ਅਤੇ ਗੁਰੂ ਅੰਗਦ ਦੀ ਹਜ਼ੂਰੀ ਵਿਚ ਜਨਮ ਸਾਖੀ ਲਿਖੇ ਜਾਣ ਵਾਲੀ ਬਾਲਾ ਬਲੱਫ਼ ਨੂੰ ਪਾਵਨਤਾ ਪ੍ਰਦਾਨ ਕਰ ਕੇ ਸਿੱਖ ਪਰੰਪਰਾ ਦਾ ਪਰਮਾਣਕ ਹਿੱਸਾ ਬਣਾਉਣ ਦਾ ਗਿਲਾਨੀ ਵਾਲਾ ਕੰਮ ਸੰਤੋਖ ਸਿੰਘ ਦਾ ਹੈ, ਜਿਸ 1823 ਈ. ਵਿਚ *ਸ੍ਰੀ ਗੁਰ ਨਾਨਕ ਪ੍ਰਕਾਸ਼* ਲਿਖਿਆ ਜੋ ਪੂਰਨ ਸਮੁੱਚਤਾ ਵਿਚ *ਜਨਮ ਸਾਖੀ ਬਾਲਾ* 'ਤੇ ਆਧਾਰਤ ਸੀ, ਪਿੱਛੋਂ *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ* ਦਾ ਅੰਗ ਬਣਾਏ ਜਾਣ ਨਾਲ ਗੁਰ-ਇਤਿਹਾਸ ਦਾ ਰੂਪ ਧਾਰ ਗਿਆ। ਗੁਰਦੁਆਰਿਆਂ ਵਿਚ ਹੁੰਦੀ ਇਸ ਦੀ ਕਥਾ ਨੇ ਬਾਲਾ ਮਿੱਥ ਪੱਕੇ ਪੈਰੀਂ ਕਰ ਦਿੱਤੀ। ਇਸ ਨੂੰ ਪਰਮਾਣ ਮੰਨ ਕੇ, ਗਿ. ਗਿਆਨ ਸਿੰਘ ਵਰਗੇ ਅਨੇਕਾਂ ਪਿਛਲੇਰੇ ਲੇਖਕ ਗੁਮਰਾਹ ਹੁੰਦੇ ਰਹੇ। *ਸ੍ਰੀ ਗੁਰ ਨਾਨਕ ਪ੍ਰਕਾਸ਼* ਜੇ *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ* ਦਾ ਹਿੱਸਾ ਨਾ ਬਣਦਾ ਤਾਂ ਇਸ ਦੀ ਸਥਿਤੀ ਸੰਤ ਦਾਸ ਛਿੱਬਰ ਦੀ *ਬਾਲਾ ਜਨਮ ਸਾਖੀ* 'ਤੇ ਆਧਾਰਤ *ਜਨਮ ਸਾਖੀ ਗੁਰੂ ਨਾਨਕ ਸ਼ਾਹ ਜੀ ਕੀ* (1770 ਈ.) ਵਰਗੀ ਮਹੱਤਵਹੀਣ ਕਾਵਿ ਰਚਨਾ ਵਾਲੀ ਹੀ ਹੋਣੀ ਸੀ।

ਸੰਤੋਖ ਸਿੰਘ ਦੀ ਬਾਲਾ ਮਿੱਥ ਨੂੰ ਵਿਲੱਖਣ ਦੇਣ ਹੰਦਾਲੀਆਂ ਦੇ ਰੋਲ ਨੂੰ ਇਸ ਵਿੱਚੋਂ ਮਨਫ਼ੀ ਕਰ ਕੇ ਮੂਲ ਜਨਮ ਸਾਖੀ ਨੂੰ ਗੁਰੂ ਅੰਗਦ ਦੀ ਲਿਖਵਾਈ ਹੋਈ ਦੱਸਣਾ ਹੈ, ਜਿਸ ਦੀ ਇੱਕੋ-ਇਕ ਕਾਪੀ (ਜਿਸ ਦੀ ਭਿਣਕ ਤਕ ਵੀ ਪਿਛਲੇਰੇ ਕਿਸੇ ਗੁਰੂ ਜਾਂ ਗੁਰਸਿੱਖ ਨੂੰ ਨਾ ਲੱਗੀ), ਕਬੀਰ ਪੰਥੀ ਅਤੇ ਸਾਕਤ ਦੇ ਕੋਲ ਪੁੱਜ ਕੇ ਵਿਗਾੜੀ ਗਈ ਅਤੇ ਮੂਲ ਪੋਥੀ ਪਾੜ ਕੇ ਬਿਆਸ ਵਿਚ ਰੁੜ੍ਹਾਈ ਗਈ[2] : ਅਕਲ ਦਾ ਦੀਵਾਲਾ ਕੱਢ ਰਹੀ ਇਹ ਬੇਹੂਦਾ ਕਹਾਣੀ ਵਾਸਤਵਿਕਤਾ ਨਿਰੀਖਣ ਸਾਹਮਣੇ ਨਹੀਂ ਟਿਕਦੀ।

ਇਸ ਨਾਲ ਮੂਲ ਸਾਖੀ ਗੁਰੂ ਅੰਗਦ ਵੱਲੋਂ ਲਿਖਵਾਈ ਹੋਣ ਵਾਲੀ ਗੱਲ, ਗਿਠ-ਮੁਠੀਆ ਸੋਚ ਵਾਲਿਆਂ ਨੂੰ ਜ਼ਰੂਰ ਯੁਕਤੀ-ਪੂਰਨ, ਅਤੇ ਕੱਤਕ ਦੀ ਪੂਰਨਮਾਸ਼ੀ ਵਾਲਾ ਜਨਮ ਦਿਵਸ ਅਸਲੀ ਦਿਸਣ ਲੱਗ ਪਿਆ। ਤੱਥਾਂ ਦੀ ਬੇਹੁਰਮਤੀ ਕਰਨ ਵਾਲੀ

---

1. W.H. McLeod, *op.cit.* p. 97.
2. *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ*, ਜਿਲਦ ਤੀਜੀ, ਪੰਨੇ 437-38.

ਇਹ ਨਿਰਾਧਾਰ ਮਨੌਤ ਹੌਲੀ-ਹੌਲੀ ਇਕ ਮਹਾਂਮਾਰੀ ਦੇ ਭਰਮਾਰੇ ਵਾਂਗ ਸਿੱਖ ਚੇਤਨਾ ਵਿਚ ਪਸਰ ਗਈ, ਜੋ ਗਿਲਾਨੀ ਉਪਜਾਊ ਵਰਤਾਰਾ ਸਾਬਤ ਹੋਇਆ ਹੈ।

ਹੰਦਾਲੀਆਂ ਨੂੰ ਦੋਸ਼-ਮੁਕਤ ਕਰਨ ਵਾਲਾ ਇਸ ਦਾ ਸਾਜ਼ਸ਼ੀ ਭਾਗ ਵਿਚਾਰ ਮੰਗਦਾ ਹੈ, ਅਜਿਹਾ ਉਸ ਨੇ ਅਗਿਆਨਤਾ ਵੱਸ ਕੀਤਾ ਜਾਂ ਕਿਸੇ ਲਾਲਚ ਅਧੀਨ ਜਾਂ ਦਬਾਉ ਹੇਠ ?

*ਜਨਮ ਸਾਖੀ ਬਾਲਾ* ਦੇ ਹੰਦਾਲੀ ਮੂਲ ਅਤੇ ਇਸ ਦੀ ਘਾੜਤ ਦੇ ਪਰਤੱਖ ਪਿਛੋਕੜ ਸਬੰਧੀ ਜੋ ਤੱਥ ਅਜੋਕੀ ਪੜਤਾਲ ਪ੍ਰਦਰਸ਼ਤ ਕਰ ਰਹੀ ਹੈ, ਉਹ ਸੰਤੋਖ ਸਿੰਘ ਦੇ ਸਮੇਂ ਬੜੇ ਹੀ ਸਪੱਸ਼ਟ ਰੂਪ ਵਿਚ ਜਾਣੇ ਜਾਂਦੇ ਸਨ। ਵਿਸਨ ਸਿੰਘ ਦੀ ਲਿਖਤ, ਜੋ 1828 ਈ. ਵਿਚ, *ਸ੍ਰੀ ਗੁਰ ਨਾਨਕ ਪ੍ਰਕਾਸ਼* ਦੇ ਉੱਤਰ ਵਿਚ ਲਿਖੀ, ਸੰਤੋਖ ਸਿੰਘ ਦੇ ਮਾਇਅਵੀ ਨਜ਼ਰੀਏ ਦਾ ਇਕ ਪ੍ਰਕਾਰ ਦੀ ਪੜਚੋਲ ਹੈ, ਇਸ ਹਕੀਕਤ ਦੀ ਗਵਾਹ ਹੈ। ਦੋਵੇਂ ਗੁਰ-ਭਾਈ, ਗਿਆਨੀ ਸੰਤ ਸਿੰਘ ਦੇ ਚੇਲੇ, ਇੱਕੋ ਬੁੰਗਾ ਗਿਆਨੀਆਂ ਦੇ ਸਮਕਾਲੀ ਚਾਟੜੇ ਸਨ। ਸੂਰਤ ਸਿੰਘ ਦੀ ਲਿਖੀ ਜਨਮ-ਸਾਖੀ *ਗਿਆਨ ਰਤਨਾਵਲੀ* ਅਤੇ *ਪੁਰਾਤਨ ਜਨਮ ਸਾਖੀ* ਜਿਸ ਨੂੰ ਸਰੋਤ ਸਮੱਗਰੀ ਵਜੋਂ ਉਸ ਨੇ ਵਰਤਿਆ ਸੀ, ਦੋ ਮੂਲ ਖਰੜੇ ਬੁੰਗਾ ਗਿਆਨੀਆਂ ਵਿਚ ਸੁਰੱਖਿਅਤ ਸਨ ਅਤੇ ਉਨ੍ਹਾਂ ਦੀ ਆਸਾਨ ਪਹੁੰਚ ਵਿਚ ਸੀ। ਵਿਸਨ ਸਿੰਘ ਨੇ ਇਸ ਨੂੰ ਆਪਣੇ ਕਾਵਿ ਗਰੰਥ *ਗਿਆਨ ਰਤਨਾਗਰ* ਲਈ ਸਰੋਤ ਵਜੋਂ ਵਰਤਿਆ, ਸੰਤੋਖ ਸਿੰਘ ਅਜਿਹਾ ਕਿਉਂ ਨਾ ਕਰ ਸਕਿਆ ? ਉਸ ਨੇ ਇਸੇ ਬੁੰਗੇ ਵਿਚ 10 ਵਰ੍ਹੇ ਰਹਿ ਕੇ ਗਿਆਨੀ ਸੰਤ ਸਿੰਘ ਤੋਂ ਕਾਵਿ-ਵਿੱਦਿਆ ਪ੍ਰਾਪਤ ਕੀਤੀ। ਦੋਵਾਂ ਲਈ ਜੰਡਿਆਲਾ ਇੱਕੋ ਜਿੰਨੀ ਦੂਰੀ 'ਤੇ ਸੀ : ਜੇ ਪਹੁੰਚ ਵਿਚ ਫ਼ਰਕ ਹੈ ਤਾਂ ਇਸ ਦਾ ਮਤਲਬ ਹੈ ਕਿ ਸੰਤੋਖ ਸਿੰਘ ਦੇ, ਸਿੱਖ ਪਰੰਪਰਾ ਅਤੇ ਲਿਖਤੀ ਸਾਖੀ ਪਰੰਪਰਾ ਵਾਲੀ ਹਕੀਕਤ ਜਿਸ ਦੀ ਵਿਆਪਕ ਸਮੱਗਰੀ ਉਸ ਪਾਸ ਹੋਣ ਦੇ ਸਾਬਤ-ਸਬੂਤ ਪ੍ਰਾਪਤ ਹਨ, ਤੋਂ ਮੂੰਹ ਮੋੜਨ, ਗੁਰ ਭਾਈ ਦੇ ਲਾਜਵਾਬ ਕਰਿਟੀਕ ਦੀ ਅਣਦੇਖੀ ਕਰਨ ਅਤੇ ਪੂਰੀ ਤਰ੍ਹਾਂ ਹੰਦਾਲੀਆਂ ਦੀ ਝੋਲੀ ਪੈਣ ਲਈ, ਸਿਵਾਏ ਬੌਧਕ ਖੀਣਤਾ, ਲਾਈਲੱਗ ਬਿਰਤੀ ਅਤੇ ਲਾਲਚ ਦੇ, ਹੋਰ ਕੀ ਕਾਰਨ ਹੋ ਸਕਦੇ ਹਨ ? ਉਹ ਖ਼ਾਸ ਦਬਾਉ ਅਧੀਨ ਵੀ ਸੀ; ਬਾਹਰਲੇ ਦਬਾਵਾਂ ਲਈ ਉਸ ਦੀ ਉਨਮੁਖਤਾ ਦੇ ਅਨੇਕਾਂ ਸਬੂਤ ਉਸ ਦੀ ਆਪਣੀ ਲਿਖਤ ਵਿਚ ਹੀ ਮੌਜੂਦ ਹਨ।

ਹੰਦਾਲੀ ਮਨਸੂਬੇਬੰਦੀ ਅਧੀਨ ਪਹਿਲਾਂ ਇਨ੍ਹਾਂ ਦੇ ਦਾਦਾ-ਗੁਰੂ ਭਾਈ ਸੂਰਤ ਸਿੰਘ ਨੂੰ ਕਉਲਸਰ[1] ਦੀ ਹਕੀਕਤ ਸਬੰਧੀ ਵਰਗਲਾਇਆ ਗਿਆ ਅਤੇ ਰੰਘੜੀ ਵਾਲੀ ਸਾਖੀ[2] ਦੇ *ਪੋਥੀ ਹਰਿਜੀ* ਵਿਚ ਆਪੂੰ ਪਵਾਏ ਰਲਿਆਂ ਦੇ ਸਹਾਰੇ ਅਣਬਣ ਦੀਆਂ ਕੁੱਲ ਜੁਗਤਾਂ ਦੀ ਜ਼ਿੰਮੇਵਾਰੀ ਮੀਣਿਆਂ ਸਿਰ ਪਾਉਣ ਦੀ ਸਫਲ ਚਾਲ ਚੱਲੀ ਗਈ। ਅਨੁਮਾਨ ਲੱਗਦਾ ਹੈ ਕਿ ਸਿੱਖ ਹੁਕਮਰਾਨਾਂ ਵਿਚ ਆਪਣੇ ਨਵੇਂ ਬਣੇ ਰਸੂਖ਼, ਮਾਇਕ ਬਲ ਅਤੇ *ਜਨਮ ਸਾਖੀ ਬਾਲਾਂ* ਦੇ, ਤੁਹਫ਼ਿਆਂ ਵਜੋਂ, ਪਲਾਂਟ ਕਰਵਾਏ ਸੁਚਿਤਰ ਮਹਿੰਗੇ ਉਤਾਰਿਆਂ ਦੇ ਸਹਾਰੇ ਹਾਵੀ ਹੋਏ ਉਹ ਲੋਕ, ਹੋਰਨਾਂ ਦੇ ਨਾਲ-ਨਾਲ ਸੰਤੋਖ

1. *ਸਿੱਖਾਂ ਦੀ ਭਗਤਮਾਲਾ*, ਸਿੰਘ ਬ੍ਰਦਰਜ਼, ਅੰਮ੍ਰਿਤਸਰ 2013, ਜ਼ਮੀਮਾ-ਹ, ਪੰਨੇ 388-89.
2. ਵੇਖੋ; ਜ਼ਮੀਮਾ-2, ਦਾਸਤਾਨ ਦਸ ਨੰਬਰੀ।

ਸਿੰਘ 'ਤੇ ਵੀ ਅਸਰਅੰਦਾਜ਼ ਹੋ ਗਏ। ਨਿਰਸੰਦੇਹ, ਜਿਉਣ ਲਈ ਖਾਧ ਸਮੱਗਰੀ ਦੀ ਲੋੜ ਇਸ ਗ਼ਰੀਬ ਕਵੀ ਨੂੰ ਵੀ ਸੀ। *ਜਨਮ ਸਾਖੀ ਬਾਲਾ* ਨੂੰ ਗੁਰੂ ਅੰਗਦ ਦੀ ਲਿਖਵਾਈ ਅਤੇ ਆਪਣੇ ਨਾਇਕ ਗੁਰੂ ਨਾਨਕ ਜੀ ਦਾ ਅਵਤਾਰ ਦਿਵਸ ਵਿਸਾਖ ਦੀ ਥਾਂ ਹੰਦਾਲੀ ਘਾੜਤ ਕੱਤਕ ਦੀ ਪੂਰਨਮਾਸ਼ੀ ਦਾ ਮੰਨ ਕੇ ਉਸ ਨੇ ਇਤਿਹਾਸਕ ਤੱਥਾਂ ਨੂੰ ਅਜਿਹੇ ਘੁੰਮਣਘੇਰ ਵਿਚ ਫਸਾਇਆ ਕਿ ਸਿੱਖ ਪਰੰਪਰਾ ਅਤੇ ਸਿੱਖ ਚਿੰਤਨ ਅੰਨ੍ਹੇ ਖੂਹ ਵੱਲ ਧੱਕਿਆ ਗਿਆ, ਜਿਥੋਂ ਇਸ ਦੇ ਨਿਕਲਣ ਦੇ ਆਸਾਰ ਅਜੇ ਤਕ ਨਜ਼ਰ ਨਹੀਂ ਆਉਂਦੇ। ਇਸ ਮਹਾਂਦੋਸ਼ ਤੋਂ ਮਹਾਂ ਕਵੀ ਕਿਵੇਂ ਮੁਕਤ ਹੋ ਸਕਦਾ ਹੈ? ਕਬੀਰ ਸਾਹਿਬ ਦਾ ਬਚਨ ਹੈ:

> ਪਾਇ ਕੁਹਾੜਾ ਮਾਰਿਆ ਗਾਫਲਿ ਅਪੁਨੈ ਹਾਥਿ॥
>
> *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 1365)*

ਸੰਤੋਖ ਸਿੰਘ ਨੇ ਬਾਲਾ ਉਸ਼ਟੰਡ ਨੂੰ ਸਿੱਖ ਪਰੰਪਰਾ ਵਿਚ ਜੋੜ ਕੇ ਜਿਥੇ ਹੰਦਾਲੀਆਂ ਦਾ ਉਦੇਸ਼ ਪੂਰਾ ਕਰਨ ਦੀ ਬੇਮਿਸਾਲ ਸੇਵਾ ਕੀਤੀ, ਉਥੇ ਨਾਲ ਹੀ ਇਨ੍ਹਾਂ ਦੇ ਹੰਦਾਲੀ ਮੂਲ ਵਾਲੀ ਹਕੀਕਤ ਨੂੰ ਭੁਲਾਂਦਰੇ ਰਾਹੀਂ ਲੁਕੋ ਦਿੱਤਾ ਜੋ ਸਿੱਖੀ ਉਦੇਸ਼ ਨੂੰ ਢਾਹ ਲਾਉਣ ਵਾਲਾ ਕਰਮ ਸਾਬਤ ਹੋਇਆ। ਮੀਣੇ, ਅਨਜਾਣੇ ਸਾਕਤ ਅਤੇ ਕਬੀਰ ਪੰਥੀ ਬਿਲਾਵਜ੍ਹਾ ਸਿੱਖ ਕਰੋਪੀ ਦਾ ਸ਼ਿਕਾਰ ਹੋਏ ਤੇ ਇਨ੍ਹਾਂ ਨੂੰ ਹੰਦਾਲੀ ਰਾਜਕੁਮਾਰਾਂ ਦੀ ਥਾਵੇਂ ਧਰਮ ਦੀ ਕੁੱਟ ਖਾਂਦਿਆਂ ਸਦੀਆਂ ਲੰਘ ਗਈਆਂ; ਸਿੱਟੇ ਵਜੋਂ, ਗੁਰੂ ਅੰਗਦ ਦੇਵ ਵੱਲੋਂ ਜਨਮ ਸਾਖੀ ਲਿਖਵਾਏ ਜਾਣ ਵਾਲੀ ਬੇਬੁਨਿਆਦ ਗੱਲ ਅਤੇ ਬਾਬੇ ਦਾ ਗ਼ਲਤ ਜਨਮ ਦਿਵਸ ਸਿੱਖ ਚੇਤਨਾ ਵਿਚ ਡੂੰਘਾ ਜੀਉਰ ਗਿਆ। ਹੁਣ ਵੀ ਸਿੱਖ ਗਰੰਥਕਾਰ, ਇਤਿਹਾਸਕਾਰ ਅਤੇ ਅਜੋਕੇ ਅਣਗਿਣਤ ਉੱਚ-ਦੁਮਾਲੀਏ ਖੋਜੀ[1] ਇਸ ਛਣਕਣੇ ਨਾਲ ਦਿਲਜੋਈ ਕਰਨ ਵਿਚ ਮਸਤ ਹਨ। ਗੋਰਖ ਦਾਸ ਦੀ ਪਿੱਛੋਂ ਸੁੱਝੀ, ਪਰ ਸਿਰੇ ਦੀ ਸੁੱਝੀ ਦਾ ਜਾਦੂ ਸੰਤੋਖ ਸਿੰਘ ਸਣੇ ਹੁਣ ਸਭ ਦੇ ਸਿਰ ਚੜ੍ਹ ਕੇ ਬੋਲ ਰਿਹਾ ਹੈ। 120 ਸਾਲ ਦੀ ਪੁਰਾਣੀ ਮੁੱਢਲੀ ਸਿੱਖ ਪਰੰਪਰਾ ਪੂਰਨਮਾਸ਼ੀ ਵਾਲੇ ਜਨਮ ਦਿਵਸ ਅਤੇ ਬਾਲਾ ਮਿੱਥ ਬਾਰੇ ਪੂਰੀ ਤਰ੍ਹਾਂ ਖ਼ਾਮੋਸ਼ ਹੈ, ਪਰ ਪਿਛਲੀਆਂ ਦੋ ਸਦੀਆਂ ਵਿਚ ਉਨ੍ਹਾਂ ਦਾ ਹੀ ਸਭ ਤੋਂ ਵੱਧ ਰੌਲਾ-ਗੌਲਾ ਰਿਹਾ ਹੈ। ਇਸ ਦੇ ਮੰਨਣ ਵਾਲਿਆਂ ਦੀ ਵੱਡੀ ਗਿਣਤੀ ਅਤੇ ਭੀੜ ਦੇ ਸਬੂਤਾਂ ਨਾਲ ਪਰਮਾਣਕਤਾ ਦਾ ਨਿਰਨਾ ਕਰਨ ਵਾਲੇ ਗੁਰਚਰਨ ਸਿੰਘ ਔਲਖ ਵਰਗੇ ਸਿਆਣਿਆਂ ਨੂੰ, ਮਹਾਤਮਾ ਬੁੱਧ ਦਾ ਅਨੰਦ ਨੂੰ ਸੁਣਾਇਆ ਉਪਦੇਸ਼: "ਭੀੜ ਵਿਚ ਕੋਈ ਸਿਆਣਾ ਨਹੀਂ ਹੁੰਦਾ ਅਤੇ ਸਿਆਣਿਆਂ ਦੇ ਟਿਕਾਣਿਆਂ 'ਤੇ ਭੀੜਾਂ ਨਹੀਂ ਜੁੜਦੀਆਂ" ਸ਼ਾਇਦ ਸਥਿਤੀ ਦੀ ਵਾਸਤਵਿਕਤਾ ਦਾ ਬੋਧ ਕਰਵਾ ਸਕੇ।

ਬੇਸ਼ੱਕ, ਬਾਲਾ ਮਿੱਥ ਨੂੰ ਮੰਨਣ ਵਾਲਿਆਂ ਦੀ ਅਜੋਕੀ ਭੀੜ ਹੰਦਾਲੀਆਂ ਦੀ ਕਪਟੀ ਵਿਉਂਤਬੰਦੀ ਅਤੇ ਸਾਜ਼ਿਸ਼ ਦੀ ਥੋੜ੍ਹ-ਚਿਰੀ ਸਫਲਤਾ ਦੀ ਪ੍ਰਤੀਕ ਹੈ। ਅਸੀਂ ਕੇਵਲ ਆਸ ਹੀ ਕਰ ਸਕਦੇ ਹਾਂ ਕਿ ਇਹ ਕੂੜ ਕਿਰਿਆ ਜਨਮ ਦਿਵਸ ਦੇ ਮੁੱਦੇ ਨੂੰ ਹੁਣ ਹੋਰ ਉਲਝਾ ਕੇ ਨਹੀਂ ਰੱਖ ਸਕੇਗੀ।

---

1. *ਖੋਜੀ ਉਪਜੈ ਬਾਦੀ ਬਿਨਸੈ*, ਲੁਧਿਆਣਾ 2005, ਪੰਨੇ 26-28, 38, 44.

## ਧੁੰਦੂਕਾਰ ਨਿਵਾਰਨ

ਹੰਦਾਲੀਆਂ ਦੇ ਗਿਣੇ-ਮਿਥੇ ਮਨਸੂਬੇ ਅਨੁਸਾਰ ਬਾਬੇ ਦੇ ਜਨਮ ਦਿਵਸ ਦੇ ਮਾਮਲੇ ਵਿਚ *ਜਨਮ ਸਾਖੀ ਬਾਲਾ* ਰਾਹੀਂ ਪਾਈ ਉਲਝਣ ਅਤੇ ਉਸ ਦੀ ਚਿਰ-ਸਥਿਰਤਾ ਬਣਾਈ ਰੱਖਣ ਲਈ ਲਗਾਤਾਰ ਕੀਤੇ ਕਪਟੀ ਜਤਨਾਂ ਸਦਕਾ ਇਹ ਮੁੱਦਾ ਅਸਾਧ ਬਣ ਗਿਆ ਪਰਤੀਤ ਹੁੰਦਾ ਸੀ। ਮਸਲੇ ਦੀ ਛਾਣ-ਬੀਣ ਨੇ ਇਹ ਹਕੀਕਤ ਵੀ ਉਘਾੜੀ ਕਿ 18ਵੀਂ-19ਵੀਂ ਸਦੀ ਦੇ ਲਾਈਲੱਗ ਸਿੱਖ ਗਰੰਥਕਾਰਾਂ ਦੀ ਬੋਦੀ ਸੋਚ ਹੰਦਾਲ-ਕਿਆਂ ਦੇ ਵਿਛਾਏ ਮਾਇਆ ਜਾਲ ਵਿਚ ਫਸ ਕੇ ਉਨ੍ਹਾਂ ਦੇ ਏਜੰਡੇ ਨੂੰ ਅਮਲੀ ਰੂਪ ਦੇਣ ਵਿਚ ਕਾਰਜਸ਼ੀਲ ਰਹੀ, ਜਿਸ ਦੇ ਦੂਰ-ਰਸੀ ਸਿੱਟੇ ਨਿਕਲੇ; ਕੱਤਕ ਦੀ ਪੂਰਨਮਾਸ਼ੀ ਵਾਲੀ ਹੰਦਾਲੀ ਘਾੜਤ, ਜਨਮ ਦਿਵਸ ਦੇ ਤੌਰ 'ਤੇ ਸਥਾਪਤ ਹੋ ਗਈ। ਇਸ ਪੜਤਾਲ ਨੇ, ਮਸਲੇ ਨੂੰ ਸਹੀ ਇਤਿਹਾਸਕ ਪਰਿਪੇਖ ਵਿਚ ਰੱਖ ਕੇ, ਇਸ ਦੁਆਲੇ ਇਕੱਠੇ ਹੋਏ ਧੁੰਦ-ਗੁਬਾਰ ਨੂੰ ਦੂਰ ਕਰ ਕੇ ਪੁਰਾਣੀ ਸਾਖੀ ਪਰੰਪਰਾ ਅਨੁਸਾਰ ਗੁਰੂ ਨਾਨਕ ਦਾ ਅਵਤਾਰ ਦਿਵਸ ਵਿਸਾਖ ਸੁਦੀ 3 ਦੀ ਪਰਮਾਣਕਤਾ ਦੀ ਤਸਦੀਕ ਕੀਤੀ ਹੈ; ਇਹ ਵੀ ਸਪੱਸ਼ਟ ਕੀਤਾ ਹੈ ਕਿ ਕੱਤਕ ਦੀ ਪੂਰਨਮਾਸੀ ਬਾਬਾ ਸ੍ਰੀ ਚੰਦ ਦਾ ਜਨਮ ਦਿਵਸ ਹੈ, ਗੁਰੂ ਨਾਨਕ ਦਾ ਨਹੀਂ। ਗੁਰਪੁਰਬ ਦੇ ਮੌਕੇ ਭਾਈ ਗੁਰਦਾਸ ਦੀ ਉੱਚੇ ਕਾਵਿ ਗੁਣਾਂ ਵਾਲੀ ਤੁਕ 'ਸਤਿਗੁਰੁ ਨਾਨਕੁ ਪ੍ਰਗਟਿਆ ਮਿਟੀ ਧੁੰਧੁ ਜਗਿ ਚਾਨਣੁ ਹੋਆ' - ਸੂਰਜ ਚੜ੍ਹਿਆਂ ਵੀ ਅੱਧੀ ਦੁਨੀਆਂ ਹਨੇਰੇ ਵਿਚ ਡੁੱਬੀ ਰਹਿੰਦੀ ਹੈ - ਬੜੇ ਉਤਸ਼ਾਹ ਅਤੇ ਨਗਰ ਕੀਰਤਨਾਂ ਵਿਚ ਉਚਾਰੇ ਜਾਣ ਦਾ ਰਿਵਾਜ ਹੈ, ਪਰ ਹੈਫ ਹੈ ਕਿ ਜਿਸ ਦੀ ਚਲਾਈ ਹੋਈ ਵਿਵੇਕਸ਼ੀਲ ਸੋਚਣੀ ਦੀ ਲਹਿਰ ਆਪਣੇ ਸਮੇਂ ਵਿਚ ਪਸਰੇ ਧੁੰਦੂਕਾਰ ਤੋੜਨ ਦਾ ਕਾਰਨ ਬਣੀ, ਉਸ ਦਾ ਆਪਣਾ ਪ੍ਰਕਾਸ਼ ਦਿਵਸ ਉਸ ਦੇ ਆਪਣੇ ਅਨੁਯਾਈਆਂ ਦੀ ਸੋਚ ਅੰਦਰ ਪਸਰੇ ਅਗਿਆਨਤਾ ਦੇ ਹਨੇਰੇ ਵਿਚ ਡੁੱਬਿਆ ਹੋਇਆ ਹੈ; ਉਸ ਨੂੰ ਅਪਮਾਨਤ ਕਰਨ ਵਾਲੇ ਦੋਖੀਆਂ ਦੇ ਸਰੋਤ ਤੋਂ ਆਈ ਜਨਮ ਮਿਤੀ ਨੂੰ ਮੰਨਣ ਮਨਾਉਣ ਲਈ ਬਜ਼ਿਦ ਹੀ ਨਹੀਂ ਅਤੇ ਇਸ ਨੂੰ ਭਾਈ ਗੁਰਦਾਸ ਤੋਂ ਆਈ ਹੋਈ ਰਵਾਇਤ ਦੱਸਣ ਦਾ ਹਨੇਰ ਸਦੀਆਂ ਤੋਂ ਢੋਈ ਜਾ ਰਹੇ ਹਨ। ਭਾਈ ਗੁਰਦਾਸ ਦੀ ਰਚਨਾ ਦੇ ਪੁੱਠੇ ਅਰਥ ਲਾਉਣ ਵਾਲਿਆਂ 'ਤੇ ਉਨ੍ਹਾਂ ਦਾ ਸਿੱਧਾ ਸਨੇਹਾ ਕਿਵੇਂ ਨਹੀਂ ਗੁਆਚੇਗਾ ? ਅਜਿਹੇ ਗੁਰਪੁਰਬ ਕਰਨ ਵਾਲੇ ਗੁਰਸਿੱਖਾਂ ਉੱਤੇ ਭਾਈ ਗੁਰਦਾਸ ਕਿਵੇਂ ਕੁਰਬਾਨ ਜਾਣਗੇ ?

# 8

# ਸਾਖੀ ਪਰੰਪਰਾ 'ਤੇ ਪਰਛਾਵਾਂ

## ਜਨਮ ਸਾਖੀਆਂ 'ਤੇ ਪਏ ਪ੍ਰੋਖ ਅਪ੍ਰੋਖ ਪ੍ਰਭਾਵ

*ਸਾਖੀ ਮਹਲੁ ਪਹਿਲੇ ਕੀ* ਸਾਖੀ ਪਰੰਪਰਾ ਦੀ ਆਧਾਰੀ ਲਿਖਤ ਹੋਣ ਕਾਰਨ, ਇਸ ਦਾ ਪ੍ਰਭਾਵ ਪੁਰਾਣੀ ਸਾਖੀ ਪਰੰਪਰਾ ਨਾਲ ਸਬੰਧਤ ਹਰ ਜਨਮ ਸਾਖੀ 'ਤੇ ਵੇਖਿਆ ਜਾ ਸਕਦਾ ਹੈ, ਪਰ ਇਹ ਆਪ ਅਧੂਰੀ ਰਹੀ ਹੋਈ ਰਚਨਾ ਹੈ। ਹਰ ਮੁੱਢਲੇ ਜਤਨ ਵਾਂਗ ਇਸ ਦੀ ਸੰਰਚਨਾ ਵਿਚ ਬਹੁਤ ਸਾਰੀਆਂ ਤਰੁੱਟੀਆਂ ਵੀ ਰਹਿ ਗਈਆਂ ਨਜ਼ਰ ਆਉਂਦੀਆਂ ਹਨ, ਜੋ ਇਸ ਦੀ ਪਰਾਰੰਭਕ ਹੈਸੀਅਤ ਨੂੰ ਪਰਮਾਣਤ ਕਰਨ ਵਿਚ ਸਹਾਇਤਾ ਕਰਦੀਆਂ ਹਨ। ਇਸ ਦੇ ਬਿਰਤਾਂਤ ਵਿਚ ਬਹੁਤ ਸਾਰੀਆਂ ਖ਼ਾਲੀ ਥਾਵਾਂ ਰਹੀਆਂ ਹੋਈਆਂ ਹਨ; ਇਕ ਜੀਵਨੀ ਵਾਂਗ ਇਸ ਵਿਚ ਬਿਰਤਾਂਤ ਦੀ ਨਿਰੰਤਰਤਾ ਦਾ ਅਭਾਵ ਹੈ। ਬਾਬੇ ਦੀਆਂ ਭਿੰਨ-ਭਿੰਨ ਦਿਸ਼ਾਵਾਂ ਵੱਲ ਕੀਤੀਆਂ ਯਾਤਰਾਵਾਂ, ਜਿਨ੍ਹਾਂ ਨੂੰ ਸਾਖੀਕਾਰ ਉਦਾਸੀਆਂ ਦਾ ਨਾਂ ਦਿੰਦੇ ਹਨ, ਦੇ ਭੂਗੋਲਕ ਵਿਸਤਾਰ ਨੂੰ, ਇਸ ਵਿਚ ਇਕ ਸਤਰੇ ਵਰਣਨ ਰਾਹੀਂ ਨਿਭਾਇਆ ਗਿਆ ਹੈ। ਅਵਤਰਨ ਦਾ ਸੂਖਮ ਵਰਣਨ, ਪਾਧੇ ਨਾਲ ਗੋਸਟ, ਸੁਲਤਾਨਪੁਰ ਕਿਆਮ ਸਮੇਂ ਮੋਦੀ ਖ਼ਾਨੇ ਵਾਲਾ ਪ੍ਰਸੰਗ, ਉਦਾਸੀ ਹੋਣਾ, ਸੈਦਪੁਰ ਦਾ ਕਤਲਾਮ ਅਤੇ ਬਾਬਰ ਨਾਲ ਭੇਟ, ਮਾਤਾ ਪਿਤਾ ਨਾਲ ਮੇਲ, ਯਾਤਰਾ ਸਮੇਂ ਮਰਦਾਨੇ ਦੇ ਲੌਕਿਕ ਵਿਹਾਰ ਦੇ ਦਿਲਚਸਪ ਚਿਤਰਨ, ਪਾਕਪਟਨ ਵਿਚ ਸੇਖ ਬ੍ਰਹਮ ਨਾਲ ਸੂਖਮ ਨੈਤਕ ਤੇ ਦਾਰਸ਼ਨਿਕ ਵਿਚਾਰਾਂ-ਲੱਦੀ ਗੋਸਟ ਆਦਿ, ਲਿਸ਼ਕਦੀਆਂ ਸੁਰਖ਼ੀਆਂ ਵਾਲੀਆਂ ਉੱਚ-ਪੱਧਰੀਆਂ ਸਾਹਿਤਕ ਪ੍ਰਾਪਤੀਆਂ ਹਨ, ਜਿਨ੍ਹਾਂ ਦਾ ਪਿੱਛੋਂ ਆਉਣ ਵਾਲੇ ਹਰ ਸਾਖੀਕਾਰ ਨੇ ਅਸਰ ਕਬੂਲਿਆ ਹੈ। ਸਾਖੀ, ਕਰਤਾਰਪੁਰ ਦੇ ਵਸੇਬੇ ਵਾਲੇ ਪ੍ਰਸੰਗ ਅਤੇ ਸਾਰੇ ਪਰਵਾਰ ਦੇ ਉਥੇ ਆ ਜਾਣ ਦੇ ਜ਼ਿਕਰ ਨਾਲ ਖ਼ਤਮ ਹੁੰਦੀ ਹੈ। ਸਾਖੀ ਪਰੰਪਰਾ ਦੇ ਵਿਕਾਸ ਵਿਚ ਇਸ ਦੇ ਪਾਏ ਮਹੱਤਵਪੂਰਨ ਯੋਗਦਾਨ ਦੇ ਸਹੀ ਮੁਲਾਂਕਣ ਲਈ ਭਿੰਨ-ਭਿੰਨ ਜਨਮ ਸਾਖੀਆਂ 'ਤੇ ਇਸ ਦੇ ਪਏ ਪ੍ਰਭਾਵ ਨੂੰ ਨਿਆਰ ਕੇ ਵੇਖਣਾ ਬਹੁਤ ਜ਼ਰੂਰੀ ਹੈ।

### *ਆਦਿ ਸਾਖੀਆਂ*

ਇਤਿਹਾਸਕ ਕ੍ਰਮ ਅਨੁਸਾਰ *ਆਦਿ ਸਾਖੀਆਂ* ਦੇ ਨਾਂ ਨਾਲ ਪ੍ਰਸਿੱਧ, ਅਸਲ ਨਾਂ *ਜਨਮ ਪਤ੍ਰੀ ਬਾਬੇ ਜੀ ਕੀ*, *ਸਾਖੀ ਮਹਲੁ ਪਹਿਲੇ ਕੀ* ਤੋਂ ਛੇਤੀ ਬਾਅਦ ਲਿਖੀ ਗਈ ਮਹੱਤਵਪੂਰਨ ਰਚਨਾ ਹੈ। ਲਾਜਬਾਬ ਰਚਨਾ *ਸਾਖੀ ਮਹਲੁ ਪਹਿਲੇ ਕੀ* ਦੇ ਲੇਖਕ ਸੀਹਾਂ ਉਪਲ ਦੇ, ਸ਼ਾਇਦ, ਚਲਾਣੇ ਕਾਰਨ ਅਧੂਰੇ ਰਹਿ ਗਏ ਸਾਖੀ ਪਰੋਜੈਕਟ ਦੇ ਖੱਪੇ ਨੂੰ ਪੂਰਨ ਲਈ, ਭਾਈ ਬੂਲਾ ਨੇ ਇਸ ਕਾਰਜ ਨੂੰ ਸਿਰੇ ਲਾਉਣ ਹਿਤ *ਜਨਮ*

*ਪੜ੍ਹੀ ਬਾਬੇ ਜੀ ਕੀ* ਦਾ ਵਿੱਢ ਵਿੱਢਿਆ। ਡੱਲਾ ਨਿਵਾਸੀ ਭਾਈ ਬੂਲਾ, ਸੀਹਾਂ ਉਪਲ ਦਾ ਸਮਕਾਲੀ ਅਤੇ ਗੁਰੂ ਅਮਰ ਦਾਸ ਜੀ ਦਾ ਸਿੱਖ ਸੀ। ਭਾਈ ਗੁਰਦਾਸ ਨੇ ਇਸ ਨੂੰ ਗਿਆਰ੍ਹਵੀਂ ਵਾਰ ਵਿਚ ਆਪਣੇ ਸਮੇਂ ਦੇ ਪ੍ਰਸਿੱਧ ਸਿੱਖਾਂ ਦੀ ਨਾਮਾਵਲੀ ਵਿਚ ਸ਼ਾਮਲ ਕੀਤਾ ਹੈ। ਸਾਰੇ ਸੂਚੀਬੱਧ ਸਿੱਖਾਂ ਵਿੱਚੋਂ ਭਾਈ ਬੂਲੇ ਦਾ ਹੀ ਇਕ ਨਾਂ ਹੈ ਜਿਸ ਨਾਲ ਉਸ ਦੇ ਕੀਰਤਨੀਆ ਅਤੇ ਲਿਖਾਰੀ ਹੋਣ ਦਾ ਜ਼ਿਕਰ ਭਾਈ ਗੁਰਦਾਸ ਨੇ ਆਪ ਕੀਤਾ ਹੈ :

> [1]ਪਾਂਧਾ ਬੂਲਾ ਜਾਣੀਐ ਗੁਰਬਾਣੀ ਗਾਇਣੁ ਲੇਖਾਰੀ॥
> ਡਲੇ ਵਾਸੀ ਸੰਗਤ ਭਾਰੀ॥੧੬॥[1]

ਸੀਹਾਂ[2], ਬੂਲਾ, ਸੈਦੋ[3] ਅਤੇ ਭਾਈ ਗੁਰਦਾਸ ਸਮਕਾਲੀ ਤੇ ਗੁਰੂ ਸਾਹਿਬਾਨ ਦੇ ਨੇੜਲੇ ਸਿੱਖ ਸਨ, ਜਿਨ੍ਹਾਂ ਨੇ ਆਪਣੀਆਂ ਗਤੀ-ਵਿਧੀਆਂ ਨਾਲ ਮੁੱਢਲੀ ਸਾਖੀ ਤੇ ਸਿੱਖ ਪਰੰਪਰਾ ਦੀ ਉਸਾਰੀ ਵਿਚ ਹਿੱਸਾ ਪਾਇਆ। ਸੀਹਾਂ ਉਪਲ ਸੁਲਤਾਨਪੁਰ ਦਾ ਨਿਵਾਸੀ ਸੀ, ਅਤੇ ਬੂਲਾ ਇਸ ਦੇ ਨੇੜਲੇ ਨਗਰ ਡੱਲੇ ਦਾ ਰਹਿਣ ਵਾਲਾ।

ਪਿਆਰ ਸਿੰਘ ਹੋਰਾਂ *ਆਦਿ ਸਾਖੀਆਂ* ਦੇ ਕਰਤਾ ਬਾਰੇ ਅਨੁਮਾਨ ਲਾਉਣ ਵਾਲੇ ਕੁਝ ਵਿਦਵਾਨਾਂ ਜਿਵੇਂ ਗੁਰਚਰਨ ਸਿੰਘ, ਜਗਜੀਤ ਸਿੰਘ ਅਤੇ ਸ਼ਮਸ਼ੇਰ ਸਿੰਘ ਅਸ਼ੋਕ ਦੀਆਂ ਸਥਾਪਨਾਵਾਂ ਨੂੰ ਰੱਦ ਕਰਦਿਆਂ ਨਿਰਨਾ ਕੀਤਾ ਹੈ ਕਿ "ਇਨ੍ਹਾਂ ਸਾਖੀਆਂ ਦੇ ਘੜਨ ਵਾਲੇ/ਵਾਲਿਆਂ ਬਾਰੇ ਅਸੀਂ ਨਿਸਚਤ ਤੌਰ 'ਤੇ ਕੁਝ ਨਹੀਂ ਕਹਿ ਸਕਦੇ।"[4] ਪਰ ਜੇ ਖ਼ਿਆਲੀ ਰਚਣਹਾਰਿਆਂ 'ਤੇ ਨਜ਼ਰਾਂ ਟਿਕਾਉਣ ਦੀ ਥਾਂ, ਸਾਡੇ ਵਿਦਵਾਨਾਂ ਨੇ ਪੁਰਾਣੀ ਸਿੱਖ ਪਰੰਪਰਾ ਫਰੋਲੀ ਹੁੰਦੀ, ਤਾਂ ਰਚਿਆਰਤਾ ਵਾਲੀ ਸਥਿਤੀ ਏਡੀ ਤਰਸਯੋਗ ਨਹੀਂ ਸੀ ਰਹਿਣੀ। ਪਿਆਰ ਸਿੰਘ ਹੋਰਾਂ ਦਾ ਇਹ ਕਥਨ ਬਿਲਕੁਲ ਦਰੁਸਤ ਹੈ "ਕਿ ਉਹ ਮੁੱਢਲੇ ਸਿੱਖ-ਜਗਤ ਦੇ ਰੂੜ ਵਿਦਵਾਨ ਸਨ।" ਭਾਈ ਗੁਰਦਾਸ ਦੀ 11ਵੀਂ ਵਾਰ ਇਸ ਸਬੰਧੀ ਜਾਣਕਾਰੀ ਮੁਹੱਈਆ ਕਰਵਾਉਣ ਦਾ ਵੱਡਾ ਸਰੋਤ ਸਿੱਧ ਹੋ ਰਹੀ ਹੈ। *ਪੁਰਾਤਨ ਜਨਮ ਸਾਖੀ* ਦੇ ਪ੍ਰਸੰਗ ਵਿਚ ਸੈਦੋ, *ਸਾਖੀ ਮਹਲੁ ਪਹਿਲੇ ਕੀ* ਸਬੰਧੀ ਸੀਹਾਂ ਉਪਲ, ਅਤੇ ਹੁਣ, ਭਾਈ ਬੂਲਾ ਸਬੰਧੀ ਸਹੀ ਅਤੇ ਬਹੁਮੁੱਲੀ ਜਾਣਕਾਰੀ ਇਸੇ ਸਰੋਤ ਤੋਂ ਪ੍ਰਾਪਤ ਹੋਈ ਹੈ; ਇਸ ਸਰੋਤ ਦੀ ਪਰਮਾਣਕਤਾ ਤੇ ਪਾਏਦਾਰੀ ਸਬੰਧੀ ਕਿਸੇ ਕਿੰਤੂ ਪਰੰਤੂ ਦੀ ਗੁੰਜਾਇਸ਼ ਨਹੀਂ। ਸੀਹਾਂ, ਬੂਲਾ, ਭਾਈ ਗੁਰਦਾਸ, ਸੈਦੋ ਹੋਰਾਂ ਦੀ ਤਰਤੀਬ ਅਤੇ ਕਾਲ-ਅੰਤਰ ਦੇ ਅਨੁਸਰਨ ਵਿਚ ਹੀ ਇਨ੍ਹਾਂ ਦੀਆਂ ਰਚੀਆਂ ਹੋਈਆਂ ਸੁਨਿਸਚਤ ਰਚਨਾਵਾਂ ਦਾ ਕਾਲ-ਕ੍ਰਮ ਹੈ। ਸੀਹਾਂ ਉਪਲ ਦੇ ਜਾਣ ਬਾਅਦ ਬੂਲੇ ਪਾਂਧੇ ਨੇ ਕਲਮ ਚੁੱਕੀ ਅਤੇ ਉਸ ਦੀ ਰਚਨਾ ਨੂੰ ਆਧਾਰ ਬਣਾ ਕੇ, *ਆਦਿ ਸਾਖੀਆਂ* ਕਰ ਕੇ ਜਾਣੀਂਦੀ, *ਜਨਮ ਪਤ੍ਰੀ ਬਾਬੇ ਜੀ ਕੀ* ਲਿਖੀ। ਉਸ ਦੇ ਪਾਠ ਨੂੰ ਆਪਣੀ ਲਿਖਤ ਵਿਚ ਵਿਲੀਨ ਨਹੀਂ ਕੀਤਾ ਸਗੋਂ ਅਨੁਕੂਲਿਆ ਹੈ, ਇਸੇ ਵਿਚ ਹੀ ਉਸ ਦੀ ਮੌਲਕਤਾ ਹੈ। *ਆਦਿ ਸਾਖੀਆਂ* ਕੁੱਲ ਤੀਹ ਸਾਖੀਆਂ ਵਿਚ 13 ਦੀ ਸਮੱਗਰੀ

---

1. *ਵਾਰਾਂ ਭਾਈ ਗੁਰਦਾਸ*, ਸੰਪਾ. ਹਜ਼ਾਰਾ ਸਿੰਘ, ਅੰਮ੍ਰਿਤਸਰ 1951, ਪੰਨਾ 231.
2. *ਉਹੀ*, ਪੰਨਾ 229.
3. *ਉਹੀ*, ਪੰਨਾ 238.
4. *ਆਦਿ ਸਾਖੀਆਂ*, ਲੁਧਿਆਣਾ 1983, ਪੰਨਾ 95.

*ਸਾਖੀ ਮਹਲੁ ਪਹਿਲੇ ਕੀ* ਤੋਂ ਆਈ ਹੈ, ਬਕਾਇਆ ਭਾਈ ਬੂਲੇ ਦੀ ਮੌਲਕ ਰਚਨਾ ਹੈ। *ਸਾਖੀ ਮਹਲੁ ਪਹਿਲੇ ਕੀ* ਵਿਚ ਇੱਕੋ ਲੰਬੀ ਵਾਰਤਾ ਹੈ ਜੋ ਪ੍ਰਸੰਗਾਂ ਵਿਚ ਨਹੀਂ ਵੰਡੀ ਹੋਈ। ਭਾਈ ਬੂਲੇ ਨੇ ਪਹਿਲੀ ਵਾਰ ਇਸ ਨੂੰ ਪ੍ਰਸੰਗਾਂ ਅਨੁਸਾਰ ਵੰਡਿਆ, ਕ੍ਰਮਾਂਕ ਲਾਏ ਅਤੇ ਮਰਦਾਨੇ ਦੀ ਭੁਖ ਗਵਾਉਣ ਵਾਲੇ ਪ੍ਰਸੰਗ ਤੋਂ ਬਾਅਦ 'ਸਾਖੀ' ਦੀ ਵਾਰਤਾ ਨੂੰ ਤੋੜਾ ਲਾ ਕੇ ਬਾਬੇ ਤਪ ਅਰੰਭਿਆ, ਬਾਬਾ ਤੀਰਥਾਂ ਨੂੰ ਗਿਆ, ਖੇਤ ਨੂੰ ਪਾਨੀ ਦਿੱਤਾ, ਸੁਚ ਰਸੋਈ, ਬਾਬਾ ਤ੍ਰਿਆ ਰਾਜ ਗਿਆ, ਸਾਖੀ ਮੁਨਾਫਕ ਦੇਸ ਦੀ, ਸਿਧ ਗੋਸਟਿ ਸੁਮੇਰ ਪਰਬਤ 'ਤੇ ਹੋਈ, ਬਾਬਾ ਮੱਕੇ ਗਿਆ, ਨਵੇਂ ਪ੍ਰਸੰਗ ਉਸ ਵਿਚ ਜੋੜੇ (ਸਾਖੀ ਨੰ. 8-15 ਤਕ)। ਅੱਗੇ ਫੇਰ ਸਾਖੀ ਨੰ. 21 ਤੋਂ 30 ਤਕ ਉਸ ਦੇ ਆਪਣੇ ਘੜੇ ਅਤੇ ਜੋੜੇ ਪ੍ਰਸੰਗ ਹਨ: ਲਹਿਣੇ ਦਾ ਗੁਰੂ ਨਾਨਕ ਦੇਵ ਨਾਲ ਮੇਲ, ਲਹਿਣੇ ਨੂੰ ਗੁਰਿਆਈ, ਸਾਖੀ ਓੜਕ ਦੀ, ਤੋਂ ਇਲਾਵਾ ਗੋਸਟ ਸਿੱਧਾਂ ਨਾਲ, ਅਚਲ ਵਟਾਲੇ, ਇਸ ਖੰਡ ਦੇ ਅਹਿਮ ਪ੍ਰਸੰਗ ਹਨ। ਇਸ ਦੇ ਮੁੱਢ ਵਿਚ ਲੇਖਕ ਵੱਲੋਂ ਦਿੱਤੀ ਸੂਚਨਾ 'ਬਾਬੇ ਦੀਆਂ ਸਾਖੀਆਂ ਆਦਿ ਤੇ ਲੈ ਕਰਿ ਚਲੀਆ' ਦੀ ਅਹਿਮੀਅਤ, ਬਿਰਤਾਂਤ ਵਿਚ ਆਈ ਓੜਕ ਦੀ ਸਾਖੀ ਨਾਲ ਪਰਗਟ ਹੁੰਦੀ ਹੈ ਕਿ ਸੀਹੋਂ ਦੀ ਅਧੂਰੀ ਰਹੀ ਸਾਖੀ ਹੁਣ ਸੰਪੂਰਨ ਹੋ ਰਹੀ ਹੈ। *ਸਾਖੀ ਮਹਲੁ ਪਹਿਲੇ ਕੀ* ਬਹੁ-ਪ੍ਰਸੰਗੀ ਬਿਰਤਾਂਤ ਵਾਲੀ ਇਕ ਲੰਬੀ ਵਾਰਤਾ ਜਾਂ ਸਾਖੀ ਹੈ: *ਆਦਿ ਸਾਖੀਆਂ* ਆਦਿ ਤੋਂ ਅੰਤ ਤਕ ਦੀਆਂ ਲਘੂ 30 ਸਾਖੀਆਂ ਦਾ ਆਪਣੇ ਆਪ ਵਿਚ ਸੰਪੂਰਨ ਸੰਗ੍ਰਹਿ ਹੈ, ਜੋ ਸੀਹੋਂ ਦੀ ਰਚਨਾ ਦੇ ਖੱਪਿਆਂ ਨੂੰ ਪੂਰਦਾ ਵੀ ਹੈ।

*ਆਦਿ ਸਾਖੀਆਂ* ਦੀ ਵਿਲੱਖਣਤਾ ਇਸ ਵਿਚ ਮਿਲਦੇ ਕੁਝ ਖ਼ਾਸ ਸੰਕੇਤਾਂ ਕਰਕੇ ਹੈ, ਜਿਨ੍ਹਾਂ ਤੋਂ ਇਸ ਦੇ ਲੇਖਕ ਪਾਸ ਬਹੁਤ ਨਿਕਟ ਸਰੋਤਾਂ ਤੋਂ ਆਈ ਜਾਣਕਾਰੀ ਦਾ ਆਭਾਸ ਹੁੰਦਾ ਹੈ। ਬ੍ਰਿਛ ਦੀ ਛਾਂ ਨਾ ਫਿਰੀ ਸਾਖੀ ਦੇ ਆਖ਼ੀਰ 'ਤੇ ਦਰਜ ਹੈ:

> [1]ਤਿਸ ਦਿਨੋ ਲਾਇ ਕਰਿ ਬੁਲਾਰਿ ਦੇਵ ਅਧੀਨ ਹੋਇਆ॥ ਜੋ ਕੰਮੁ ਕਰੇ ਸੋ ਗੁਰੂ ਬਾਬੇ ਪਾਸਿ ਹਥਿ ਜੋੜ ਕਰਿ ਕਰੇ॥ ਖੁਸੀ ਲੈ ਕਰਿ ਜੋ ਕਿਛੁ ਕਰਣਾ ਹੋਇ ਸੁ ਕਰੇ॥ ਹੁਣ ਤੀਕ ਉਸ ਦੇ ਪੁਤ੍ਰ ਪੋਤ੍ਰੇ ਸੁਖਾਲੇ ਹੈਨਿ॥ ਘਰਿ ਮਹਲ ਭਲੀ ਰੀਤ ਉਸ ਦੈ ਪਰਵਾਰ॥[1]

ਕਰੋੜੀਏ ਵਾਲੀ ਸਾਖੀ ਵਿਚ ਦਰਜ ਹੈ: "ਤਾਂ ਜੰਮਣਵਾਲੀ ਚਕ ਬਧਾ"[2]। ਕਰਤਾਰਪੁਰ ਦਾ ਪਹਿਲਾ ਨਾਂ 'ਜੰਮਣਵਾਲੀ' ਸੀ, ਇਹ ਸੂਚਨਾ ਕਿਸੇ ਹੋਰ ਕਿਸੇ ਜਨਮ ਸਾਖੀ ਵਿਚ ਨਹੀਂ ਮਿਲਦੀ। *ਪੋਥੀ ਸਚੁ ਖੰਡ*, ਜਿਸ ਦਾ ਆਧਾਰ *ਆਦਿ ਸਾਖੀਆਂ* ਹੈ, ਦੇ ਲਿਖਾਰੀ ਨੇ ਇਸ ਦੀ ਤਰਜਮਾਨੀ "ਸਿਲਾਬ ਜਿਮੀਂ ਭਲੀ ਵਾਹੁਣ ਵਾਲੀ ਅਤੈ ਜੰਮਣੀ"[3] (ਬੰਜਰ ਅਤੇ ਖੇਤੀ ਯੋਗ ਉਪਜਾਊ) ਜ਼ਮੀਨ ਵਜੋਂ ਕੀਤੀ ਹੈ, ਜੋ ਜ਼ਾਹਰਾ ਤੌਰ 'ਤੇ ਅਰਥ ਦਾ ਅਨਰਥ ਕਰਦੀ ਹੈ। ਸੰਭਵ ਹੈ, ਉਕਤ ਦੁਰਲੱਭ ਸੂਚਨਾਵਾਂ, ਲੇਖਕ ਨੂੰ ਹੋਰ ਬਹੁਤ ਸਾਰੀ ਜਾਣਕਾਰੀ ਸਮੇਤ, ਕਰਤਾਰਪੁਰੋਂ ਪਰਵਾਰਕ ਸਰੋਤ ਤੋਂ ਮਿਲੀਆਂ ਹੋਣ।

---

1. *ਕਿਰਤੋਕਤ*, ਪੰਨਾ 151.
2. *ਉਹੀ*, ਪੰਨਾ 202.
3. *ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ*, ਅੰਮ੍ਰਿਤਸਰ 1962, ਪੰਨਾ 518.

'ਸੋ ਦਰੁ ਦੀ ਸਿਫਤ' ਵਾਲੀ 28ਵੀਂ ਸਾਖੀ ਦੇ ਅੰਤ ਉੱਤੇ ਇਹ ਦਰਜ ਹੋਇਆ ਮਿਲਦਾ ਹੈ :

"ਇਹ ਸਾਖੀ ਅਕਬਰ ਪਾਤਿਸਾਹੁ ਸੁਣੀ ਥੀ"[1]

ਮਿਹਰਵਾਨ ਟਕਸਾਲ ਦੇ ਲਿਖਾਰੀ ਕੇਸੋ ਦਾਸ ਨੇ ਇਸ ਨੂੰ ਵਿਸਤਾਰ ਦੇ ਕੇ ਲਿਖਿਆ ਹੈ :

[2]ਏਹ ਸਾਖੀ ਅਕਬਰ ਪਾਤਿਸਾਹ ਕਰਿ ਸੁਨਾਈ ਥੀ। ਜਬ ਗੁਰੂ ਅਰਜਨ ਲਾਹੌਰਿ ਆਇ ਮਿਲਿਆ ਥਾ ਅਕਬਰ ਪਾਤਿਸਾਹ ਕਉ।[2]

ਕੇਸੋ ਦਾਸ ਦੀ ਸੂਚਨਾ ਸੁਣੀ-ਸੁਣਾਈ ਹੈ। ਅਕਬਰ ਨੇ ਲਾਹੌਰ ਦੀ ਠਾਹਰ ਸਮੇਂ ਪਿਰਥੀ ਚੰਦ ਦੀ ਇਕ ਪਟੀਸ਼ਨ, ਜਿਸ ਨੂੰ ਓਦੋਂ ਮਹਜ਼ਰ ਕਹਿੰਦੇ ਸਨ, ਜ਼ਰੂਰ ਸੁਣੀ ਅਤੇ ਰੱਦ ਕੀਤੀ ਸੀ; ਇਹ ਘਟਨਾ 1595 ਈ. ਦੀ ਹੈ।

ਸਿੱਖ ਪਰੰਪਰਾ ਕਹਿੰਦੀ ਹੈ ਕਿ ਗੁਰੂ ਅਰਜਨ ਦੇਵ ਜੀ ਦੇ ਪਹਿਲੇ ਵਿਆਹ 14 ਸਾਲ ਬੀਤ ਗਏ ਸਨ ਪਰ ਕੋਈ ਬੱਚਾ ਨਾ ਹੋਣ ਕਾਰਨ ਉਹ ਪਿਰਥੀ ਚੰਦ ਦੇ ਹੋਣਹਾਰ ਪੁੱਤਰ ਮਨੋਹਰ ਦਾਸ ਮਿਹਰਵਾਨ ਵੱਲ ਬਹੁਤ ਝੁਕਾ ਰੱਖਦੇ ਸਨ, ਅਤੇ ਪਿਰਥੀ ਚੰਦ ਨੂੰ ਉਮੀਦ ਸੀ ਕਿ ਮੌਕਾ ਆਉਣ 'ਤੇ, ਗੁਰ-ਗੱਦੀ 'ਤੇ ਮਿਹਰਵਾਨ ਹੀ ਬੈਠੇਗਾ। ਪਰ ਦੂਜੇ ਵਿਆਹ ਤੋਂ, ਜੂਨ 1590 ਈ. ਵਿਚ ਬਾਲ ਹਰਿਗੋਬਿੰਦ ਦਾ ਜਨਮ ਹੋਣ ਨਾਲ, ਉਸ ਦੀਆਂ ਆਸਾਂ 'ਤੇ ਪਾਣੀ ਫਿਰ ਗਿਆ। ਗੁਰਿਆਈ ਤਾਂ ਪਿਤਾ ਪਾਸੋਂ ਪ੍ਰਾਪਤ ਨਾ ਹੋ ਸਕੀ, ਵੱਡਾ ਹੋਣ ਦੇ ਨਾਤੇ ਸਮਝਦਾ ਸੀ ਕਿ ਅਕਬਰ ਵੱਲੋਂ ਮਿਲੀ ਜਾਗੀਰ 'ਤੇ ਉਸ ਦਾ ਹੱਕ ਬਣਦਾ ਹੈ, ਪਰ ਉਸ ਦੀ ਪਾਈ ਗੁਹਾਰ ਵੀ ਰੱਦੀ ਗਈ, ਕਿਉਂਕਿ ਜਾਗੀਰ, ਆਇਮੇ-ਅਲੂਫੇ ਵਜੋਂ, ਲੰਗਰ ਲਈ ਦਿੱਤੀ ਗਈ ਸੀ, ਜਿਸ ਦਾ ਸਬੰਧ ਗੁਰ-ਗੱਦੀ ਨਾਲ ਸੀ। ਗੁਰੂ ਅਰਜਨ ਦੇਵ ਜੀ ਨੇ ਇਸ ਘਟਨਾ ਤੋਂ ਪਰੇਰਤ ਇਕ ਚਉਪਦਾ[3] ਵੀ ਉਚਾਰਿਆ। ਪਰ *ਆਦਿ ਸਾਖੀਆਂ* ਵਿਚ ਦਰਜ ਉਪਰੋਕਤ ਹਵਾਲਾ, ਸੰਕੇਤਕ ਹੈ 24 ਨਵੰਬਰ 1598 ਈ. ਦੀ ਉਸ ਇਤਿਹਾਸਕ ਘਟਨਾ ਦਾ, ਜਦੋਂ ਅਕਬਰ ਨੇ, ਪੰਜਾਬੋਂ ਵਾਪਸੀ ਸਮੇਂ, ਗੋਇੰਦਵਾਲ ਦੇ ਸਥਾਨ 'ਤੇ 'ਪੋਥੀ' ਪੜ੍ਹਵਾ ਕੇ ਵਿਰੋਧੀਆਂ ਦੇ ਉਜਰ, ਕਿ ਇਸ ਵਿਚ ਦੂਜੇ ਧਰਮਾਂ ਦੇ ਵਿਰੁੱਧ ਇਤਰਾਜ਼ਯੋਗ ਗੱਲਾਂ ਦਰਜ ਹਨ, ਦੀ ਪੜਤਾਲ ਕਰਵਾਈ, ਪਰ ਉਸ ਵਿਚ ਉਸ ਨੂੰ ਕੁਝ ਵੀ ਅਜਿਹਾ ਨਹੀਂ ਮਿਲਿਆ। ਸੰਭਵ ਹੈ, ਭਾਈ ਬੂਲਾ ਅਹਿਮ ਵਿਅਕਤੀ, ਕੀਰਤਨੀਆ ਤੇ ਨੇੜੇ ਦਾ ਇਲਾਕਾ ਨਿਵਾਸੀ ਹੋਣ ਕਰ ਕੇ ਮੌਕੇ 'ਤੇ ਹਾਜ਼ਰ ਰਿਹਾ ਹੋਵੇ, ਅਤੇ ਉਸ ਵੇਲੇ ਪਰਤੱਖ ਹੋਏ ਸ਼ਬਦਾਂ ਵਿੱਚੋਂ 'ਸੋ ਦਰੁ' ਦੇ ਦੋ ਪਦਿਆਂ ਦੀ ਉਥਾਨਕਾ ਸਿਰਜਣ ਉਪਰੰਤ, 'ਜੰਗਲ ਮਹਿ ਗੰਗਾ ਆਣੀ' ਵਾਲੀ ਸਾਖੀ ਟਾਂਕ ਕੇ, ਉਸ ਪਿੱਛੇ ਉਪਰੋਕਤ ਸੂਚਨਾ

---

1. *ਆਦਿ ਸਾਖੀਆਂ*, ਲੁਧਿਆਣਾ 1983, ਪੰਨਾ 232.
2. *ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ*, ਭਾਗ ਦੂਜਾ, ਅੰਮ੍ਰਿਤਸਰ 1969, ਪੰਨਾ 138.
3. ਮਹਜਰੁ ਝੂਠਾ ਕੀਤੋਨੁ ਆਪਿ॥ ਪਾਪੀ ਕਉ ਲਾਗਾ ਸੰਤਾਪੁ॥੧॥
   ਜਿਸਹਿ ਸਹਾਈ ਗੋਬਿੰਦੁ ਮੇਰਾ॥ ਤਿਸੁ ਕਉ ਜਮੁ ਨਹੀ ਆਵੈ ਨੇਰਾ॥੧॥ਰਹਾਉ॥
   ਸਾਚੀ ਦਰਗਹ ਬੋਲੈ ਕੂੜੁ॥ ਸਿਰੁ ਹਾਥ ਪਛੋੜੈ ਅੰਧਾ ਮੂੜੁ॥੨॥
   ਰੋਗ ਬਿਆਪੇ ਕਰਦੇ ਪਾਪ॥ ਅਦਲੀ ਹੋਇ ਬੈਠਾ ਪ੍ਰਭੁ ਆਪਿ॥੩॥
   ਅਪਨ ਕਮਾਇਐ ਆਪੇ ਬਾਧੇ॥ ਦਰਬੁ ਗਇਆ ਸਭੁ ਜੀਅ ਕੈ ਸਾਥੈ॥੪॥
   ਨਾਨਕ ਸਰਨਿ ਪਰੇ ਦਰਬਾਰਿ॥ ਰਾਖੀ ਪੈਜ ਮੇਰੈ ਕਰਤਾਰਿ॥੫॥ *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 199)*

ਦਰਜ ਕਰ ਦਿੱਤੀ। ਅਕਬਰ ਬਾਰੇ ਅਚੇਤ ਹੋਇਆ ਇਹ ਇੰਦਰਾਜ *ਆਦਿ ਸਾਖੀਆਂ* ਦੇ ਰਚਨਾ-ਕਾਲ, ਜੋ ਅਜੇ ਤਕ ਅਨੁਮਾਨਾਂ 'ਤੇ ਨਿਰਭਰ ਹੈ, ਨੂੰ ਨਿਸਚਤ ਕਰਨ ਵਿਚ ਵੀ ਸਹਾਇਤਾ ਕਰਦਾ ਹੈ। 1598 ਈ. ਦੀ ਇਹ ਇਤਿਹਾਸਕ ਘਟਨਾ[1] ਇਕ ਠੋਡਾ ਹੈ, ਜਿਸ ਤੋਂ ਸਿੱਧਾ ਮਤਲਬ ਨਿਕਲਦਾ ਹੈ ਕਿ *ਆਦਿ ਸਾਖੀਆਂ* ਰਚਨਾ ਦੀ ਸਮਾਪਤੀ ਇਸ ਤੋਂ ਬਾਅਦ ਹੋਈ। 'ਜੰਗਲ ਮਹਿ ਰੰਗਾ ਆਣੀ' ਸਾਖੀ ਦਾ ਕ੍ਰਮਾਂਕ 28 ਹੈ ਅਤੇ ਕੁੱਲ ਸਾਖੀਆਂ 30 ਹਨ। ਪਿਛਲੀਆਂ ਦੋ ਸਾਖੀਆਂ ਦੇ ਫ਼ਰਕ ਨਾਲ ਹੋਏ ਇੰਦਰਾਜ ਤੋਂ, ਐਨ ਸੰਭਵ ਲੱਗਦਾ ਹੈ ਕਿ ਚੱਲ ਰਹੀ ਰਚਨਾ ਪ੍ਰਕਿਰਿਆ ਦੌਰਾਨ, ਉੱਕਤ ਇਤਿਹਾਸਕ ਘਟਨਾ ਵਾਪਰੀ ਅਤੇ ਭਾਈ ਬੂਲੇ ਨੇ ਇਸ ਨੂੰ ਇਕ ਪ੍ਰਸੰਗ ਦਾ ਰੂਪ ਦੇ ਕੇ, ਇਸ ਵਿਚ ਜੋੜ ਦਿੱਤਾ। ਮੋਟੇ ਤੌਰ 'ਤੇ ਇਸ ਦਾ ਰਚਨਾ-ਕਾਲ ਸੰ. 1655 (1598-99 ਈ.) ਅਨੁਮਾਨਿਆ ਜਾ ਸਕਦਾ ਹੈ।

ਪਿਆਰ ਸਿੰਘ ਹੋਰਾਂ ਗੁਰੂ ਬਾਬੇ ਦੇ ਚਲਾਣੇ ਦੀ ਮਿਤੀ 'ਵਦੀ ਕਿ ਸੁਦੀ' ਦੀ ਗੁੰਝਲ ਦੀ ਵਿਚਾਰ-ਚਰਚਾ ਕਰਦਿਆਂ, ਆਪਣੀ ਵਜ਼ਨੀ ਅਤੇ ਪਾਏਦਾਰ ਦਲੀਲਬਾਜ਼ੀ ਰਾਹੀਂ ਇਹ ਸਿੱਧ ਕੀਤਾ ਹੈ ਕਿ *ਆਦਿ ਸਾਖੀਆਂ* ਦੀ ਰਚਨਾ 'ਆਦਿ ਗ੍ਰੰਥ' ਦੇ ਸੰਪਾਦਨ ਤੋਂ ਪਹਿਲਾਂ ਹੋ ਚੁੱਕੀ ਸੀ।[2] ਸੰ. 1655-61 ਦੀ ਅਵਧੀ ਵਿਚ ਸ੍ਰਾਧ ਦੀ ਸਨਾਤਨੀ ਰੀਤ ਦੇ ਹਾਮੀਆਂ ਸਦਕਾ ਸੁਦੀ ਵਾਲੀ ਸਹੀ ਮਿਤੀ, ਵਦੀ ਵਿਚ ਬਦਲ ਗਈ, ਜੋ ਬੀੜਾਂ ਵਿਚ ਦਰਜ 'ਚਲਿਤ੍ਰ ਜੋਤੀ ਜੋਤ ਸਮਾਵਣੇ ਕੇ' ਵਿਚ ਪ੍ਰਵੇਸ਼ ਕਰ ਗਈ। *ਆਦਿ ਸਾਖੀਆਂ* ਦੀ ਵਿਲੱਖਣਤਾ, ਇਸ ਵਿਚ ਪਹਿਲੀ ਵਾਰੀ ਲਿਖੀ ਗਈ 'ਸਾਖੀ ਓੜਕ' ਦੀ ਵਿਚ ਬਾਬੇ ਦੇ ਸਮਾਵਣ ਦੀ ਮਿਤੀ ਗਤ ਸੰਮਤ 1595, ਅਸੂ ਸੁਦੀ 10, ਵਾਲੇ ਸਹੀ ਇੰਦਰਾਜ ਤੋਂ ਵੀ ਚੰਗੀ ਤਰ੍ਹਾਂ ਉੱਘੜਦੀ ਹੈ। *ਸਾਖੀ ਮਹਲੁ ਪਹਿਲੇ ਕੀ* ਅਧੂਰੀ ਰਹੀ ਹੋਣ ਕਾਰਨ, ਇਸ ਪੱਖੋਂ ਊਣੀ ਰਹਿ ਗਈ ਸੀ। ਇਸ ਖੱਪੇ ਨੂੰ *ਆਦਿ ਸਾਖੀਆਂ* ਦੇ ਲੇਖਕ ਭਾਈ ਬੂਲੇ ਨੇ ਪੂਰਿਆ; ਸਹੀ ਸੂਚਨਾ ਉਸ ਨੂੰ ਕਰਤਾਰਪੁਰੋਂ ਪ੍ਰਾਪਤ ਹੋਈ ਹੋਵੇਗੀ।

ਪਾਠ-ਵਿਗਿਆਨਕ ਤੁਲਨਾ ਤੇ ਵਿਸ਼ਲੇਸ਼ਨ ਦੱਸਦਾ ਹੈ ਕਿ ਭਾਈ ਗੁਰਦਾਸ ਦੀ ਪਹਿਲੀ ਵਾਰ ਦੇ ਰਚੇ ਜਾਣ ਤੋਂ ਪਹਿਲਾਂ *ਆਦਿ ਸਾਖੀਆਂ* ਦੀ ਰਚਨਾ ਹੋ ਚੁੱਕੀ ਸੀ। ਭਾਈ ਗੁਰਦਾਸ ਨੇ ਭਾਈ ਬੂਲੇ ਨੂੰ ਗੁਰੂ ਅਮਰ ਦਾਸ ਜੀ ਦੇ ਸਿੱਖਾਂ ਦੀ ਸੂਚੀ ਵਿਚ ਦਰਜ ਕੀਤਾ ਹੈ, ਜਿਸ ਦਾ ਭਾਵ ਹੈ ਕਿ ਇਸ ਸਾਖੀ ਦੀ ਰਚਨਾ ਕਰਨ ਸਮੇਂ ਉਹ ਕਾਫ਼ੀ ਵਡੇਰੀ ਉਮਰ ਦਾ ਹੋ ਗਿਆ ਹੋਵੇਗਾ। ਇਸ ਗੱਲ ਦੇ ਸੰਕੇਤ ਵੀ ਮਿਲਦੇ ਹਨ ਕਿ ਉਸ ਦੇ ਜਿਉਂਦੇ-ਜੀਅ ਭਾਈ ਗੁਰਦਾਸ ਨੇ ਆਪਣੀ ਪ੍ਰਸਿੱਧ ਪਹਿਲੀ ਵਾਰ *ਗਿਆਨ ਰਤਨਾਵਲੀ* ਦੀ ਰਚਨਾ ਵੀ ਕਰ ਲਈ ਸੀ। *ਆਦਿ ਸਾਖੀਆਂ* ਦਾ ਅਧਿਐਨ ਦੱਸਦਾ ਹੈ ਕਿ ਇਹ ਕਿਸੇ ਰਸਿਕ ਅਤੇ ਪਰੌੜ੍ਹ ਵਿਅਕਤੀ ਦੀ ਰਚਨਾ ਹੈ। ਉਸ ਦੀ ਪਰੌੜ੍ਹਤਾ ਦਾ ਪਰਮਾਣ ਉਸ ਦੇ ਆਪਣੇ ਰਚੇ ਭਾਗ ਦੀ ਹਰ ਸਤਰ ਵਿੱਚੋਂ ਮਿਲਦਾ ਹੈ: ਭਾਰਤੀ ਸਭਿਆਚਾਰ ਦੇ ਪਿਛੋਕੜ ਦੀ ਜਾਣਕਾਰੀ, ਪੁਰਾਣਕ ਅਤੇ ਭੂਗੋਲਕ

---

1. Muhammad Akbar, *Punjab Under The Mughal Raj*, Lahore 1985, p. 190.
2. *ਆਦਿ ਸਾਖੀਆਂ*, ਲੁਧਿਆਣਾ 1983, ਪੰਨੇ 76-80.

ਗਿਆਨ, ਬਾਬੇ ਅਤੇ ਲਹਿਣੇ ਦੇ ਪਿਛਲੇ ਸਮੇਂ ਦੇ ਆਪ ਇਕੱਤਰ ਕੀਤੇ ਨਿੱਕੇ-ਨਿੱਕੇ ਵੇਰਵੇ, ਦੇਵ-ਮਾਲਾ ਦੀ ਰੂੜ੍ਹੀ ਦੇ ਆਧਾਰ ਵਾਲੀ ਸਚਾਈ ਦੀ ਸਮਝ, ਅਮੂਰਤ ਅਤੇ ਸੂਖਮ ਵਿਚਾਰਾਂ ਨੂੰ ਸ਼ਬਦਾਂ ਵਿਚ ਬੰਨ੍ਹ ਕੇ ਸਥੂਲ ਰੂਪ ਦੇ ਸਕਣ ਦੀ ਉਸ ਦੀ ਅਪਾਰ ਯੋਗਤਾ, ਭਾਈ ਬੂਲੇ ਦੀ ਅਨੁਭਵੀ, ਪਰੌੜ੍ਹ ਅਤੇ ਰਚਨਾਤਮਕ ਪ੍ਰਤਿਭਾ ਦਾ ਮਾਲਕ ਹੋਣ ਦੇ ਲਖਾਇਕ ਹਨ। ਹਿੰਦੂ ਮੁਸਲਿਮ ਸਭਿਆਚਾਰਕ ਦਵੰਦ ਵਾਲੇ ਪਿਛੋਕੜ ਵਿੱਚੋਂ ਉੱਭਰੇ ਮਿਲੇ-ਜੁਲੇ ਯਥਾਰਥ ਦੀ ਪ੍ਰਤਿਨਿਧਤਾ ਕਰਦਾ ਬਾਬੇ ਦੇ ਕਿਰਦਾਰ ਅਤੇ ਉਸ ਦੀ ਸੋਚ ਨੂੰ ਸਮਰਪਤ ਹਾਜ਼ਰ ਹੈ, ਭਾਈ ਬੂਲੇ ਦੀ ਕਲਾ ਦਾ ਇਕ ਛੋਟਾ ਜਿਹਾ ਸ਼ਾਹ-ਪਾਰਾ, ਮੁਲਾਹਜ਼ੇ ਲਈ :

> [1]ਤਬ ਬਾਬਾ ਨਾਨਕ ਬੈਰਾਗੀਅਹੁ ਕੇ ਰੂਪ ਅਰ ਫਕੀਰਹੁ ਕੇ ਰੂਪ ਫਿਰੈ ਇਕਸ ਪੈਰ ਧਉਚਾ ਇਕਸ ਪੈਰ ਖੜਾਉ॥ ਇਕ ਨੀਲਾ ਤੰਬਾ ਤੇੜ ਇਕ ਭਗਵੀ ਚਾਦਰ ਉਪਰਿ ਅਰੁ ਸਿਰ ਟੋਪ ਲੀਆ ਮਥੈ ਤਿਲਕ ਦੀਆ ਨਾ ਕੋਈ ਹਿੰਦੂ ਕਹਿ ਸਕੈ ਨਾ ਕੋਈ ਮੁਸਲਮਾਨ ਕਹਿ ਸਕੈ॥ ਹਿੰਦੂਆ ਕਉ ਹਿੰਦੂਆ ਕਾ ਜਬਾਬੁ ਮਸਲਮਾਨਾ ਕਉ ਮਸਲਮਾਨਾ ਕਾ ਜਬਾਬੁ॥ ਸੈਸਾਰ ਕਉ ਲਗਾ ਪਰਮੇਸਰ ਦ੍ਰਿੜਾਵਣੇ॥ ਜੋ ਕੋਈ ਦਰਸਨ ਲਹੈ ਸੋ ਨਿਹਾਲ ਹੋਵੈ॥ ਸੰਸਾਰੁ ਵਿਚ ਬੁਧਿ ਵਿਵੇਕ ਮਤ ਪਰਮੇਸਰ ਕਾ ਸਿਮਰਨੁ ਪ੍ਰਗਟਾਇਆ॥ ਸਭ ਜਹਾਨ ਵਿਚਿ ਧਰਮਸਾਲਾ ਕਰੀਆਂ॥ ਨਾਮੁ ਦਾਨੁ ਇਸਨਾਨੁ ਦ੍ਰਿੜਾਇਆ॥[1]

ਭਾਈ ਬੂਲੇ ਦੇ ਦ੍ਰਿੜ੍ਹਾਏ ਗੁਰੂ ਬਾਬੇ ਦੇ ਇਸ ਅਕਸ ਦੇ ਪ੍ਰਭਾਵ ਤੋਂ ਪਿੱਛੋਂ ਆਉਣ ਵਾਲਾ ਕੋਈ ਵੀ ਸਾਖੀਕਾਰ ਬਚ ਨਹੀਂ ਸਕਿਆ। ਮਿਹਰਵਾਨ ਵਾਲੀ ਜਨਮ ਸਾਖੀ ਵਿਚ ਇਸ ਰੂਪਕ ਦੀ ਭਰਪੂਰ ਵਰਤੋਂ ਹੋਈ ਹੈ। ਸੈਦੋ ਨੇ *ਪੁਰਾਤਨ ਜਨਮ ਸਾਖੀ* ਵਿਚ ਇਸ ਨੂੰ, ਦੇਸ਼-ਕਾਲ ਦੇ ਪ੍ਰਸੰਗਾਂ ਅਨੁਸਾਰ ਹਲਕੇ ਜਿਹੇ ਬਦਲ ਨਾਲ, ਕਈ ਥਾਈਂ ਵਰਤਿਆ।

## ਭਾਈ ਗੁਰਦਾਸ

ਮੁੱਢਲੀ ਸਾਖੀ ਪਰੰਪਰਾ ਦੇ ਪ੍ਰਸੰਗ ਵਿਚ ਭਾਈ ਗੁਰਦਾਸ ਦੀ ਪਹਿਲੀ ਵਾਰ ਦਾ ਬੇਜੋੜ ਮਹੱਤਵ ਹੈ। *ਪੁਰਾਤਨ* ਦੇ ਪ੍ਰਕਾਸ਼ ਵਿਚ ਆਉਣ ਤੋਂ ਪਹਿਲਾਂ ਮੁੱਖ ਧਾਰਾ ਨਾਲ ਸਬੰਧਤ ਬਾਬੇ ਦੇ ਜੀਵਨ ਦੀਆਂ ਘਟਨਾਵਾਂ 'ਤੇ ਪ੍ਰਕਾਸ਼ ਪਾਉਣ ਵਾਲੀ ਇਹੋ ਇਕ ਪਰਮੁੱਖ ਤੇ ਭਰੋਸੇਯੋਗ ਰਚਨਾ ਖ਼ਿਆਲ ਕੀਤੀ ਜਾਂਦੀ ਸੀ। ਪਿਆਰ ਸਿੰਘ[2] ਇਸ ਨੂੰ "ਬਾਬੇ ਦੀ ਜੀਵਨੀ ਬੀਜ ਰੂਪ ਵਿਚ ਦੇਣ ਦਾ ਸਾਧਨ" ਮੰਨਦੇ ਹਨ। ਸੂਰਤ ਸਿੰਘ ਨੇ ਇਸ ਦੀ ਟੀਕਾ ਦੀ ਉਥਾਨਕਾ ਵਿਚ ਇਸ ਦੇ ਰਚੇ ਜਾਣ ਦਾ ਕਾਰਨ, 'ਮੀਣਿਆਂ' ਵੱਲੋਂ ਗੋਸ਼ਟਾਂ ਵਿਚ ਪਾਏ ਜਾ ਰਹੇ ਰਲੇ ਨੂੰ ਬੇਅਸਰ ਕਰਨ ਦੇ ਉਪਰਾਲੇ ਵਜੋਂ, ਗੁਰੂ ਅਰਜਨ ਵੱਲੋਂ ਮਿਲੀ ਹਦਾਇਤ ਦੱਸਿਆ ਹੈ।[3] ਹੁਣ ਤਕ ਦੀ ਖੋਜ ਅਤੇ ਪੜਤਾਲ ਤੋਂ ਪ੍ਰਾਪਤ ਹੋਏ ਤੱਥਾਂ ਦੇ ਸਨਮੁਖ ਉਕਤ ਦੋਵੇਂ ਮੱਤ ਚਿਤ-ਭਰਮ ਤੋਂ ਵੱਧ ਮਹੱਤਾ ਨਹੀਂ ਰੱਖਦੇ, ਜਿਨ੍ਹਾਂ ਤੋਂ ਨਿਵਿਰਤੀ ਅਤਿ ਜ਼ਰੂਰੀ ਹੈ।

---

1. *ਕਿਰਤੋਕਤ*, ਪੰਨਾ 219.
2. *ਉਹੀ*, ਪੰਨਾ 89.
3. *ਗਿਆਨ ਰਤਨਾਵਲੀ*, ਸੰਪਾ. ਜਸਬੀਰ ਸਿੰਘ ਸਾਬਰ, ਅੰਮ੍ਰਿਤਸਰ 1993, ਪੰਨੇ 193-94.

ਇਹ ਸੁਨਿਸਚਤ ਹੈ ਕਿ *ਸਾਖੀ ਮਹਲੁ ਪਹਿਲੇ ਕੀ* ਤੋਂ ਬਾਅਦ ਲਿਖੀ ਜਾਣ ਵਾਲੀ ਇਹ ਵਾਰ ਬਾਬੇ ਦੇ ਜੀਵਨ ਬਿਰਤਾਂਤ ਦੇ ਵਿਕਾਸ ਵਿਚ ਮਹੱਤਵਪੂਰਨ ਕੜੀ ਹੈ, ਪਰ ਇਸ ਦਾ 'ਮੀਣਿਆਂ' ਜਾਂ ਗੋਸ਼ਟਾਂ ਵਿਚ ਪੈ ਰਹੇ ਰਲਿਆਂ ਨਾਲ ਕੋਈ ਵਾਸਤਾ ਨਹੀਂ। ਸੀਹਾਂ ਉਪਲ ਦੇ ਚਲੇ ਜਾਣ ਉਪਰੰਤ ਉਸ ਦੇ ਅਰੰਭੇ ਕਾਰਜ ਦੇ ਅਧੂਰੇ ਰਹਿ ਜਾਣ ਦਾ ਵਿਗੋਚਾ ਸਿੱਖ ਵਿਚਾਰਵਾਨਾਂ ਵਿਚ ਬੜੀ ਸ਼ਿੱਦਤ ਨਾਲ ਮਹਿਸੂਸ ਕੀਤਾ ਗਿਆ, ਅਤੇ ਬਿਰਤਾਂਤ ਵਿਚ ਉਸ ਤੋਂ ਰਹਿ ਗਈਆਂ ਖ਼ਾਲੀ ਥਾਵਾਂ ਪੂਰਨ ਲਈ ਭਾਈ ਗੁਰਦਾਸ ਅਤੇ ਭਾਈ ਬੂਲੇ ਨੇ ਆਪਣੀਆਂ ਰਚਨਾਵਾਂ ਰਚੀਆਂ। ਸਾਖੀ ਲਿਖਣ ਲਈ ਵਾਰ ਢੁੱਕਵਾਂ ਮਾਧਿਅਮ ਨਹੀਂ ਸੀ, ਇਸ ਲਈ ਇਸ ਦੀ ਲੰਬਾਈ ਆਮ ਵਾਰਾਂ ਨਾਲੋਂ ਦੁੱਗਣੀ ਹੋਣ ਦੇ ਬਾਵਜੂਦ, ਭਾਈ ਗੁਰਦਾਸ ਨੇ ਸੀਹੋਂ ਦੇ ਛੋਹੇ ਹੋਏ ਬਿਰਤਾਂਤ ਨੂੰ ਆਪਣੇ ਘੇਰੇ ਵਿਚ ਨਹੀਂ ਲਿਆ। ਪਉੜੀ 23-44 ਵਿਚ ਦਰਸਾਏ; ਬਖ਼ਸ਼ ਦਰ ਦੀ ਪ੍ਰਾਪਤੀ, ਘਾਲ, ਤਪੱਸਿਆ; ਤੀਰਥਾਂ ਅਤੇ ਨਵਾਂ ਖੰਡਾਂ ਦਾ ਗਮਨ; ਸਿੱਧਾਂ ਨਾਲ ਗੋਸ਼ਟ; ਮੱਕੇ, ਮਦੀਨੇ, ਬਗ਼ਦਾਦ ਅਤੇ ਮੁਲਤਾਨ ਦੀ ਯਾਤਰਾ[1], ਅਜਿਹੇ ਖੇਤਰ ਹਨ ਜਿਹੜੇ *ਸਾਖੀ ਮਹਲੁ ਪਹਿਲੇ ਕੀ* ਵਿਚ ਅਛੋਹ ਰਹਿ ਗਏ ਸਨ। ਪਾਕਪਟਨ ਦੀ ਫੇਰੀ ਤੇ ਸੇਖ ਬ੍ਰਹਮ ਨਾਲ ਗੋਸ਼ਟ ਦੇ ਪ੍ਰਸੰਗ, ਸੀਹੋਂ ਦੀ ਲਾਜਵਾਬ ਪੇਸ਼ਕਾਰੀ ਦੇ ਮੱਦੇਨਜ਼ਰ, ਭਾਈ ਗੁਰਦਾਸ ਨੇ ਨਹੀਂ ਛੇੜੇ। ਇਸ ਤੋਂ ਇਹ ਸਿੱਟਾ ਨਿਕਲਦਾ ਹੈ ਕਿ ਭਾਈ ਗੁਰਦਾਸ ਨੇ ਸੰਪੂਰਨ ਜਾਂ ਬੀਜ-ਰੂਪ ਸਾਖੀ ਲਿਖਣ ਦੀ ਥਾਂ ਸੀਹੋਂ ਵੱਲੋਂ ਸ਼ੁਰੂ ਕੀਤੀ ਸਾਖੀ ਪਰੰਪਰਾ ਵਿਚ ਪੂਰਕ ਯੋਗਦਾਨ ਹੀ ਦਿੱਤਾ, ਜੋ ਅਪਣਾਈ ਵਿਧਾ ਦੀ ਮਜਬੂਰੀ ਕਾਰਨ ਸੰਕੁਚਤ ਪਰ ਮਹੱਤਵਪੂਰਨ ਸੀ।

*ਆਦਿ ਸਾਖੀਆਂ* ਅਤੇ 'ਵਾਰ' ਦੇ ਪਾਠਾਂ ਦਾ ਟਾਕਰਾ ਦੱਸਦਾ ਹੈ ਕਿ ਭਾਈ ਬੂਲੇ ਨੇ ਵਾਰ ਵਿਚ ਮੱਕਾ ਮਦੀਨਾ ਜਾਂ ਬਗ਼ਦਾਦ ਵਾਲੇ ਪ੍ਰਸੰਗਾਂ ਦੀ ਭਾਈ ਗੁਰਦਾਸ ਦੀ ਸਮੱਗਰੀ ਅਤੇ ਪੇਸ਼ਕਾਰੀ ਤੋਂ ਕੋਈ ਲਾਭ ਨਹੀਂ ਲਿਆ; ਉਸ ਦਾ ਲਿਖਿਆ 'ਬਾਬਾ ਮੱਕੇ ਗਿਆ' ਵਾਲਾ ਪ੍ਰਸੰਗ[2] ਭਾਈ ਗੁਰਦਾਸ ਵਾਲੇ ਵਰਣਨ ਦੇ ਟਾਕਰੇ ਨਿਰਸ ਅਤੇ ਹੀਣ ਜਿਹਾ ਹੈ, ਜਿਸ ਦਾ ਸਿੱਧਾ ਇਹ ਅਰਥ ਬਣਦਾ ਹੈ ਕਿ ਵਾਰ ਜਾਂ ਤਾਂ ਉਸ ਸਮੇਂ ਤਕ ਲਿਖੀ ਨਹੀਂ ਸੀ ਗਈ ਜਾਂ ਇਹ ਬੂਲੇ ਕੋਲ ਪਹੁੰਚੀ, ਓਦੋਂ ਜਦੋਂ ਉਹ ਲਿਖਾਈ ਖ਼ਤਮ ਕਰ ਬੈਠਾ ਸੀ। ਪਹਿਲਾਂ *ਆਦਿ ਸਾਖੀਆਂ* ਦਾ ਪਾਠ ਗੁਰੂ ਬਾਬੇ ਦੇ ਅਵਤਾਰ ਧਾਰਨ ਦੇ ਵਰਣਨ ਅਤੇ ਨਿਰੰਕਾਰ ਦੀਆਂ ਦਸ ਸਿਫ਼ਤਾਂ ਨਾਲ ਸ਼ੁਰੂ ਹੁੰਦਾ ਸੀ, ਜਿਸ ਦਾ ਸਰੂਪ ਕੁਝ ਇਸ ਤਰ੍ਹਾਂ ਹੈ :

> [3]ਗੁਰੂ ਬਾਬਾ, ਸਤ, ਸਮਰੱਥ, ਤ੍ਰੈ ਗੁਣ ਨਾਥ, ਸਬਲ ਦੇਵ, ਮਨਸਾ ਪੂਰਨ, ਘਟਿ ਘਟਿ ਵਾਸੀ, ਖੰਡ ਬ੍ਰਹਮੰਡ ਕੈ ਨਾਇਕ, ਦੀਨਾ ਨਾਥ, ਗਰਵ ਪਰਹਾਰੀ, ਗਰੀਬ ਨਿਵਾਜ ਨਿਰੰਕਾਰ ਕੀ ਆਗਿਆ ਪਾਇ ਕਰ ਗੁਰੂ ਬਾਬਾ ਸੰਸਾਰ ਮਹਿ ਆਇਆ।[3]

'ਪਹਿਲੋਂ ਪਾਇਆ ਬਖਸ ਦਰ' ਵਾਲੀ ਭਾਈ ਗੁਰਦਾਸ ਦੀ ਕਥਨੀ ਤੋਂ ਪਰੇਰਨਾ

---

1. *ਵਾਰਾਂ ਭਾਈ ਗੁਰਦਾਸ*, ਅੰਮ੍ਰਿਤਸਰ 1951, ਪੰਨੇ 23-46.
2. *ਕਿਰਤੋਕਤ*, ਪੰਨੇ 184-86.
3. *ਉਹੀ*, ਪੰਨਾ 145.

ਲੈ ਕੇ, ਉਸ ਨੇ ਆਪਣੀ ਜਨਮ-ਪਤ੍ਰੀ ਦੇ ਮੁੱਢ ਵਿਚ ਬਾਬੇ ਨੂੰ ਦਰਗਾਹੋਂ ਮਿਲੀ ਬਖ਼ਸ਼ਿਸ਼ ਵਾਲਾ ਪ੍ਰਸੰਗ ਜ਼ਰੂਰ ਜੋੜ ਦਿੱਤਾ, ਜੋ ਬਦਕਿਸਮਤੀ ਨਾਲ, ਪਾਠ ਦੀ ਸਾਲਮੀਅਤ ਦਾ ਅੰਗ ਨਾ ਬਣ ਸਕਿਆ। ਜਿਵੇਂ ਪਿਆਰ ਸਿੰਘ ਹੋਰਾਂ[1] ਜ਼ਿਕਰ ਕੀਤਾ ਹੈ, ਇਸ ਵਿਸ਼ੇ ਨੂੰ ਵੇਈਂ ਪ੍ਰਵੇਸ਼ ਵਾਲੇ ਪ੍ਰਸੰਗ ਵਿਚ *ਸਾਖੀ ਮਹਲੁ ਪਹਿਲੇ ਕੀ* ਦੀ ਪੈਰਵੀ ਕਰਦਿਆਂ ਪਹਿਲਾਂ ਹੀ ਚੰਗੀ ਤਰ੍ਹਾਂ ਨਿਭਾਇਆ ਜਾ ਚੁੱਕਾ ਸੀ। ਪਰ ਉਨ੍ਹਾਂ ਦਾ ਇਹ ਕਥਨ ਕਿ ਨਿਰੰਕਾਰ ਦੀਆਂ ਸਿਫ਼ਤਾਂ ਮੂਲ ਪਾਠ ਦਾ ਹਿੱਸਾ ਨਹੀਂ ਸਗੋਂ ਪਿੱਛੋਂ ਜੋੜੀਆਂ ਗਈਆਂ ਹਨ[2], ਠੀਕ ਨਹੀਂ। *ਆਦਿ ਸਾਖੀਆਂ* 'ਤੇ ਆਧਾਰਤ ਅਤੇ ਇਸ ਤੋਂ ਤੁਰਤ ਪਿੱਛੋਂ ਆਉਣ ਵਾਲੀ, ਮਿਹਰਵਾਨ ਦੇ ਨਾਂ ਨਾਲ ਜੁੜੀ ਰਚਨਾ *ਪੋਥੀ ਸਚੁ ਖੰਡ* ਵਿਚ ਇਨ੍ਹਾਂ ਦੇ ਹੋਣ ਦਾ ਅਰਥ ਹੈ ਕਿ ਇਹ *ਆਦਿ ਸਾਖੀਆਂ* ਦੇ ਮੂਲ ਪਾਠ ਦਾ ਹਿੱਸਾ ਸੀ। ਉਨ੍ਹਾਂ ਨੂੰ ਬੇਦੀ ਵਾਲੇ ਨੁਸਖ਼ੇ ਵਿਚ ਇਨ੍ਹਾਂ ਦੇ ਨਾ ਹੋਣ ਤੋਂ ਭੁਲੇਖਾ ਲੱਗਾ ਹੈ। ਤਰਲੋਚਨ ਸਿੰਘ ਬੇਦੀ ਵਾਲੇ ਖਰੜੇ ਦਾ ਉਤਾਰਕ ਸੰਖੇਪਣ ਦੀ ਬੀਮਾਰੀ ਦਾ ਸ਼ਿਕਾਰ ਹੈ, ਇਸ ਨੁਸਖ਼ੇ ਵਿੱਚੋਂ, ਜੋ 1804 ਈ. ਦੀ ਨਕਲ ਹੈ, ਸ਼ਾਮਲ *ਸਿੱਖਾਂ ਦੀ ਭਗਤਮਾਲਾ* ਦੇ ਪਾਠ ਦਾ ਮੇਲਾਨ ਕਰਦਿਆਂ, ਇਨ੍ਹਾਂ ਸਤਰਾਂ ਦੇ ਲੇਖਕ ਨੇ ਆਪ, ਇਹੋ ਅਨੁਭਵ ਕੀਤਾ ਸੀ। ਉਤਾਰਾ ਕਰਦਿਆਂ ਉਹ ਛੜੱਪੇ ਲਾਉਂਦਾ ਹੈ, ਮੱਖੀ-'ਤੇ-ਮੱਖੀ-ਮਾਰਨ ਵਾਲਾ ਭਰੋਸੇ ਯੋਗ ਉਤਾਰਕ ਨਹੀਂ। ਉਸ ਦੀ ਇਸ ਰੁਚੀ ਦੀ, ਇਸ ਨੁਸਖ਼ੇ ਵਿਚ ਦਰਜ ਹੋਰਨਾਂ ਲਿਖਤਾਂ ਦੇ ਪਾਠਾਂ ਦੇ ਵਾਚਣ ਤੋਂ ਵੀ ਤਸਦੀਕ ਹੁੰਦੀ ਹੈ। ਸੋ, ਨਾ ਇਹ ਅਦੁੱਤੀ ਸੰਗ੍ਰਹਿ ਹੈ ਨਾ ਬਹੁਤ ਪੁਰਾਣਾ। ਪਾਠ ਦਾ ਸੁਚੇਤ ਕੀਤਾ ਸਰਲੀਕਰਨ ਜਾਂ ਸੰਖੇਪਣ ਉਸ ਦਾ ਪੂਰਬਕਾਲੀ ਹੋਣ ਦਾ ਸਬੂਤ ਨਹੀਂ ਮੰਨਿਆ ਜਾ ਸਕਦਾ। ਇਸ ਨੁਕਤੇ 'ਤੇ ਪਿਆਰ ਸਿੰਘ ਹੋਰੀਂ ਭੁਲੇਖਾ ਖਾ ਗਏ।

## *ਜਨਮ ਸਾਖੀ ਮਿਹਰਵਾਨ*

ਮਿਹਰਵਾਨ ਦੀ ਲਿਖੀ-ਲਿਖਵਾਈ ਜਨਮ ਸਾਖੀ ਦੀ ਪਹਿਲੇ ਭਾਗ *ਪੋਥੀ ਸਚੁ ਖੰਡ* ਦੀ ਰਚਨਾਕਾਰੀ ਵਿਚ *ਆਦਿ ਸਾਖੀਆਂ* ਅਤੇ *ਸਾਖੀ ਮਹਲੁ ਪਹਿਲੇ ਕੀ* ਦੇ ਯੋਗਦਾਨ ਦਾ ਮਹੱਤਵ ਨੀਝਵਾਨਾਂ ਤੋਂ ਗੁੱਝਾ ਨਹੀਂ। ਮਿਹਰਵਾਨ ਵਾਲੀ, ਨਵੀਂ ਸਮੱਗਰੀ ਜੋੜ ਕੇ ਵਿਕਸਤ ਕੀਤੀ ਜਨਮ ਸਾਖੀ ਦੀਆਂ ਨੀਹਾਂ, ਸਪੱਸ਼ਟ ਰੂਪ ਵਿਚ *ਆਦਿ ਸਾਖੀਆਂ* ਦੇ ਬਿਰਤਾਂਤ 'ਤੇ ਟਿਕੀਆਂ ਹੋਈਆਂ ਹਨ। ਇਸ ਦੇ ਪਾਠ ਦਾ ਉਤਾਰਾ ਉਸ ਕੋਲ ਸੀ। ਇਹ ਵੀ ਨਿਸਚਤ ਹੀ ਹੈ ਕਿ *ਸਾਖੀ ਮਹਲੁ ਪਹਿਲੇ ਕੀ* ਦੀ ਸਾਰੀ ਸਮੱਗਰੀ *ਆਦਿ ਸਾਖੀਆਂ* ਵਿਚ ਅਨੁਕੂਲੀ ਗਈ ਹੋਣ ਕਰ ਕੇ, ਇਸ ਦਾ ਪਰੋਖ ਪ੍ਰਭਾਵ ਬੜੀ ਅਸਾਨੀ ਨਾਲ ਮਿਹਰਵਾਨ ਵਾਲੀ ਜਨਮ ਸਾਖੀ ਵਿੱਚੋਂ ਨਿਆਰਿਆ ਜਾ ਸਕਦਾ ਹੈ। ਪਾਠ-ਵਿਗਿਆਨਕ ਤੁਲਨਾ ਤੇ ਵਿਸ਼ਲੇਸ਼ਨ ਦੱਸਦਾ ਹੈ ਕਿ ਮਿਹਰਵਾਨ ਕੋਲ *ਆਦਿ ਸਾਖੀਆਂ* ਤੋਂ ਇਲਾਵਾ *ਸਾਖੀ ਮਹਲੁ ਪਹਿਲੇ ਕੀ* ਦਾ ਉਤਾਰਾ ਵੀ ਮੌਜੂਦ ਸੀ, ਜਿਸ ਤੋਂ ਉਸ ਨੇ ਕਈ ਥਾਈਂ ਸਿੱਧਾ ਲਾਭ ਵੀ ਲਿਆ; ਇਸ ਤੱਥ ਦੀ ਤਸਦੀਕ ਇਕ ਉਦਾਹਰਨ ਦੇ ਕੇ ਕਰਨੀ ਵਾਜਬ ਹੋਵੇਗੀ। *ਆਦਿ ਸਾਖੀਆਂ* ਦਾ ਪਾਠ ਹੈ:

---

1. *ਉਹੀ*, ਪੰਨਾ 90.
2. *ਉਹੀ*, ਪੰਨਾ 19.

> ¹ਤਾਂ ਬਾਬਾ ਚਲਿਆ ਸੁਲਤਾਨਪੁਰ ਨੋ॥ ਬਾਬੇ ਦੀ ਮਾਤਾ ਲਗੀ ਬੈਰਾਗ ਕਰਣ॥ ਅਖੈ ਜੀ ਤੂੰ ਇਥਾਉ ਕਿਸੇ ਨਾਲਿ ਨਹ ਬੋਲਦਾ ਅਤੈ ਉਦਾਸ ਰਹਦਾ ਸੇ। ਹੁਣ ਤੂ ਚਲਿਆ ਹੈ ਫਿਰਿ ਅਸਾ ਥੇ ਕਿ ਜਾਪੈ ਆਵੈਗਾ ਕਿ ਨ ਆਵੈਗਾ॥ ਤਾ ਬਾਬੇ ਆਖਿਆ ਅਸੀਂ ਤੁਸਾਨੋ ਏਥੈ ਕਿਆ ਕਰਦੇ ਸੇ॥ ਤਾਂ ਮਾਤਾ ਆਖਿਆ ਤੂੰ ਜਿ ਇਥੈ ਬੈਠਾ ਰਹਦਾ ਸੇ ਤਾ ਹਉ ਜਾਣਦੀ ਸੀ ਮੈਨੂੰ ਸਾਰੇ ਜਹਾਨ ਦੀ ਪਾਤਸਾਹੀ ਹੈ ਜਾ ਹਉ ਤੁਧ ਨੋ ਬੈਠਾ ਦੇਖਦੀ ਸੀ॥ ਅਤੇ ਹੁਣ ਜੋ ਤੂੰ ਚਲਣ ਦਾ ਨਾਉ ਲੈਂਦਾ ਹੈ ਤਾ ਹਉ ਜਾਣਦੀ ਹਾਂ ਮੇਰੇ ਭਾਣੇ ਸੰਸਾਰ ਉਜਾੜ ਹੈ॥ ਅਤੇ ਮੇਰੇ ਸੰਸਾਰ ਕਿਤੁ ਕੰਮਿ ਹੈ॥ ਤੁਧ ਬਾਝਹੁ॥ ਜਬ ਮਾਤਾ ਜੀ ਇਹ ਗਲ ਕੀਤੀ ਤਬ ਬਾਬਾ ਜੀ ਮਿਹਰਵਾਨ ਹੋਆ॥[1]

ਭਾਈ ਬੂਲੇ ਨੂੰ ਸ਼ਾਇਦ ਬਾਬੇ ਦੀ ਪਤਨੀ ਦਾ ਵੈਰਾਗ ਕਰਨਾ ਅਤੇ ਆਉਣ ਵਾਲੇ ਵਿਯੋਗ ਦੀ ਪੀੜਾ ਦਾ ਵਰਨਣ ਲੋੜੋਂ ਵੱਧ ਦੁਨਿਆਵੀ ਲੱਗਿਆ, ਇਸ ਲਈ ਉਸ ਨੇ ਬਾਬੇ ਦੀ ਇਸਤਰੀ ਦੇ ਵੈਰਾਗ ਨੂੰ ਮਾਤਾ ਦੀ ਮਮਤਾ ਦੀ ਤੀਬਰਤਾ ਵਿਚ ਬਦਲ ਦਿੱਤਾ। ਨਿਮਨੋਕਤ ਮੂਲ ਪਾਠ ਨਾਲ ਮੁਕਾਬਲਾ ਕਰਿਆਂ ਉਸ ਦੀ ਕੀਤੀ ਤਬਦੀਲੀ ਪਰਤੱਖ ਨਜ਼ਰ ਆਵੇਗੀ। ਮਿਹਰਵਾਨ ਬਾਬੇ ਦਾ ਸਿਰੇ ਦਾ ਸ਼ਰਧਾਵਾਨ ਹੈ, ਪਰ ਇਸ ਤਬਦੀਲੀ ਨਾਲ ਕੁਦਰਤੀ ਵਿਹਾਰ ਵਿਚ ਜੋ ਗ਼ੈਰ-ਕੁਦਰਤੀ ਦਖ਼ਲ-ਅੰਦਾਜ਼ੀ ਹੋਈ, ਉਸ ਨੂੰ ਉਸ ਵਿਚਲਾ ਸੂਖਮ ਮਤੇ ਵਾਲਾ ਕਲਾਕਾਰ ਪ੍ਰਵਾਨ ਨਹੀਂ ਕਰਦਾ ਅਤੇ ਉਸ ਨੇ *ਸਾਖੀ ਮਹਲੁ ਪਹਿਲੇ ਕੀ* ਦੇ ਮੂਲ ਪਾਠ ਨੂੰ ਤਰਜੀਹ ਦਿੱਤੀ। ਸੇਖ ਬ੍ਰਹਮ ਨਾਲ ਗੋਸ਼ਟ ਵਿਚ ਵੀ, ਜਿਸ ਦੀ ਮਿਸਾਲ ਪਹਿਲਾਂ ਆ ਚੁੱਕੀ ਹੈ, ਉਸ ਨੇ 'ਸਾਖੀ' ਵਾਲੇ ਮੂਲ ਪਾਠ ਦੀ ਵਰਤੋਂ ਕੀਤੀ। ਇਹ ਉਦਾਹਰਨਾਂ ਉਸ ਦੀ ਸਰੋਤ ਸਮੱਗਰੀ ਵਿਚ ਹੋਰਨਾਂ ਦੇ ਨਾਲ *ਸਾਖੀ ਮਹਲੁ ਪਹਿਲੇ ਕੀ* ਦੇ ਸ਼ਾਮਲ ਹੋਣ ਦੇ ਤੱਥ ਦੀ ਪੁਸ਼ਟੀ ਕਰਦੀਆਂ ਹਨ।

ਮੂਲ ਪਾਠ ਇਸ ਤਰ੍ਹਾਂ ਹੈ:

> ਤਬ ਸੁਲਤਾਨਿ ਪੁਰ ਨੁ ਲਗਾ ਪਹੁੰਚਣ॥ ਜਬ ਉਠਿ ਚਲਿਆ॥ ਤਬ ਇਸਤ੍ਰੀ ਲਗੀ ਬੈਰਾਗੁ ਕਰਣ॥ ਆਖਿਓਸੁ ਜੀ ਤੁ ਅਸਾ ਜੋਗੁ ਅਗੈ ਮੁਹਿ ਲਾਇਦਾ ਨਾਹੋ॥ ਪਰਿਦੇਸਿ ਗਇਆ ਕਿਉਂ ਕਰਿ ਆਵਹਿਗਾ॥ ਤਬ ਬਾਬੇ ਆਖਿਆ ਭੋਲੀਏ ਅਸੀ ਇਥੇ ਕਿਆ ਕਰਦੇ ਆਹੇ॥ ਅਰੁ ਓਥੈ ਕਿਆ ਕਰਹਿਗੇ॥ ਅਸੀ ਤੁਸਾਡੇ ਕਿਤੇ ਕੰਮਿ ਨਾਹੀ॥ ਤਾ ਫੇਰਿ ਇਸਤ੍ਰੀ ਅਰਦਾਸਿ ਕੀਤੀ ਜੋ ਤੁਸੀ ਘਰਿ ਬੈਠੇ ਹੋ ਤਾ ਮੇਰੇ ਭਾਣੇ ਸਾਰੇ ਜਹਾਨਿ ਕੀ ਪਤਿਸਾਹੀ ਹੋਦੀ ਸੀ॥ ਏਹੁ ਸੰਸਾਰੁ ਮੇਰੇ ਕਿਤੇ ਕੰਮਿ ਨਾਹੀ॥ ਤਬ ਬਾਬਾ ਦਿਆਲ ਹੋਇਆ॥ ਆਖਿਓਸੁ ਤੂ ਚਿੰਤਾ ਕਿਛੁ ਕਰਣੀ ਨਾਹੀ॥ *(ਵੇਖੋ, ਮੂਲ-ਪਾਠ)*

ਹੁਣ, ਹਾਜ਼ਰ ਹੈ ਮਿਹਰਵਾਨ ਦੀ ਅਦਾਇਗੀ, ਟਾਕਰੇ ਲਈ:

> ਤਬ ਮਾਤਾ ਘੁੰਮੀ ਬੈਰਾਗੁ ਲਗੀ ਕਰਣੇ। ਤਬ ਬਾਬੇ ਨਾਨਕ ਜੀ ਕਹਿਆ ਜਿ ਹੇ ਪਰਮੇਸੁਰ ਕੀ ਪਿਆਰੀ ਤੂ ਬੈਰਾਗੁ ਕਿਉ ਕਰਦੀ ਹੈ ਅਸੀ ਫਿਰਿ ਝਬ ਹੀ ਆਵਹਿਗੇ। ਤਬ ਘੁੰਮੀ ਕਹਿਆ ਜਿ ਜੀ ਜਾਂ ਤੂ ਐਥੇ ਸਹਿ ਤਾ ਅਸਾਨੂ ਮੁਹਿ ਨ ਲਾਇਦੋਹੀ ਹੁਣਿ ਤੂ ਓਥੇ ਗਏ ਥੇ ਕਿਆ ਆਵਹਿ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ ਪਰਮੇਸੁਰ ਦੀ ਪਿਆਰੀਐ ਐਥੈ ਹੋਦੇ ਤੁਸਾਂ ਨੋ ਕਿਆ ਕਰਦੈ।

---

1. *ਕਿਰਤੋਕਤ*, ਪੰਨੇ 155-56.

> ਚਾਰਿ ਦਿਨ ਉਥਾਊ ਹੀ ਜਾਇ ਬੈਠਹਿ। ਤਬ ਮਾਤਾ ਘੁੰਮੀ ਕਹਿਆ ਜਿ ਜੀ ਜਾ ਤੂ ਐਥੈ ਸਹਿ ਤਾਂ ਹਉ ਜਾਣਦੀ ਜਿ ਦੀਨ ਦੁਨੀਆ ਦੀ ਪਾਤਸਾਹੀ ਮੈਨੂ ਹੀ ਹੈ। ਹੁਣ ਮੇਰੈ ਭਾਣੈ ਸਾਰਾ ਸੈਸਾਰ ਉਜਾੜਿ ਹੈ ਮੇਰੈ ਸੈਸਾਰ ਕਿਤੁ ਕੰਮਿ ਹੈ। ਤੁਧੁ ਬਿਨੁ ਜੀ ਮੇਰਾ ਕੋਈ ਨਾਹੀ। ਤਬ ਇਤਨੈ ਕਹਿਣੇ ਸਿਉ ਗੁਰੁ ਬਾਬਾ ਨਾਨਕੁ ਜੀ ਮਿਹਰਵਾਨੁ ਹੋਆ।[1]

ਇਸ ਵਿਚ ਸ਼ੱਕ ਨਹੀਂ ਕਿ *ਆਦਿ ਸਾਖੀਆਂ* ਵਾਲਾ ਪਾਠ, ਮੁਕਾਬਲਤਨ ਵਿਸਤਾਰਿਆ ਅਤੇ ਬਿਰਤਾਂਤ ਦੇ ਆਦਿ ਤੋਂ ਅੰਤ ਤਕ ਇਕ ਲੜੀ ਤੇ ਤਰਤੀਬ ਵਿਚ ਬੱਝਿਆ ਹੋਣ ਕਰ ਕੇ ਮਿਹਰਵਾਨ ਦੀ ਪਹਿਲੀ ਤਰਜੀਹ ਹੈ, ਜਿਸ ਦੇ ਇਕ-ਇਕ ਪ੍ਰਸੰਗ ਨੂੰ, ਉਸ ਦੇ ਕਾਲਬ (matrix) ਉੱਤੇ, ਚਾਰ-ਚਾਰ ਸਾਖੀਆਂ ਦਾ ਰੂਪ ਦੇ ਕੇ, ਆਪਣੀ ਪਰਮ-ਕੀਰਤੀ ਦੀ ਸਿਰਜਣਾ ਕੀਤੀ, ਅਤੇ ਸਾਖੀ ਪਰੰਪਰਾ ਨੂੰ ਨਵਾਂ ਵਿਸਤਾਰ ਦਿੱਤਾ ਹੈ। ਮਿਹਰਵਾਨ ਦੀ ਜਨਮ ਸਾਖੀ ਦੀ ਪਹਿਲੇ ਭਾਗ *ਪੋਥੀ ਸਚੁ ਖੰਡ* ਅਤੇ *ਸਾਖੀ ਮਹਲੁ ਪਹਿਲੇ ਕੀ* ਦੇ ਬਿਰਤਾਂਤਾਂ ਦੇ ਖ਼ਾਤਮੇ ਦੀ ਅਨੁਰੂਪਤਾ ਤੋਂ ਵੀ, ਮਿਹਰਵਾਨ ਵੱਲੋਂ 'ਸਾਖੀ' ਦੇ ਨਮੂਨੇ ਉੱਤੇ ਆਪਣੀ ਰਚਨਾ ਦੀ ਉਸਾਰੀ ਕਰਨ ਦੇ ਸੰਕੇਤ ਮਿਲਦੇ ਹਨ। *ਪੋਥੀ ਸਚੁ ਖੰਡ* ਦਾ ਅਖ਼ੀਰਲਾ 153ਵਾਂ ਪ੍ਰਸੰਗ 'ਸਾਖੀ' ਵਾਂਗ, ਕਰੋੜੀਏ ਵੱਲੋਂ ਕਰਤਾਰਪੁਰ ਵਸਾਏ ਜਾਣ ਸਬੰਧਤ ਹੈ, ਜਿਥੇ ਆ ਕੇ 'ਸਾਖੀ' ਦੇ ਬਿਰਤਾਂਤ ਦਾ ਅੰਤ ਹੁੰਦਾ ਹੈ।

## *ਜਨਮ ਸਾਖੀ ਬਾਲਾ*

*ਜਨਮ ਸਾਖੀ ਬਾਲਾ* ਨੂੰ ਵਿਦਵਾਨ ਇਕ ਵੱਖਰੀ ਪਰੰਪਰਾ ਖ਼ਿਆਲ ਕਰਦੇ ਹਨ ਅਤੇ ਇਸ ਵਿਚਲੇ ਪੁਰਾਣੀ ਸਾਖੀ ਪਰੰਪਰਾ ਦੇ ਅੰਸ਼ਾਂ ਨੂੰ, ਬਹੁਤ ਕਰ ਕੇ, ਮਹੱਤਵਹੀਣ ਸਮਝਣ ਵੱਲ ਝੁਕਾ ਰੱਖਦੇ ਹਨ; ਪਰ ਇਹੋ ਇਕ ਸਾਖੀ ਹੈ ਜਿਸ ਨੇ ਸਿੱਖ ਪਰੰਪਰਾ ਵਿਚ ਸਭ ਤੋਂ ਵੱਧ ਭਸੂੜੀ ਪਾਈ ਹੈ, ਅਤੇ ਜਿਸ ਦੇ ਢੱਬੀ ਲੇਖਕ ਦੇ ਬੀਜੇ ਹੋਏ ਕੰਡਿਆਂ ਨੂੰ ਚੁਗਣ ਵਿਚ ਇਤਿਹਾਸਕਾਰ ਅਤੇ ਧਰਮ ਸ਼ਾਸਤਰੀ ਅਜੇ ਤਕ ਸਫਲ ਨਹੀਂ ਹੋਏ। ਕਾਰਨ ਭਾਵੇਂ ਕੁਝ ਵੀ ਹੋਣ, ਇਸ ਨੇ ਇਕ ਜ਼ੋਰਦਾਰ ਤੇ ਅਜਿੱਤ ਜਾਪਣ ਵਾਲੇ ਬਾਲਾ-ਵਰਤਾਰੇ ਨੂੰ ਜਨਮ ਦਿੱਤਾ।

ਇਸ ਜਨਮ ਸਾਖੀ ਦਾ ਅਸਲੀ ਸਰੂਪ ਪਹਿਲੀ ਵਾਰ ਗੁਰਬਚਨ ਕੌਰ ਦੇ ਸੰਪਾਦਨ ਅਤੇ 1987 ਈ. ਵਿਚ ਇਸ ਦੇ ਪ੍ਰਕਾਸ਼ਨ ਨਾਲ ਸਾਹਮਣੇ ਆਇਆ।[2] ਪਹਿਲਾਂ ਇਸ ਦੀ ਪ੍ਰਾਪਤੀ ਕੇਵਲ ਹੱਥ-ਲਿਖਤਾਂ ਵਿਚ ਹੋਣ ਕਰ ਕੇ ਇਸ ਦਾ ਪਾਠ ਸੂਝਵਾਨ ਪਾਠਕਾਂ ਦੀ ਪਹੁੰਚ ਤੋਂ ਬਾਹਰ ਸੀ; ਹੁਣ ਤਕ ਜੋ ਛਪਿਆ ਮਿਲਦਾ ਸੀ, ਉਹ ਬਾਲਾ-ਵਰਤਾਰੇ ਦੀ ਪੈਦਾਵਾਰ; ਕੱਟੇ-ਵੱਢੇ, ਨਵੇਂ ਜੋੜੇ ਅਤੇ ਬੇਤਹਾਸ਼ਾ ਵਾਧਿਆਂ ਵਾਲਾ, ਘੜਮੱਸ ਲਈ ਜ਼ਿੰਮੇਵਾਰ ਬਾਲਾ-ਵਿਰੂਪ ਸੀ। ਹੈਰਾਨੀ ਭਰਿਆ ਤੱਥ ਇਹ ਹੈ ਕਿ ਸਮੁੱਚੀ ਸਾਖੀ ਪਰੰਪਰਾ ਵਿੱਚੋਂ ਇਹੋ ਇਕ ਲਿਖਤ ਹੈ ਜਿਸ ਦਾ ਸੰਮਤ 1715 (1659 ਈ.) ਵਾਲਾ ਪਹਿਲਾ ਮੂਲ ਖਰੜਾ, *ਬਾਲਾ-2* ਸੁਚਿੱਤਰ ਹੋਣ ਕਰ ਕੇ ਸੁਰੱਖਿਅਤ ਰਹਿ ਕੇ ਸਾਡੇ

---

1. *ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ*, ਅੰਮ੍ਰਿਤਸਰ 1962, ਪੰਨੇ 73-74.
2. ਵੇਖੋ, *ਜਨਮ ਸਾਖੀ ਭਾਈ ਬਾਲਾ*, ਭਾਸ਼ਾ ਵਿਭਾਗ, ਪਟਿਆਲਾ 1987.

ਤਕ ਪੁੱਜਾ;[1] ਅਤੇ ਹੁਣ, ਇਸ ਦਾ ਪਾਠ ਪਹਿਲੀ ਵਾਰ ਸਲਾਮ ਸਰੂਪ ਵਿਚ ਪ੍ਰਕਾਸ਼ਤ ਹੋਇਆ ਹੈ। ਪਰ ਤਾਂ ਵੀ, ਪਰਮਾਣਕ ਪਾਠ ਦਾ ਵਿਗੋਚਾ ਬਰਕਰਾਰ ਹੈ, ਕਿਉਂਕਿ ਸਭ ਤੋਂ ਪੁਰਾਣਾ ਹੋਣ ਦੇ ਬਾਵਜੂਦ ਪਿੱਛੋਂ ਹੋਈਆਂ ਦਖ਼ਲ-ਅੰਦਾਜ਼ੀਆਂ ਕਾਰਨ ਇਸ ਦਾ ਪਾਠ ਬਹੁਤ ਜ਼ਿਆਦਾ ਵਿਗੜਿਆ ਹੋਇਆ ਹੈ; ਬਦਕਿਸਮਤੀ ਨਾਲ, ਗੁਰਚਰਨ ਕੌਰ ਨੇ ਇਸੇ ਨੂੰ ਆਧਾਰ ਨੁਸਖ਼ਾ ਟਿੱਕ ਲਿਆ ਤੇ ਡਿਪਲੋਮੈਟਿਕ ਪਾਠ ਤਿਆਰ ਕਰ ਦਿੱਤਾ। ਘੋਰ ਪਾਠ-ਵਿਗਾੜ ਦੇ ਕੁਝ ਅੰਦਾਜ਼ੇ ਲਈ ਮੁੱਢਲੀਆਂ ਚੰਦ ਸਤਰਾਂ ਦੇ ਪਾਠ ਦਾ ਨਮੂਨੇ ਮਾਤਰ ਜਾਇਜ਼ਾ ਹੀ ਕਾਫ਼ੀ ਹੋਵੇਗਾ। ਸੰਮਤ 1715 ਵਾਲੇ ਮੂਲ ਖਰੜੇ ਦਾ ਪਾਠ ਹੈ:

> [2]**ਜਨਮ ਸਾਖੀ ਸ੍ਰੀ ਗੁਰੂ** ਬਾਬੇ ਨਾਨਕ ਜੀ ਕੀ॥ ਸੰਮਤ ੧੫੯੨ ਪੰਦ੍ਹ ਸੈ ਬੈਆਸੀਆ ਮਿਤੀ ਵੈਸਾਖ ਸੁਦੀ ਪੰਚਮੀ ਪੋਥੀ ਲਿਖੀ ਪੈੜੇ ਮੋਖੇ ਸੁਲਤਾਨਪੁਰ ਕੇ **ਖਤਰੀ**॥ ਗੁਰੂ ਅੰਗਦਿ ਲਿਖਵਾਈ **ਪੈੜਾ ਮੋਖਾ** ਬਾਲੇ ਸੰਧੂ ਜਟੇਟੇ **ਨਾਲਿ** ਰਾਇ ਭੋਏ ਦੀ ਤਲਵੰਡੀ ਆਇਆ ਆਹਾ॥ ਗੁਰੂ ਅੰਗਦ ਜੀ ਨੋ **ਢੂੰਢਿ ਕੈ ਲਧਾ ਆਹਾ**॥ ਦੁਇ ਮਹੀਨੇ ਸਤਾਰਹ ਦਿਨ ਲਿਖਦਿਆ ਲਗੇ ਆਹੇ।[2]

ਮੋਟਾਏ ਸ਼ਬਦ ਦਖ਼ਲ-ਅੰਦਾਜ਼ੀਆਂ ਦਰਸਾਉਂਦੇ ਹਨ: ਸਤਰਾਂ ਛੇ, ਦਖ਼ਲ ਬਾਰਾਂ। ਅਨੇਕਾਂ ਥਾਵਾਂ 'ਤੇ ਲਿਖਤ ਦੇ ਅੰਦਰ ਅਤੇ ਹਾਸ਼ੀਏ ਵਿਚ ਪਾਠ-ਬਦਲੀਆਂ ਤੇ ਵਾਧੇ ਕੀਤੇ ਮਿਲਦੇ ਹਨ, ਜਿਨ੍ਹਾਂ ਨੂੰ ਗੁਰਬਚਨ ਕੌਰ[3] ਦਰੁਸਤੀਆਂ ਮੰਨਦੀ ਹੈ ਅਤੇ ਇਹ ਪਾਠ ਉਸ ਨੂੰ, "ਹੋਰਨਾਂ ਪੋਥੀਆਂ ਦੇ ਮੁਕਾਬਲੇ ਤੇ ਸ਼ੁੱਧ ਅਤੇ ਮੂਲ-ਸ੍ਰੋਤ ਦੇ ਨੇੜੇ ਪ੍ਰਤੀਤ ਹੁੰਦਾ ਹੈ।" ਪ੍ਰਾਪਤ ਮਿਤੀਬੱਧ ਖਰੜਿਆਂ ਦੇ ਨਾਲ ਮੇਲਾਨ ਕਰਨ ਤੋਂ ਉਪਰੋਕਤ ਸਤਰਾਂ ਦਾ ਜੋ ਸਹੀ ਪਾਠ ਨਿਰਧਾਰਤ ਹੁੰਦਾ ਹੈ, ਉਹ ਇਸ ਤਰ੍ਹਾਂ ਹੈ:

> ਜਨਮ ਪਤ੍ਰੀ ਬਾਬੇ ਨਾਨਕ ਜੀ ਕੀ॥ ਸੰਮਤ ੧੫੯੨ ਪੰਦ੍ਹ ਸੈ ਬੈਆਸੀਆ ਮਿਤੀ ਵੈਸਾਖ ਸੁਦੀ ਪੰਚਮੀ॥ ਪੋਥੀ ਲਿਖੀ॥ ਪੈੜੇ ਮੋਖੇ ਸੁਲਤਾਨਪੁਰ ਕੇ ਖਤਰੇਟੇ॥ ਗੁਰੂ ਅੰਗਦਿ ਲਿਖਵਾਈ ਮੁਖਸਤਿ ਬਾਲੇ ਸੰਧੂ ਜਟੇਟੇ ਕੀ॥ ਰਾਇ ਭੋਏ ਦੀ ਤਲਵੰਡੀਅਹੁ ਆਇਆ ਆਹਾ॥ ਗੁਰੂ ਅੰਗਦ ਜੀ ਨੁ ਢੂੰਢਿਓਸ॥ ਦੁਇ ਮਹੀਨੇ ਸਤਾਰਹ ਦਿਨ ਲਿਖਦਿਆ ਲਗੇ ਆਹੇ॥

ਜਨਮ ਸਾਖੀ ਸਮਾਸ 18ਵੀਂ ਸਦੀ ਦੇ ਮੱਧ ਵਿਚ ਪ੍ਰਚੱਲਤ ਹੋਇਆ। ਇਸ ਤੋਂ ਪਹਿਲਾਂ ਸਾਖੀ/ਸਾਖੀਆਂ/ਗੋਸ਼ਟਾਂ ਦੀ ਵਰਤੋਂ ਆਮ ਸੀ। ਭਾਈ ਬੂਲਾ ਅਤੇ ਗੋਰਖ ਦਾਸ ਬ੍ਰਾਹਮਣ ਸਨ। ਭਾਈ ਬੂਲੇ ਨੇ ਪੇਸ਼ਾਵਰ ਰੰਗਤ ਵਾਲਾ ਜਨਮ ਪਤ੍ਰੀ ਸਮਾਸ ਵਰਤਿਆ ਤੇ ਗੋਰਖ ਦਾਸ ਨੇ ਉਸ ਦੀ ਪੈਰਵੀ ਕੀਤੀ। *ਬਾਲਾ-3*, ਅਤੇ ਉਸ ਤੋਂ ਅੱਗੇ ਹੋਏ ਉਤਾਰਿਆਂ ਵਿਚ ਪਾਠ 'ਜਨਮ ਪਤ੍ਰੀ' ਹੀ ਹੈ, ਜੋ ਬਾਅਦ ਵਿਚ ਜਨਮ ਸਾਖੀ ਵਿਚ ਬਦਲ ਗਿਆ। ਗੋਰਖ ਦਾਸ ਦੇ ਆਪਣੇ ਮੂਲ ਖਰੜੇ ਵਿਚ ਜਨਮ ਪਤ੍ਰੀ

---

1. ਇਸ ਦਾ ਖਰੜਾ ਪਿਆਰੇ ਲਾਲ ਕਪੂਰ ਦੇ ਬੰਸਜਾਂ ਕੋਲ, ਹੌਜ਼ ਕਾਜ਼ੀ ਦਿੱਲੀ, ਸਾਂਭਿਆ ਹੋਇਆ ਹੈ, ਫੋਟੋ-ਸਟੈਟ ਨਕਲਾਂ ਪੰਜਾਬੀ ਯੂਨੀਵਰਸਿਟੀ, ਪਟਿਆਲਾ ਅਤੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ, ਵਿਚ ਵੀ ਪ੍ਰਾਪਤ ਹਨ।
2. ਮੇਲੋ, *ਜਨਮ ਸਾਖੀ ਪਰੰਪਰਾ*, ਸੰਪਾ. ਕਿਰਪਾਲ ਸਿੰਘ, ਪਟਿਆਲਾ 1990, ਪੰਨਾ 221;
   — *ਜਨਮ ਸਾਖੀ ਭਾਈ ਬਾਲਾ*, ਸੰਪਾ. ਗੁਰਬਚਨ ਕੌਰ, ਪਟਿਆਲਾ 1987, ਪੰਨਾ 167.
3. *ਕਿਰਤੋਕਤ*, ਪੰਨਾ 149.

ਦੀ ਥਾਂ ਜਨਮ ਸਾਖੀ ਵਿਚ ਬਦਲ ਗਿਆ। ਗੋਰਖ ਦਾਸ ਦੇ ਆਪਣੇ ਮੂਲ ਖਰੜੇ ਵਿਚ ਜਨਮ ਪਤ੍ਰੀ ਦੀ ਥਾਂ ਜਨਮ ਸਾਖੀ ਬਦਲ, ਸ਼ੁੱਧ ਪਾਠ ਕਿਵੇਂ ਮੰਨਿਆ ਜਾਏ ? ਗੁਰਬਚਨ ਕੌਰ ਆਪ ਮੰਨਦੀ ਹੈ ਕਿ "ਸੁਧਾਈ ਕਿਸੇ ਹੋਰ ਲਿਖਾਰੀ ਦੇ ਹੱਥ ਦੀ ਹੈ।"[1] ਖਤਰੇਟੇ ਦੀ ਥਾਂ ਜਾਤੀ ਸਤਿਕਾਰ ਵਾਲੇ ਖੱਤਰੀ ਪਦ ਅਤੇ ਬਾਬੇ ਦੇ ਨਾਲ ਸ੍ਰੀ ਗੁਰੂ ਦੀ ਹੋਈ ਵਰਤੋਂ ਤੋਂ ਅਨੁਮਾਨ ਲੱਗਦਾ ਕਿ ਇਹ ਅਤੇ ਪਾਠ ਵਿਚ ਹੋਰ ਦਖ਼ਲ ਇਸ ਨੁਸਖ਼ੇ ਦੇ ਕਪੂਰ ਪਰਵਾਰ ਵਿਚ ਆਉਣ ਬਾਅਦ, ਇਨ੍ਹਾਂ ਦੇ ਹੀ ਕਿਸੇ ਬੰਦੇ ਦੇ ਹੱਥੀਂ ਹੋਏ, ਪਰ ਉਸ ਕਮ-ਅਕਲ ਨੇ 'ਮੁਖਸਤਿ' ਨੂੰ ਪੈੜੇ ਮੋਖੇ ਵਿਚ ਬਦਲ ਕੇ ਅਤੇ ਬਾਲੇ ਨਾਲ ਨਰੜ ਕੇ ਉਸ ਨੂੰ ਸੁਲਤਾਨਪੁਰ ਦੀ ਥਾਂ ਤਲਵੰਡੀ ਵਾਸੀ ਬਣਾ ਕੇ ਸਹੀ ਪਾਠ ਦੀ ਹੀ ਪੱਟੀ-ਮੇਸ ਕਰ ਦਿੱਤੀ। ਬਲਿਹਾਰੇ ਉਨ੍ਹਾਂ ਪਾਠ ਪਰਮਾਣੀਕਰਨ ਕਰਨ ਵਾਲਿਆਂ ਦੇ, ਜੋ ਇਨ੍ਹਾਂ ਅੰਨ੍ਹੇਵਾਹ ਕੀਤੀਆਂ ਸੋਧਾਈਆਂ ਨੂੰ ਸ਼ੁੱਧ ਅਤੇ ਮੂਲ ਸਰੋਤ ਦੇ ਨੇੜੇ ਮੰਨ ਕੇ ਚੱਲੇ ਹਨ। ਪਾਠ ਵਿਚ ਹਰ ਥਾਂ ਵਾਚ ਦੀ ਥਾਂ "ਵਾਚਾ" (ਗੋਰਖੋ ਵਾਚਾ... ਨਾਨਕ ਵਾਚਾ) ਦੀ ਵਰਤੋਂ ਦੱਸਦੀ ਹੈ ਕਿ ਹੱਥ-ਲਿਖਤ ਪਾਠ ਉਠਾਲਣ ਵੇਲੇ ਵੀ, ਸੰਪਾਦਕ ਨੂੰ ਸਖ਼ਤ ਮੁਸ਼ੱਕਤ ਕਰਨੀ ਪਈ ਹੈ। ਜੇ ਪੜ੍ਹਤ ਚੰਗੀ ਨਾ ਹੋਵੇ ਤਾਂ ਸੰਪਾਦਕ ਦੀ ਪਤ ਮਾਰੀ ਜਾਂਦੀ ਹੈ।

ਮੂਲ ਪਾਠ ਤਾਂ ਬੇਸ਼ੱਕ ਸੁਲੱਭ ਹੋ ਗਿਆ, ਪਰ ਇਸ ਦੇ ਅਰਥ ਭਰਪੂਰ ਪਰਮਾਣੀਕਰਨ ਨੂੰ ਕਿਸੇ ਹੋਰ ਨੀਝਵਾਨ ਪਾਠ-ਵਿਗਿਆਨੀ ਦੀ ਉਡੀਕ ਰਹੇਗੀ, ਵਰਨਾ ਜੜ੍ਹ-ਬੁੱਧੀ ਲੋਕ, ਉਤਾਰਕਾਂ ਦੀਆਂ ਭੁੱਲਾਂ, ਉਕਾਈਆਂ ਅਤੇ ਖ਼ਾਸ ਮਨੋਭਾਵਨਾ ਅਧੀਨ ਕੀਤੀਆਂ ਦਖ਼ਲ-ਅੰਦਾਜ਼ੀਆਂ ਨੂੰ ਆਧਾਰ ਬਣਾ ਕੇ, ਪਿਆਰੇ ਲਾਲ ਕਪੂਰ ਦੀ ਥਾਂ ਕਿਸੇ ਪਿਆਰੇ ਲਾਲ ਬੇਦੀ ਵਾਲੇ ਖਰੜੇ ਦੇ ਪਾਠ ਨੂੰ ਸਭ ਤੋਂ ਪੁਰਾਣਾ ਦੱਸ ਕੇ, *ਜਨਮ ਸਾਖੀ ਬਾਲਾ* ਗੁਰੂ ਅੰਗਦ ਦੀ ਲਿਖਵਾਈ ਪਹਿਲੀ ਜਨਮ ਸਾਖੀ ਸਿੱਧ ਕਰਨ ਲਈ, ਤੱਥਾਂ ਦੀ ਚੱਕ-ਦੱਬ ਕਰ ਕੇ ਮੂਤ 'ਚੋਂ ਮੱਛੀਆਂ ਫੜਦੇ, ਅਤੇ ਸੱਚੇ ਖੋਜੀ ਹੋਣ ਦਾ ਭਰਮ ਪਾਲਦੇ ਰਹਿਣਗੇ।[2] ਕੁਝ ਵੀ ਹੋਵੇ, ਇਸ ਵਿਚ ਦਿੱਤੇ ਸੰਮਤ 1582, ਜਿਸ ਨੂੰ ਕਾਤਬੀ ਦਖ਼ਲਾਂ ਨੇ 1585 ਅਤੇ 1589 ਅਤੇ 1600 ਵਿਚ ਵੀ ਬਦਲਿਆ ਹੈ, *ਜਨਮ ਸਾਖੀ ਬਾਲਾ* ਲਿਖੇ ਜਾਣ ਦਾ ਸੰਮਤ ਪ੍ਰਵਾਨ ਨਹੀਂ ਕੀਤਾ ਜਾ ਸਕਦਾ। ਇਹ, ਜਿਵੇਂ ਪਿੱਛੇ ਵਿਚਾਰਿਆ ਜਾ ਚੁੱਕਾ ਹੈ, ਹੰਦਾਲੀ ਬਲੱਫ਼ ਹੈ, ਜਿਸ ਦੀ ਆੜ ਵਿਚ *ਜਨਮ ਸਾਖੀ* ਨੂੰ ਵਧੇਰੇ ਭਰੋਸੇਯੋਗ ਅਤੇ ਪ੍ਰਵਾਨਣਯੋਗ ਬਣਾਉਣ ਦਾ ਹੀਲਾ ਕੀਤਾ ਗਿਆ ਸੀ। ਕਾਤਬੀ ਗ਼ਲਤੀਆਂ ਜਾਂ ਦਖ਼ਲਾਂ ਕਾਰਨ ਪਈ ਘੜਮੱਸ ਨੂੰ ਗਵਾਹੀ ਮੰਨਣ ਵਾਲੇ ਖੋਜੀਆਂ ਦੀ ਜਾਣਕਾਰੀ ਵਿਚ ਵਾਧੇ ਲਈ ਜ਼ਿਕਰ ਕਰਨਾ ਬਣਦਾ ਹੈ ਕਿ ਸ਼ੁੱਧ *ਜਨਮ ਸਾਖੀ ਬਾਲਾ* ਦੇ ਦੋ ਅਜਿਹੇ ਖਰੜੇ[3] ਵੀ ਮੌਜੂਦ ਹਨ ਜਿਨ੍ਹਾਂ ਵਿਚ ਬਾਬੇ ਦੀ ਜਨਮ ਮਿਤੀ ਵੈਸਾਖ ਸੁਦੀ 3 ਦਰਜ ਹੈ। ਜਿਵੇਂ ਪਿੱਛੇ ਨਿਤਾਰਾ ਕੀਤਾ ਜਾ ਚੁੱਕਾ *ਜਨਮ ਪਤ੍ਰੀ* ਦੇ ਲੇਖਕ ਕੋਲ ਉਹ ਸਾਰੀ ਸਰੋਤ ਸਮੱਗਰੀ ਮੌਜੂਦ ਸੀ, ਜਿਸ

---

1. *ਉਹੀ*, ਪੰਨਾ 149.
2. ਗੁਰਚਰਨ ਸਿੰਘ ਔਲਖ, *ਖੋਜੀ ਉਪਜੈ ਬਾਦੀ ਬਿਨਸੈ*, ਪੰਨੇ 37-44.
3. ਨਿਜੀ ਸੰਗ੍ਰਹਿ ਖਰੜਾ 60 : ਅਤੇ ਦੂਜਾ, ਪਿਆਰ ਸਿੰਘ ਹੋਰਾਂ ਦੀ ਦੱਸ ਅਨੁਸਾਰ, ਹਰਭਜਨ ਸਿੰਘ ਚਾਵਲਾ, ਅੰਮ੍ਰਿਤਸਰ, ਹੱਥ-ਲਿਖਤਾਂ ਦੇ ਵਪਾਰੀ ਕੋਲ; ਵੇਖੋ : *ਆਦਿ ਸਾਖੀਆਂ*, ਪੰਨਾ 81 ਫੁ.ਨੋ., ਪਰ ਇਹ ਘੁੰਡਰੀ ਤੇ ਚੌਕੰਨੇ ਉਤਾਰਕਾਂ ਦੀਆਂ ਦਖ਼ਲ-ਅੰਦਾਜ਼ੀਆਂ ਹਨ।

ਦੀ ਵਰਤੋਂ ਇਸ ਤੋਂ ਪਹਿਲਾਂ ਮਿਹਰਵਾਨ ਅਤੇ ਉਸ ਦੇ ਲਿਖਾਰੀ ਆਪਣੀਆਂ ਰਚਨਾਵਾਂ ਵਿਚ ਕਰ ਚੁੱਕੇ ਸਨ; ਤੇ ਇਸ ਵਿਚ ਸ਼ਾਮਲ ਸਨ *ਸਾਖੀ ਮਹਲੁ ਪਹਿਲੇ ਕੀ* ਅਤੇ *ਆਦਿ ਸਾਖੀਆਂ*।

ਮੁੱਢਲੀ ਸਾਖੀ ਪਰੰਪਰਾ ਤੋਂ ਲਏ ਗਏ ਪ੍ਰਸੰਗਾਂ ਲਈ ਗੋਰਖ ਦਾਸ ਨੇ *ਆਦਿ ਸਾਖੀਆਂ* ਨੂੰ ਸਰੋਤ ਬਣਾਇਆ, ਪਰ ਪਟਣ ਦੇ ਸੇਖ ਬਿਰਾਹਮ ਵਾਲੀ ਗੋਸ਼ਟ ਲਈ *ਸਾਖੀ ਮਹਲੁ ਪਹਿਲੇ ਕੀ* ਵਾਲੇ ਪਾਠ ਨੂੰ ਵਰਤਿਆ ਅਤੇ ਇਸ ਨੂੰ ਵੰਡ ਕੇ ਦੋ ਸਾਖੀਆਂ ਨੰ. 71 ਅਤੇ 72 ਦਾ ਰੂਪ ਦੇ ਦਿੱਤਾ। ਗੋਸ਼ਟੀ ਦੇ ਅੰਤਲੇ ਚਰਨ ਵਿਚ ਸੇਖ ਇਕ ਖ਼ੁਦਾਇ ਦੀ ਵਾਰ ਸੁਣਨ ਦੀ ਇੱਛਾ ਜ਼ਾਹਰ ਕਰਦਾ ਹੈ ਤਾਂ, 'ਉਥੇ ਆਸਾ ਦੀ ਵਾਰ ਦੀਆਂ ਨਵੇਂ ਪਉੜੀਆਂ ਬਾਬੇ ਨੇ ਕਹੀਆਂ', ਦੀ ਸੂਚਨਾ ਨਾਲ ਗੋਸ਼ਟੀ ਮੁੱਕ ਜਾਂਦੀ ਹੈ। ਪਰ ਗੋਰਖ ਦਾਸ ਨੇ ਇਸ ਦੀ ਥਾਂ ਆਸਾ ਦੀ ਵਾਰ ਦੀਆਂ ਨੌਂ ਪਉੜੀਆਂ ਦਾ ਪਾਠ ਸਲੋਕਾਂ ਨਾਲ *ਸ੍ਰੀ ਗੁਰੂ ਗ੍ਰੰਥ ਸਾਹਿਬ* ਤੋਂ ਲੈ ਕੇ 72ਵੀਂ ਸਾਖੀ ਦੇ ਰੂਪ ਵਿਚ ਦਰਜ ਕੀਤਾ। ਵਾਰਾਂ ਦੀਆਂ ਪਉੜੀਆਂ ਨਾਲ ਸਲੋਕ ਗੁਰੂ ਅਰਜਨ ਦੇਵ ਨੇ 'ਆਦਿ ਗ੍ਰੰਥ' ਦੇ ਸੰਮਤ 1661 (1604 ਈ.) ਵਿਚ ਕੀਤੇ ਸੰਪਾਦਨ ਸਮੇਂ ਜੋੜੇ। ਇਸ ਦਾ ਸਿੱਧਾ ਮਤਲਬ ਇਹ ਨਿਕਲਦਾ ਹੈ ਕਿ ਬਾਵਜੂਦ ਮੁੱਢ ਵਿਚ ਦਰਜ ਬਲੱਫ਼ ਦੇ, ਇਸ ਦਾ ਰਚਨਾ-ਕਾਲ 1604 ਈ. ਤੋਂ ਪਿੱਛੇ ਕਿਸੇ ਸੂਰਤ ਵਿਚ ਵੀ ਖਿਸਕਾਇਆ ਨਹੀਂ ਜਾ ਸਕਦਾ। *ਸਾਖੀ ਮਹਲੁ ਪਹਿਲੇ ਕੀ* ਦਾ ਰਚਨਾ-ਕਾਲ 1570-74 ਈ. ਹੈ। ਤਾਂ ਫਿਰ, ਉਹ ਕਿਹੜੀ ਜਨਮ ਸਾਖੀ ਹੈ ਜਿਸ ਨੂੰ ਗੁਰੂ ਅੰਗਦ ਦੇਵ ਜੀ ਨੇ ਲਿਖਵਾਇਆ ?

## *ਜਨਮ ਸਾਖੀ ਬਾਲਾ* ਕਦੋਂ ਲਿਖੀ ਗਈ ?

*ਸਾਖੀ ਮਹਲੁ ਪਹਿਲੇ ਕੀ* ਦੇ ਰਚਨਾ-ਕਾਲ ਵਾਲੇ ਪ੍ਰਕਰਨ ਵਿਚ *ਜਨਮ ਸਾਖੀ ਬਾਲਾ* ਦਾ ਰਚਨਾ-ਕਾਲ ਵੀ ਅਪਰੋਖ ਰੂਪ ਵਿਚ ਵਿਚਾਰਿਆ ਜਾ ਚੁੱਕਾ ਹੈ ਕਿਉਂਕਿ ਇਹ ਮਸਲਾ ਜਨਮ ਸਾਖੀਆਂ ਦੇ ਅੰਤਰ-ਸੰਬੰਧਾਂ ਵਾਲੀ ਪ੍ਰਕਿਰਤੀ ਦਾ ਹੈ। ਤਾਂ ਵੀ, ਇਸ ਨੂੰ *ਜਨਮ ਸਾਖੀ ਬਾਲਾ* ਦੇ ਪ੍ਰਸੰਗ ਵਿਚ, ਪੁਨਰ-ਉੱਕਤੀ ਦੇ ਦੋਸ਼ ਦੇ ਭਾਗੀ ਬਣਨ ਦੀ ਸੰਭਾਵਨਾ ਦੇ ਬਾਵਜੂਦ, ਇਸ ਮਸਲੇ 'ਤੇ ਨੇੜੇ ਦੀ ਝਾਤ ਪਾਈ ਜਾਣੀ ਜ਼ਰੂਰੀ ਹੈ। ਮੈਕਾਲਿਫ਼, ਕਰਮ ਸਿੰਘ, ਮੈਕਲੋਡ, ਰਤਨ ਸਿੰਘ ਜੱਗੀ ਵਰਗੇ ਚੰਗੇ ਤੋਂ ਚੰਗੇ ਜ਼ਹੀਨ ਵਿਦਵਾਨਾਂ ਨੇ ਇਸ ਮਸਲੇ ਨੂੰ ਵਿਚਾਰਿਆ ਹੈ; ਗੁਰਬਚਨ ਕੌਰ ਨੇ *ਜਨਮ ਸਾਖੀ ਬਾਲਾ* ਨੂੰ ਆਪਣੀ ਡਾਕਟਰੇਟ ਦਾ ਵਿਸ਼ਾ ਬਣਾਇਆ। ਇਨ੍ਹਾਂ ਸਿਆਣਿਆਂ ਦਾ ਇਸ ਮਸਲੇ ਬਾਰੇ ਕੀ ਮੱਤ ਹੈ, ਇਸ ਦਾ ਜਾਇਜ਼ਾ ਲਿਆ ਜਾਣਾ ਵੀ ਬਣਦਾ ਹੈ।

ਕਰਮ ਸਿੰਘ ਹੋਰੀਂ ਇਸ ਜਨਮ ਸਾਖੀ ਦਾ ਸਹੀ ਮੁਲਾਂਕਣ ਕਰਨ ਵਾਲੇ ਪਹਿਲੇ ਵਿਸ਼ਲੇਸ਼ਕ ਸਨ, ਪਰ ਇਸ ਦੇ ਰਚੇ ਜਾਣ ਬਾਰੇ ਉਨ੍ਹਾਂ ਦੇ ਅਨੁਮਾਨ[1] ਨੂੰ, ਪਿੱਛੋਂ ਹੋਈ ਅੱਗੇ ਲੰਘ ਜਾਣ ਵਾਲੀ ਪੜਤਾਲ ਨੇ, ਪਿੱਛੇ ਪਾ ਦਿੱਤੇ। ਬੇਸ਼ਕ, ਉਸ ਦੀ ਅਲੋਚਨਾਤਮਕ ਖੋਜ ਦੇ ਹੋਰ ਸਾਰਥਕ ਸਿੱਟੇ ਸਦੀਵੀ ਮੁੱਲ ਵਾਲੇ ਹਨ। ਵਧੀਕ ਜਾਣਕਾਰੀ ਲਈ ਵੇਖੋ, ਜ਼ਮੀਮਾ 1 : ਕਰਮ ਸਿੰਘ ਦਾ ਵਿ-ਸਾਖ ਕਰਨ।

---

1. *ਕੱਤਕ ਕਿ ਵਿਸਾਖ*, ਲਾਹੌਰ 1932, ਪੰਨੇ 216-17.

ਮੈਕਾਲਿਫ਼[1] ਨੇ ਇਸ ਦਾ ਰਚਨਾ-ਕਾਲ 1640 ਈ. ਦੇ ਨੇੜੇ ਤੇੜੇ ਮੰਨਿਆ ਹੈ, ਅਤੇ ਰਤਨ ਸਿੰਘ ਜੱਗੀ[2] ਨੇ ਉਸ ਦੀ ਹਾਂ ਵਿਚ ਹਾਂ ਮਿਲਾਈ ਹੈ। ਮੈਕਲੋਡ[3] ਵੀ ਇਸ ਨੂੰ 17ਵੀਂ ਸਦੀ ਦੇ ਪਹਿਲੇ ਅੱਧ ਦੀ ਰਚਨਾ ਮੰਨਦਾ ਹੈ। ਗੁਰਬਚਨ ਕੌਰ[4] ਨੇ ਇਹ ਸਮਾਂ ਘਟਾ ਕੇ 1651-58 ਈ. ਕਰ ਦਿੱਤਾ। ਮੈਕਾਲਿਫ਼ ਤੇ ਕਰਮ ਸਿੰਘ ਕੋਲ ਭਰੋਸੇਯੋਗ ਸਮੱਗਰੀ ਦੀ ਘਾਟ ਰਹੀ, ਮੈਕਲੋਡ ਦੀ ਇਸ ਦੇ ਇਤਿਹਾਸਕ ਅੰਸ਼ਾਂ ਵਿਚ ਸੀਮਤ ਦਿਲਚਸਪੀ ਸੀ; ਜੱਗੀ ਅਤੇ ਗੁਰਬਚਨ ਕੌਰ ਜਿਨ੍ਹਾਂ ਦਾ ਪਿਆਰੇ ਲਾਲ ਕਪੂਰ ਦੇ 1658 ਈ. ਵਾਲੇ ਖਰੜੇ ਨਾਲ ਡੂੰਘਾ ਵਾਹ ਰਿਹਾ, ਜੇ ਚਾਹੁੰਦੇ ਤਾਂ ਪਾਠ-ਵਿਗਿਆਨਕ ਵਿਧੀ ਵਿਸ਼ਲੇਸ਼ਨ ਨਾਲ ਜ਼ੀਰੋ-ਜ਼ਮੀਨ ਤਕ, ਜਿਸ 'ਤੇ ਇਸ ਦੀ ਰੂਪ-ਰੇਖਾ ਬਣਨੀ ਸ਼ੁਰੂ ਹੋਈ, ਆਸਾਨੀ ਨਾਲ ਪਹੁੰਚ ਸਕਦੇ ਸਨ। 1651 ਈ. ਵਾਲੀ ਸੀਮਾਂ ਨਿਸਚਤ ਕਰਨ ਵਿਚ ਗੁਰਬਚਨ ਕੌਰ ਨੂੰ ਟਪਲਾ ਲੱਗਾ ਹੈ। ਇਸ ਨਿਰਨੇ ਦਾ ਆਧਾਰ, ਇਸੇ ਵਰ੍ਹੇ ਵਿਚ ਮੁਕੰਮਲ ਹੋਈ ਦੱਸੀ ਜਾਂਦੀ *ਪੋਥੀ ਹਰਿਜੀ* ਨੂੰ ਬਣਾਇਆ ਹੈ, ਜਿਸ ਵਿਚ ਮਿਲਦੀ ਸਾਖੀ ਨੰ. 177 ਨੂੰ ਰੰਘੜੀ ਪ੍ਰਸੰਗ ਦਾ ਸਰੋਤ ਮੰਨ ਲਿਆ;[5] ਇਹ ਭੁਲੇਖਾ ਪਾਊ ਨਿਰਨਾ ਹੈ। ਪਰਤੱਖ ਰੂਪ ਵਿਚ, ਇਹ ਪ੍ਰਸੰਗ *ਪੋਥੀ ਹਰਿਜੀ* ਵਿਚ ਸਾਜ਼ਸ਼ੀ ਢੰਗ ਨਾਲ ਪਿੱਛੋਂ ਪਲਾਂਟ ਕਰਵਾਇਆ ਗਿਆ। 1655 ਈ. ਤਕ ਤਾਂ, ਜਦੋਂ ਪਰਚੀ ਹੰਦਾਲ ਲਿਖਵਾਈ ਗਈ, ਰੰਘੜੀ ਵਾਲੇ ਪ੍ਰਸੰਗ ਦਾ ਪਰੇਰਨਾਰਥਕ ਕਾਰਨ - ਬਿਧੀ ਚੰਦ ਦਾ ਗਨਿਕਾ ਘਰ ਪਾਉਣੀ - ਹੀ ਹੋਂਦ ਵਿਚ ਨਹੀਂ ਸੀ ਆਇਆ। ਜੇ ਰੰਘੜੀ ਪ੍ਰਸੰਗ 'ਪਰਚੀ' ਵਿਚ ਪ੍ਰਾਪਤ ਨਹੀਂ ਤਾਂ *ਪੋਥੀ ਹਰਿਜੀ*, ਜੋ ਇਸ ਤੋਂ ਚਾਰ-ਪੰਜ ਸਾਲ ਪਹਿਲਾਂ ਲਿਖੀ ਗਈ, ਵਿਚ ਕਿਵੇਂ ਤੇ ਕਿਥੋਂ ਆ ਗਏ ?

*ਜਨਮ ਸਾਖੀ ਬਾਲਾ* ਦੇ ਪਾਠ ਵਿੱਚੋਂ ਬਹੁਤ ਸਾਰੀ ਇਤਿਹਾਸਕ ਅਤੇ ਭਾਸ਼ਾਈ ਸਮੱਗਰੀ ਅਜਿਹੀ ਮਿਲਦੀ ਹੈ ਜਿਸ ਤੋਂ ਇਸ ਦੇ ਅਸਲੀ ਰਚਨਾ-ਕਾਲ ਦੀ ਪੁਸ਼ਟੀ ਹੁੰਦੀ ਹੈ, ਤੇ ਉਸ ਵੱਲ ਕਈ ਗੰਭੀਰ ਆਲੋਚਕਾਂ ਅਤੇ ਇਤਿਹਾਸਕਾਰਾਂ ਨੇ ਆਪਣੇ ਪਾਠਕਾਂ ਦਾ ਧਿਆਨ ਵੀ ਦਿਵਾਇਆ ਹੈ। ਪਰ ਇਸ ਦੇ ਮੌਜੂਦ ਮਿਤੀਬੱਧ ਖਰੜੇ ਦੀ ਸਿੱਕੇਬੰਦ ਗਵਾਹੀ ਦੇ ਮੱਦੇਨਜ਼ਰ, ਉਨ੍ਹਾਂ ਦਾ ਵਿਵਰਣ ਦੇਣ ਦੀ ਨਾ ਜ਼ਰੂਰਤ ਮਹਿਸੂਸ ਹੁੰਦੀ ਹੈ ਨਾ ਕੋਈ ਵੱਡਾ ਮੁੱਲ ਨਜ਼ਰ ਆਉਂਦਾ ਹੈ। ਇਸ ਦੇ ਲਿਖਾਰੀ ਵੱਲੋਂ ਪੋਥੀ ਦੇ ਅਖ਼ੀਰ 'ਤੇ ਦਿੱਤਾ ਗਿਆ ਸੰਮਤ 1715 ਮਾਘ ਸੁਦੀ 6, (14 ਜਨਵਰੀ 1659 ਈ., ਦਿਨ ਸ਼ਨੀਵਾਰ) ਹੀ *ਬਾਲਾ-2* ਰੂਪਾਂਤਰ ਦੇ ਮੁਕੰਮਲ ਰੂਪ ਵਿਚ ਤਿਆਰ ਹੋਣ ਦੀ ਸਹੀ ਤਾਰੀਖ਼ ਹੈ। ਪਹਿਲੇ ਡਰਾਫ਼ਟ *ਬਾਲਾ-1* ਦੇ ਤਿਆਰ ਕੀਤੇ ਜਾਣ ਦੀ ਪ੍ਰਕਿਰਿਆ 1656 ਈ. ਵਿਚ ਸ਼ੁਰੂ ਹੋਈ। *ਬਾਲਾ-3*, ਜਿਸ ਵਿਚ ਲਾਲਾ ਪੰਨੂ ਦਾ ਪਰਵੇਸ਼ ਕਰਵਾਇਆ ਗਿਆ, 1659 ਈ. ਜਾਂ ਇਸ ਤੋਂ ਬਾਅਦ ਕਿਸੇ ਸਮੇਂ ਵਿਚ ਹੋਂਦ ਵਿਚ ਆਈ।

---

1. *The Sikh Religion*, Vol. I., p. 82.
2. *ਜਨਮ ਸਾਖੀ ਭਾਈ ਬਾਲਾ*, ਪੱਤਰ, ਅੰਮ੍ਰਿਤਸਰ 1974, ਪੰਨਾ 26.
3. *Guru Nanak and the Sikh Religion*, p. 23.
4. *ਜਨਮ ਸਾਖੀ ਭਾਈ ਬਾਲਾ*, ਪਟਿਆਲਾ 1987, ਪੰਨਾ 60.
5. *ਉਹੀ*, ਪੰਨੇ 57-59.

ਇਤਫ਼ਾਕ ਨਾਲ ਸਾਡੇ ਕੋਲ *ਜਨਮ ਸਾਖੀ ਬਾਲਾ* ਦਾ ਉਹ ਨੁਸਖ਼ਾ ਸੁਰੱਖਿਅਤ ਹੈ ਜੋ ਉਨ੍ਹਾਂ ਨਿਰਨਾਕਾਰੀ ਪਲਾਂ ਨਾਲ ਸਬੰਧਤ ਹੈ, ਜਿਨ੍ਹਾਂ ਵਿਚ ਰਚਨਾ ਪ੍ਰਕਿਰਿਆ ਜਾਰੀ ਸੀ ਤੇ ਆਪਣੇ ਸਿਖਰ ਵੱਲ ਵੱਧ ਰਹੀ ਸੀ, ਯਾਨੀ ਕੜਾਹੀ ਚੜ੍ਹੀ ਹੋਈ ਸੀ। *ਬਾਲਾ-3* ਦੇ ਦਰਜਨਾਂ ਹੱਥ-ਲਿਖਤ ਉਤਾਰੇ, ਅਤੇ *ਬਾਲਾ-2* ਰੂਪਾਂਤਰ ਵਾਲਾ ਇਕ ਮਿਤੀਬੱਧ ਖਰੜਾ ਮੌਜੂਦ ਹਨ : ਇਨ੍ਹਾਂ ਵਿਚਲੇ ਪਾਠ ਵਿਕਾਸ ਦੀ ਪ੍ਰਕਿਰਿਆ ਨੂੰ ਪੁੱਠੇ-ਗੇੜ ਵਾਲੀ ਕੜ-ਤੋੜ ਤਕਨੀਕ ਦੀ ਸਹਾਇਤਾ ਨਾਲ, ਮਾੜੇ-ਮੋਟੇ ਫ਼ਰਕ ਨਾਲ *ਬਾਲਾ-1* ਦੇ ਪਾਠ ਦੀ ਪੁਨਰ-ਉਸਾਰੀ ਵੀ ਕੀਤੀ ਜਾ ਸਕਦੀ ਹੈ।

## *ਜਨਮ ਸਾਖੀ ਬਾਲਾ* ਕਿਸ ਨੇ ਲਿਖੀ ?

*ਸਾਖੀ ਮਹਲੁ ਪਹਿਲੇ ਕੀ* ਦੇ ਵੱਖ-ਵੱਖ ਪ੍ਰਕਰਨਾਂ ਦੀ ਪੜਤਾਲ ਕਰਦਿਆਂ *ਜਨਮ ਸਾਖੀ ਬਾਲਾ* ਦੀ ਅਚੰਭੇ ਭਰੀ ਸਫਲਤਾ ਦੀ ਕਹਾਣੀ ਦੀ ਪੜਚੋਲ ਨੇ ਇਹ ਤੱਥ ਸਾਹਮਣੇ ਲਿਆਂਦਾ ਕਿ ਇਸ ਦੇ ਉਸਾਰ, ਪਸਾਰ ਅਤੇ ਪਰਚਾਰ ਲਈ ਪੁਸ਼ਤਾਂ ਤਕ ਲਗਾਤਾਰ, ਉਚੇਚੇ ਜਥੇਬੰਦ ਜਤਨ ਹੁੰਦੇ ਰਹੇ ਹਨ। ਇਸ ਦੇ ਬਾਵਜੂਦ ਇਸ ਦੇ ਅਸਲੇ, ਅਤੇ ਇਸ ਦੀ ਸਿਰਜਣਾ ਲਈ ਜ਼ਿੰਮੇਵਾਰ ਏਜੰਸੀ ਅਤੇ ਲੇਖਕ ਬਾਰੇ ਸਾਡੇ ਇਤਿਹਾਸਕਾਰ, ਖੋਜੀ ਅਤੇ ਸੰਪਾਦਕ ਹੁਣ ਤਕ, ਖਰੜਾ-ਅਨਪੜ੍ਹਤਾ ਕਾਰਨ ਅਬੋਧ ਹੀ ਰਹੇ ਹਨ, ਜਾਂ ਮਿਥਕਾਰਾਂ ਦੇ ਫੈਲਾਏ ਮੰਤਵੀ ਭੰਬਲਭੂਸੇ ਦਾ ਸ਼ਿਕਾਰ ਹਨ। ਹੰਦਾਲੀ ਮਿੱਥ ਅਨੁਸਾਰ ਤਾਂ ਇਸ ਦਾ ਕਰਤਾ 'ਭਾਈ ਬਾਲਾ' ਅਤੇ ਲਿਖਾਰੀ ਪੈੜਾ ਮੋਖਾ ਹੀ ਬਣਦਾ ਹੈ, ਜਿਨ੍ਹਾਂ ਨੇ ਜੋ ਦੇਖੀ-ਸੁਣੀ ਸੋ ਲਿਖੀ-ਲਿਖਵਾਈ। ਪਰ ਇਤਫ਼ਾਕ ਨਾਲ, ਪਰਦਾਪੋਸ਼ੀ ਲਈ ਵਰਤੀ ਗਈ ਚੌਕਸੀ ਦੇ ਬਾਵਜੂਦ ਇਸ ਦੇ ਪਾਠ ਵਿਚ ਲਿਖਾਰੀ ਕੋਲੋਂ ਅਚੇਤ ਰਹਿ ਗਏ ਉਂਗਲੀਆਂ ਦੇ ਨਿਸ਼ਾਨਾਂ ਦੀ ਸਹਾਇਤਾ ਨਾਲ ਕੀਤੀ ਡੂੰਘੀ ਪੜਤਾਲ ਰਾਹੀਂ, ਇਸ ਦੇ ਅਸਲੀ ਲਿਖਾਰੀ, ਲਿਖਾਵਿਆਂ, ਉਨ੍ਹਾਂ ਨੇ ਵਿਚੋਲੇ, ਲਿਖਣ ਅਸਥਾਨ ਅਤੇ ਪਾਠ ਨੂੰ ਸੁਚਿੱਤਰ ਕਰਨ ਲਈ ਕੀਤੇ ਭਾਈ ਖ਼ਰਚੇ ਦੇ ਵੇਰਵੇ ਵੀ ਮਿਲੇ ਹਨ : ਇਸ ਦਾ ਲੇਖਕ ਗੋਰਖ ਦਾਸ ਸੀ, ਲਿਖੀ ਗਈ 'ਲਾਲਾ ਪੰਨੂ ਦੀ ਹਜ਼ੂਰੀ' ਵਿਚ, ਰੜੇ ਲਾਹੌਰ ਵਿਚ; ਸੋਧੀ ਸੰਵਾਰੀ ਤੇ 28 ਚਿਤਰਾਂ ਨਾਲ ਸ਼ਿੰਗਾਰੀ ਵੀ ਉਸ ਦੇ ਆਪਣੇ ਟਿਕਾਣੇ 'ਤੇ ਹੀ ਗਈ। *ਬਾਲਾ-2* ਰੂਪਾਂਤਰ ਵਾਲੇ ਖਰੜੇ ਦੇ ਅਖ਼ੀਰ 'ਤੇ ਦਰਜ ਹੈ :

> ਸਮੰਤੁ ॥ ੧੭੧੫ ॥ ਮਾਘ ਸੁਦੀ ॥ ੬ ਪੋਥੀ ਲਿਖੀ ਗੁਰ ਪ੍ਰਸਾਦਿ
> ਗੋਰਖ ਦਾਸ ਸੰਗਤ ਗੁਰੂ ਕਾ ਜਾਚਕ ॥ ਵਾਹਗੁਰੂ ਸਤਿਗੁਰੂ ਜੀ ॥[1]

ਇਸ ਜਨਮ ਸਾਖੀ ਦੀ ਸਿਰਜਣਾ ਸਬੰਧੀ, ਇਸ ਦੇ ਅੰਦਰ ਨਿਰਮਤ ਮਿਥਿਆ ਕਥਨ ਤੋਂ ਪਰੇਰਤ, ਅੱਖਰ ਸਨਾਸ਼ ਵਿਦਵਾਨਾਂ ਦਾ ਮੱਤ ਜੇ ਸਹੀ ਮੰਨ ਲਿਆ ਜਾਏ ਤਾਂ ਗੋਰਖ ਦਾਸ ਨੂੰ ਉਤਾਰਕ ਹੀ ਸਮਝਿਆ ਜਾਏਗਾ, ਪਰ ਜਿਵੇਂ ਨਿਰਨਾ ਕੀਤਾ ਗਿਆ ਹੈ ਇਹ ਖਰੜਾ ਜਨਮ ਪੱਤ੍ਰੀ ਦੀ ਚੱਲ ਰਹੀ ਸਿਰਜਣ ਪ੍ਰਕਿਰਿਆ ਦੇ ਮੱਧ ਦੀ ਪ੍ਰਤਿਨਿਧਤਾ ਕਰ ਰਿਹਾ ਹੈ : ਇਸ ਲਈ ਗੋਰਖ ਦਾਸ ਮੂਲ ਸਿਰਜਕ ਹੈ ਜਿਸ

---

1. *ਜਨਮ ਸਾਖੀ ਭਾਈ ਬਾਲਾ*, ਪਟਿਆਲਾ 1987, ਪੰਨੇ 151 ਤੇ 463.

ਨੇ 'ਸਹਜ ਕੁਸਹਜ' ਵਾਲੀ ਅਖ਼ੀਰਲੀ ਸਾਖੀ, ਮੁੱਢਲੇ ਦੋ ਪ੍ਰਸੰਗਾਂ ਸਣੇ ਗੁਰੂ ਅੰਗਦ ਸਬੰਧੀ ਕੀਤੇ ਪਾਠ ਵਿਚਲੇ ਇੰਦਰਾਜਾਂ, ਅਤੇ *ਪ੍ਰਾਣ ਸੰਗਲੀ* ਦੇ 113 ਧਿਆਵਾਂ ਬਾਰੇ ਸੂਚਨਾ ਆਪ ਦਰਜ ਕੀਤੀ। ਇਹ ਕਿਸੇ ਹੋਰ ਦੇ ਕੀਤੇ ਵਾਧੇ ਨਹੀਂ, ਜਿਵੇਂ ਗੁਰਬਚਨ ਕੌਰ[1] ਨੇ ਇਸ ਤਰ੍ਹਾਂ ਹੋਣ ਦੀ ਸੰਭਾਵਨਾ ਦੱਸੀ ਹੈ। 'ਸੰਗਤ ਗੁਰੂ ਕਾ ਜਾਚਕ' ਜੋ ਉਸ ਦੀ ਨਿਜੀ ਛਾਪ ਸੀ, ਪਿੱਛੋਂ ਹੰਦਾਲੀ ਕੇਂਦਰ ਨਾਲ ਜੁੜੇ ਹਰ ਉਤਾਰਾਕਾਰ ਨੇ ਵਰਤੀ; ਇਕ ਤਰ੍ਹਾਂ ਹੰਦਾਲੀ ਛਾਪ ਬਣ ਗਈ।[2] ਇਸ ਤੋਂ ਇਹ ਵੀ ਤਸਦੀਕ ਹੁੰਦਾ ਹੈ ਕਿ ਲਾਹੌਰ ਦਾ ਹੰਦਾਲੀ ਅੱਡਾ ਇਕ ਦੋ ਸਾਲ ਲਈ ਨਹੀਂ, ਸਦੀਆਂ ਤਕ ਸਰਗਰਮ ਰਿਹਾ ਅਤੇ ਆਪਣੇ ਬੱਝਵੇਂ ਉਦੇਸ਼ ਦੀ ਪੂਰਤੀ ਲਈ, ਲਗਾਤਾਰ ਉਤਾਰੇ ਕਰਵਾਉਣ ਅਤੇ ਸੰਵੇਦਨਸ਼ੀਲ ਟਿਕਾਣਿਆਂ 'ਤੇ ਪੁੱਜਦੇ ਕਰਨ ਵਿਚ ਕਾਰਜਸ਼ੀਲ ਰਿਹਾ। ਫਲਸਰੂਪ, ਬਾਲਾ ਸਾਖੀ ਦੀ ਅਪਾਰ ਪ੍ਰਸਿੱਧੀ ਦੇ ਭਰਮਾਏ, ਤੇ ਬਾਲਾ-ਮਾਇਆ-ਜਾਲ ਦੇ ਗੋਰਖ-ਧੰਦੇ ਵਿਚ ਫਸੇ ਅਜੋਕੇ ਵਿਦਵਾਨਾਂ ਲਈ ਇਹ ਅਜੇ ਵੀ ਬੁਝਾਰਤ ਬਣੀ ਹੋਈ ਹੈ।

ਗੋਰਖ ਦਾਸ ਨੇ ਆਪਣੇ ਜਾਂ ਆਪਣੀ ਕਾਰਜਸ਼ਾਲਾ ਦੇ ਥਾਂ ਟਿਕਾਣੇ ਬਾਰੇ ਕੋਈ ਸਿੱਧਾ ਸੰਕੇਤ ਨਹੀਂ ਦਿੱਤਾ। *ਜਨਮ ਸਾਖੀ ਬਾਲਾ* ਦੇ ਪ੍ਰਾਪਤ ਖਰੜਿਆਂ ਦੀ ਬਹੁ-ਗਿਣਤੀ ਦੇ, ਰੜੇ ਮਹਲੇ ਲਾਹੌਰ[3] ਵਿਚ ਲਿਖੇ ਗਏ ਹੋਣ ਤੋਂ ਅਨੁਮਾਨ ਲੱਗਦਾ ਹੈ ਕਿ ਇਹ ਟਿਕਾਣਾ ਲਾਹੌਰ ਸੀ, ਅਤੇ ਗੋਰਖ ਦਾਸ ਵੀ ਇਥੋਂ ਦਾ ਹੀ ਨਿਵਾਸੀ ਸੀ। ਉਸ ਸਮੇਂ ਦੇ ਹੋਰ ਸਾਖੀ ਲੇਖਕ ਜਿਵੇਂ ਸੈਦੋ ਜੱਟ ਮੁਜੰਗਾਂ, ਲਾਹੌਰ ਵਿਚ ਅਤੇ 'ਛੋਟੇ-ਮੇਲ' ਦੀ ਟਕਸਾਲ ਨਾਲ ਸਬੰਧਤ ਕੇਸੋ ਦਾਸ, ਲਾਹੌਰ ਦੇ ਨੇੜੇ ਮੁਹੰਮਦੀਪੁਰ ਵਿਚ ਰਹਿੰਦਾ ਸੀ, ਜਿਨ੍ਹਾਂ ਦਾ ਰਾਬਤਾ ਇਸ ਨਾਲ ਬਣਿਆ ਹੋਇਆ ਸੀ। ਸਰੋਤ ਸਮੱਗਰੀ ਦੇ ਆਦਾਨ ਪ੍ਰਦਾਨ ਤੋਂ ਇਲਾਵਾ ਇਕ ਦੂਜੇ ਦੀਆਂ ਲਿਖਤਾਂ ਦੇ ਤਿੱਖੇ ਪ੍ਰਤਿਕਰਮਾਂ ਤੋਂ ਵੀ ਇਹ ਪਰਮਾਣਤ ਹੁੰਦਾ ਹੈ ਕਿ ਇਹ ਸਮਕਾਲੀ ਅਤੇ ਨੇੜੇ ਦੇ ਸੰਪਰਕ ਵਾਲੇ ਵਿਅਕਤੀ ਸਨ। ਵਿਆਪਕ ਰੂਪ ਵਿਚ ਹੱਥ-ਲਿਖਤਾਂ ਦੀ ਤਿਆਰੀ ਅਤੇ ਉਨ੍ਹਾਂ ਨੂੰ ਸੁਚਿਤਰ ਕਰਨ ਵਰਗਾ ਨਫ਼ੀਸ ਕਿਸਮ ਦਾ ਕੰਮ ਲਾਹੌਰ ਵਰਗੇ ਵੱਡੇ ਸ਼ਹਿਰ ਵਿਚ ਹੀ ਸੰਭਵ ਹੋ ਸਕਦਾ ਸੀ, ਜਿਥੇ ਇਸ ਕਾਰਜ ਨੂੰ ਸਹਾਰਾ ਦੇਣ ਵਾਲਾ ਹਰ ਪ੍ਰਕਾਰ ਦਾ ਬੁਨਿਆਦੀ ਢਾਂਚਾ ਮੌਜੂਦ ਸੀ।

ਲਾਹੌਰ ਦਾ ਇਕ ਬਾਜ਼ਾਰ ਜਿਸ ਨੂੰ ਅੱਜ-ਕੱਲ੍ਹ ਹੀਰਾ ਮੰਡੀ ਕਿਹਾ ਜਾਂਦਾ ਹੈ ਤਾਂ 'ਗਨਕਾਵਾਂ' ਲਈ ਵੀ ਪ੍ਰਸਿੱਧ ਸੀ : ਇਥੋਂ ਦੇ ਸ਼ਬਾਬ ਤੇ ਕਲਾ ਦੇ ਨਸ਼ਿਆਏ ਕਈ ਉੱਚੀਆਂ ਸੁਰਤੀਆਂ ਵਾਲੇ, ਗੁਲਾਬ ਦਾਸ ਵਰਗੇ ਵੀ ਸੁਰਤ ਗੰਵਾ ਕੇ ਵਾਰਨੇ ਬਲਿਹਾਰਨੇ ਜਾਣ ਲੱਗ ਪੈਂਦੇ ਹਨ - ਗੁਲਾਬ ਦਾਸ ਨੂੰ ਉਸ ਦੀ ਪੀਰੋ ਇਥੋਂ ਹੀ ਮਿਲੀ ਸੀ। ਬਿਧੀ ਚੰਦ ਦਾ ਘਰ ਭਰਨ ਵਾਲੀ ਗਨਿਕਾ ਵੀ ਇਥੋਂ ਦੀ ਹੀ ਹੋਵੇਗੀ; ਜੰਡਿਆਲੇ

---

1. *ਉਹੀ*, ਪੰਨਾ 143.
2. *ਉਹੀ*, ਵੇਖੋ : ਪੰਨੇ 152, 154, 156, 157, 158.
3. ਪਿਆਰੇ ਲਾਲ ਬੇਦੀ ਵਾਲਾ ਖਰੜਾ, ਕਥੋਕਤੀ, ਈਸ਼ਰ ਸਿੰਘ ਨਾਰਾ, *ਵੈਸਾਖ ਨਹੀਂ ਕੱਤਕ*, ਦਿੱਲੀ 1970, ਪੰਨੇ 9-11.
   — *History of the Sikhs*, Khazan Singh, Patiala 1970, p. 17.

ਦਾ ਪੇਂਡੂ ਮਾਹੌਲ ਵਿਚ ਅਤੇ ਜਾਣੂ ਲੋਕਾਂ ਦੀਆਂ ਤਿੱਖੀਆਂ ਨਜ਼ਰਾਂ ਹੇਠ, ਇਸ ਕਿਸਮ ਦਾ ਤਜਰਬਾ ਉਥੇ ਸੰਭਵ ਨਹੀਂ ਸੀ। ਬਿਧੀ ਚੰਦ ਦਾ ਜੁੰਡੀਦਾਰ ਲਾਲਾ ਪੰਨੂ ਅਤੇ ਗੋਰਖ ਦਾਸ ਆਪ ਲਾਹੌਰ ਦੇ ਰਹਿਣ ਵਾਲੇ ਅਤੇ ਸ਼ਹਿਰ ਦੇ ਕੋਠਿਆਂ ਦੀਆਂ ਰੌਣਕਾਂ ਵਧਾਉਣ ਵਾਲੇ ਸਨ; ਜੁੰਡੀਦਾਰਾਂ ਵਿਚ ਕੋਈ ਓਹਲਾ ਨਹੀਂ ਹੁੰਦਾ, ਇਸ ਗੱਲ ਦਾ ਇੰਕਸ਼ਾਫ 'ਸਹਜ ਕੁਸਹਜ' ਵਾਲੀ ਸਾਖੀ ਵਿਚ ਗੋਰਖ ਦਾਸ ਆਪ ਵੀ ਕਰਦਾ ਹੈ। ਬਾਲੇ ਵਾਲੀ ਸਾਖੀ ਦੀ ਉਪਜ ਲਈ ਜ਼ਿੰਮੇਵਾਰ ਮੰਡਲੀ ਵਿਚ, ਇਨ੍ਹਾਂ ਤਿੰਨ ਮੁੱਖ ਖਿਲਾੜੀਆਂ ਤੋਂ ਇਲਾਵਾ ਬਾਲ ਚੰਦ[1] ਵੀ ਸ਼ਾਮਲ ਸੀ ਜਿਸ ਨੂੰ ਮਹਾਂ ਨਿੰਦਕ ਤੇ ਨਿਕੰਮਾ ਸਮਝ ਕੇ ਹੰਦਾਲ ਨੇ ਆਪਣੀ ਵਿਰਾਸਤ ਤੋਂ ਵਿਰਵਾ ਰੱਖਿਆ ਸੀ। 'ਸਾਖੀ' ਵਾਲਾ ਚਸ਼ਮਦੀਦ ਗਵਾਹ ਬਾਲਾ, ਸਾਖਿਆਤ ਬਾਲ ਚੰਦ, ਅਥਵਾ ਉਸ ਦਾ ਸਾਵਾਂ ਸ਼ਬਦੀ ਬਿੰਬ ਹੈ। ਬਿਧੀ ਚੰਦ ਦਾ ਵੱਡਾ ਭਾਈ ਹੋਣ ਕਰ ਕੇ ਗੋਰਖ ਦਾਸ ਨੇ ਉਸ ਨੂੰ 'ਭਾਈ ਬਾਲਾ' ਦਾ ਰੁਤਬਾ ਦਿੱਤਾ।

## ਮੰਦਾ ਗੋਰਖ ਧੰਦਾ

*ਜਨਮ ਸਾਖੀ ਬਾਲਾ* ਤੋਂ ਪਹਿਲਾਂ, ਬਿਧੀ ਚੰਦ ਨੇ *ਪਰਚੀ ਬਾਬਾ ਹੰਦਾਲ ਜੀ ਕੀ* 1655 ਈ. ਵਿਚ ਤਿਆਰ ਕਰਵਾਈ।[2] 1648 ਈ. ਵਿਚ ਹੰਦਾਲ ਦੀ ਮੌਤ ਬਾਅਦ ਬਿਧੀ ਚੰਦ ਨੇ ਹੰਦਾਲ ਦੀ ਮਸੰਦਗੀ ਵਾਲੀ ਥਾਂ ਤਾਂ ਮੱਲ ਲਈ, ਪਰ ਉਸ ਸਾਹਮਣੇ ਗੁਰੂ ਸੰਗਤ ਵਿਚ ਆਪਣੀ ਸਾਖ ਕਾਇਮ ਕਰਨ ਦੀ ਸਮੱਸਿਆ ਸੀ। ਮਸੰਦਗੀ ਗੁਰੂ ਦੀ ਇਮਾਨਤ ਸੀ; ਗੁਰੂ ਅਰਜਨ ਦੇਵ ਦੀ ਸ਼ਹਾਦਤ ਬਾਅਦ, ਗੁਰੂ ਹਰਿਗੋਬਿੰਦ ਸਾਹਿਬ ਦੇ ਲੰਬੇ ਸਮੇਂ ਲਈ ਸਿੱਖੀ-ਕੇਂਦਰ ਅੰਮ੍ਰਿਤਸਰ ਤੋਂ ਦੂਰ ਰਹਿਣ ਕਾਰਨ, ਇਹ ਸਿਲਸਿਲਾ ਗੜਬੜਾ ਗਿਆ। ਪਿਰਥੀ ਚੰਦ ਬਹੁਤ ਸਾਰੇ ਮਸੰਦਾਂ ਨੂੰ ਆਪਣੀ ਮੀਣਾ ਸੰਪਰਦਾ ਨਾਲ ਜੋੜਨ ਲਈ ਹੱਥ-ਪੈਰ ਮਾਰ ਰਿਹਾ ਸੀ। ਸੁਆਰਥੀ ਹੰਦਾਲ ਨੇ ਮੌਕੇ ਦਾ ਫ਼ਾਇਦਾ ਉਠਾਉਂਦਿਆਂ, ਸਿੱਖੀ ਦੀ ਮੁੱਖ-ਧਾਰਾ ਤੋਂ ਅਲੱਗ ਹੋ ਕੇ ਸੁਤੰਤਰ ਤੌਰ 'ਤੇ ਵਿਚਰਨਾ ਸ਼ੁਰੂ ਕਰ ਦਿੱਤਾ। ਹੰਦਾਲ ਦੇ ਗੁਰੂ ਅਰਜਨ ਵੱਲੋਂ ਵਰੋਸਾਇਆ ਹੋਣ ਦੇ ਪਿਛੋਕੜ ਕਾਰਨ, ਉਸ ਦੇ ਜਿਉਂਦੇ-ਜੀਅ ਸਿੱਖ ਸੰਗਤਾਂ ਵਿਚ ਉਸ ਦੀ ਭਲ ਬਣੀ ਰਹੀ ਅਤੇ ਕਾਰ-ਭੇਟ ਦੀ ਨਿਆਮਤ ਬਰਕਰਾਰ ਰਹੀ, ਪਰ ਉਸ ਦੇ ਮਰਨ ਉਪਰੰਤ ਸਥਿਤੀ ਬਦਲ ਗਈ। ਬਿਧੀ ਚੰਦ ਤਿੰਨ ਪਰਗਣਿਆਂ ਦੀ ਚੌਧਰ ਲੈ ਕੇ ਲਾਹੌਰ ਦੇ ਪ੍ਰਸ਼ਾਸਨ ਨਾਲ ਜੁੜ ਗਿਆ, ਸਿੱਟੇ ਵਜੋਂ ਗੁਰਸਿੱਖੀ, ਜੋ ਉਸ ਸਮੇਂ ਸਥਾਪਤੀ ਨਾਲ ਟਕਰਾ ਰਹੀ ਸੀ, ਨਾਲੋਂ ਨਾਤਾ ਤੋੜਨਾ ਜ਼ਰੂਰੀ ਸ਼ਰਤ ਬਣ ਗਿਆ। ਬਿਧੀ ਚੰਦ ਨੂੰ ਇਸ ਵਿਚਲਣ ਦੀ ਤਸਦੀਕ ਕਰਨਹਾਰੀ ਪਰਚੀ ਲਿਖਵਾਉਣੀ ਪੈ ਗਈ, ਜਿਸ ਦਾ ਮਨੋਰਥ ਹੰਦਾਲੀ ਸੰਪਰਦਾ ਨੂੰ ਸਿੱਖ ਗੁਰੂਆਂ ਦੀ ਮਸੰਦਗੀ ਤੋਂ ਮੁਕਤ ਕਰ ਕੇ ਇਸ ਦੀ ਹੋਂਦ ਨੂੰ ਗੁਰਸਿੱਖੀ ਦੀ ਧਾਰਾ ਤੋਂ ਸੁਤੰਤਰ ਤੇ ਸਰਵਸ੍ਰੇਸ਼ਟ ਪ੍ਰਦਰਸ਼ਤ ਕਰਨਾ ਸੀ।

'ਪਰਚੀ' ਵਿਚ ਇਸ ਦੇ ਲੇਖਕ ਨੇ, ਜਿੰਦ ਪੀਰ, ਗੁਰੂ ਨਾਨਕ ਅਤੇ ਕਰਤਾਰ

---

1. *ਜਨਮ ਸਾਖੀ ਭਾਈ ਬਾਲਾ*, ਪਟਿਆਲਾ 1987, ਪੰਨਾ 96.
2. ਪਰਚੀ ਦੇ ਪੂਰੇ ਪਾਠ ਲਈ ਵੇਖੋ: ਗੁ.ਨਾ.ਦੇ.ਯੂ. ਖਰੜਾ 681; ਪ੍ਰਸੰਗਕ ਪਾਠ ਦਾ ਵੇਰਵਾ, ਕਰਮ ਸਿੰਘ ਦੀ ਰਚਨਾ *ਕੱਤਕ ਕਿ ਵਿਸਾਖ*, ਵਿਚ ਪੰਨੇ 231-238 'ਤੇ ਵੀ ਪ੍ਰਾਪਤ ਹੈ।

ਦੇ ਮੂੰਹੋਂ ਹੰਦਾਲ ਦੀ ਸਿਫ਼ਤ ਕਰਵਾਈ ਗਈ ਹੈ: ਬਾਬਾ ਨਾਨਕ ਅਤੇ ਹੰਦਾਲ ਦੋਵੇਂ ਜਿੰਦ ਪੀਰ ਦੇ ਸੇਵਕ ਦੱਸੇ ਹਨ; ਜਿੰਦ ਪੀਰ ਦੀ ਹੰਦਾਲ ਨੂੰ ਖ਼ਾਸ ਥਾਪਨਾ ਮਿਲੀ ਜੋ ਬਾਬੇ ਦੇ ਹਿੱਸੇ ਨਹੀਂ ਆਈ,[1] ਭਗਤੀ ਵਿਚ ਹੰਦਾਲ ਵੱਡਾ ਅਤੇ ਪੂਰਨ ਸਾਧ ਸੀ,[2] ਤ੍ਰੇਤੇ ਵਿਚ ਦੋਵੇਂ ਰਾਜਾ ਜਨਕ ਦੇ ਸੇਵਕ ਤੇ ਮਸੰਦਕ ਸਨ,[3] ਪਿਛਲੇ ਦੋ ਜੁੱਗਾਂ ਵਿਚ ਭਗਤੀ ਵਿਚ ਬਰਾਬਰ ਸਨ, ਕਲਜੁਗ ਵਿਚ ਭਾਵੇਂ ਹੰਦਾਲ 'ਸੌ ਸਾਲ' (ਅਸਲ ਫ਼ਰਕ 34 ਸਾਲ) ਪਿੱਛੋਂ ਜੰਮਿਆ ਹੋਣ ਕਰਕੇ ਛੋਟਾ ਗੁਰਭਾਈ ਹੈ, ਪਰ ਭਗਤੀ ਵਿਚ ਵੱਡਾ ਹੈ,[4] ਪ੍ਰਭੂ ਨੇ ਗੁਪਤ ਰੂਪ ਵਿਚ ਦੱਸਿਆ ਕਿ ਸਾਰੇ ਭਗਤਾਂ ਵਿੱਚੋਂ ਕਬੀਰ ਵੱਡਾ ਹੈ, ਪਰ ਹੰਦਾਲ ਉਸ ਤੋਂ ਵੀ ਅੱਗੇ ਹੈ[5] ਫਲਸਰੂਪ, ਹੰਦਾਲ ਅਤੇ ਹੰਦਾਲ-ਕੇ ਸਰਵਸ੍ਰੇਸ਼ਟ ਤੇ ਸੁਤੰਤਰ ਜਿੰਦ-ਪੀਰੀਏ, ਜਿਨ੍ਹਾਂ ਨੂੰ ਕਿਸੇ ਸਿੱਖ ਗੁਰੂ ਦੀ ਮਾਨਤਾ ਜਾਂ ਮਸੰਦਗੀ ਦੀ ਲੋੜ ਨਹੀਂ।

ਇਸ ਪਰਚੀ ਦਾ ਲੇਖਕ ਕੌਣ ਸੀ ? ਹੰਦਾਲੀ ਪਰੰਪਰਾ ਇਸ ਬਾਰੇ ਬਿਲਕੁਲ ਚੁੱਪ ਹੈ, ਖ਼ਾਸ ਹਾਲਤਾਂ ਵਿਚ ਇਸ ਦੇ ਰਚਿਆਰ ਨੂੰ ਗੁਪਤ ਰੱਖਣਾ ਸ਼ਾਇਦ ਕਾਰਜਨੀਤੀ ਦਾ ਹਿੱਸਾ ਹੋਵੇ, ਜਾਂ ਸੰਭਵ ਹੈ ਲੇਖਕ ਬਾਰੇ ਸੂਚਨਾ, ਮੁੱਢਲੀ ਲਿਖਤ ਦੇ ਗੁੰਮ ਹੋਣ ਨਾਲ ਗੁੰਮ ਹੋ ਗਈ। ਪਰ *ਪਰਚੀ* ਤੇ *ਜਨਮ ਸਾਖੀ ਬਾਲਾ* ਦੇ ਪਾਠਾਂ ਦਾ ਤੁਲਨਾਤਮਕ ਅਧਿਐਨ, ਦੋਵਾਂ ਰਚਨਾਵਾਂ ਦਾ ਲਿਖਾਰੀ ਇੱਕੋ ਹੋਣ ਬਾਰੇ ਕੋਈ ਭੁਲੇਖਾ ਨਹੀਂ ਰਹਿਣ ਦਿੰਦਾ। ਕਰਮ ਸਿੰਘ ਹੋਰਾਂ ਨੇ ਵੀ *ਪਰਚੀ* ਅਤੇ *ਬਾਲਾ ਜਨਮ ਸਾਖੀ* ਦੇ ਵਿਸ਼ਾ-ਵਸਤੂ ਦੀ ਸਮਰੂਪਤਾ ਦਾ ਨੋਟਿਸ ਲਿਆ ਸੀ। *ਪਰਚੀ* ਪਦ ਰੂਪ ਵਿਚ ਹੈ ਅਤੇ *ਜਨਮ ਸਾਖੀ ਬਾਲਾ* ਗਦ ਪਦ ਮਿਸ਼ਰਨ, ਤਾਂ ਵੀ ਬੋਲੀ, ਸ਼ੈਲੀ, ਮੁਹਾਵਰਾ, ਪੁਰਾਣਕ ਸਮੱਗਰੀ, ਉਦੇਸ਼ ਅਤੇ ਉਸ ਦੀ ਸਿੱਧੀ ਲਈ ਵਰਤੀਆਂ ਸਮਰੂਪ ਜੁਗਤਾਂ, ਦੋਵਾਂ ਵਿਚ ਹੰਦਾਲ ਦੇ ਸੌ ਸਾਲ ਪਿੱਛੋਂ ਪ੍ਰਗਟ ਹੋਣ ਦੀ ਭਵਿੱਖਬਾਣੀ ਜੋ ਅਟਕਲਪੱਚੂ ਤੇ ਗ਼ਲਤ ਹੋਣ ਕਾਰਨ ਬਾਲਾ ਸਾਖੀ ਵਿਚ ਦਿੱਤੀਆਂ ਅਨੇਕਾਂ ਮਿਤੀਆਂ, ਸਣੇ ਇਸ ਦੇ ਲਿਖੇ ਜਾਣ ਦੀ 1582 ਵਾਲੀ ਮਿਤੀ ਦੇ, ਦੀ ਸਚਾਈ ਦਾ ਮਜ਼ਾਕ ਉਡਾਉਂਦੀ ਹੈ, ਦੇ ਮੱਦੇਨਜ਼ਰ ਇਨ੍ਹਾਂ ਦੇ ਇੱਕੋ ਲੇਖਕ ਦੀਆਂ ਰਚਨਾਵਾਂ ਹੋਣ ਬਾਰੇ ਜ਼ੀਰੋ ਫ਼ੀਸਦੀ ਸ਼ੰਕੇ ਦੀ ਗੁੰਜਾਇਸ਼ ਵੀ ਨਹੀਂ ਰਹਿੰਦੀ। ਇਹ ਦੋਵੇਂ ਇੱਕੋ ਲੇਖਕ ਦੀਆਂ ਲਿਖਤਾਂ ਹਨ।

ਚੱਲ ਰਹੀ ਪੜਤਾਲ ਅਨੁਸਾਰ ਗੋਰਖ ਦਾਸ *ਜਨਮ ਸਾਖੀ ਬਾਲਾ* ਦਾ ਲੇਖਕ ਸਿੱਧ ਹੈ; ਇਸ ਨਤੀਜੇ ਨੂੰ ਉਸ ਦੀ ਸਮਰੂਪ ਰਚਨਾ, ਜੋ ਕੇਵਲ ਦੋ-ਢਾਈ ਸਾਲ ਪਹਿਲਾਂ ਹੀ ਲਿਖੀ ਗਈ ਸੀ, ਉੱਤੇ ਵੀ ਆਸਾਨੀ ਨਾਲ ਢੁਕਾਇਆ ਜਾ ਸਕਦਾ ਹੈ। ਇਸ ਤਰ੍ਹਾਂ *ਜਨਮ ਸਾਖੀ ਬਾਲਾ* ਅਤੇ *ਪਰਚੀ ਹੰਦਾਲ* ਦੋਵਾਂ ਰਚਨਾਵਾਂ ਦਾ ਲੇਖਕ ਗੋਰਖ ਦਾਸ ਸਿੱਧ ਹੁੰਦਾ ਹੈ। ਇਸ ਲੇਖਕ ਬਾਰੇ ਹੋਰ ਕੋਈ ਦਸਤਾਵੇਜ਼ੀ ਵੇਰਵਾ ਹਾਲ ਦੀ ਘੜੀ ਪ੍ਰਾਪਤ ਨਹੀਂ। ਇਸ ਦੀਆਂ ਉਕਤ ਦੋਵੇਂ ਰਚਨਾਵਾਂ ਦੇ ਪਾਠਾਂ ਤੋਂ ਬਹੁਤ ਕੁਝ

---

1. *ਕੱਤਕ ਕਿ ਵਿਸਾਖ*, ਪੰਨਾ 232.
2. *ਉਹੀ*, ਪੰਨਾ 233.
3. *ਉਹੀ*, ਪੰਨਾ 234.
4. *ਉਹੀ*, ਪੰਨਾ 237.
5. *ਉਹੀ*, ਪੰਨਾ 238.

ਅਜਿਹਾ ਲੱਭਦਾ ਹੈ ਜਿਸ ਤੋਂ ਉਸ ਦੇ ਵਿਅਕਤਿਤਵ, ਰੁਚੀਆਂ ਅਤੇ ਜੀਵਨ ਨਜ਼ਰੀਏ ਬਾਰੇ ਮੰਨਣ ਯੋਗ ਸਿੱਟਿਆਂ 'ਤੇ ਅਪੜਨ ਵਿਚ ਮਦਦ ਮਿਲ ਸਕਦੀ ਹੈ; ਪਰੋਖ ਲੱਖਣਾਂ ਦੇ ਰੂਪ ਵਿਚ ਵੀ ਕੁਝ ਜਾਣਿਆ ਜਾ ਸਕਦਾ ਹੈ।

ਉਸ ਦਾ ਸਬੰਧ ਲਾਹੌਰ ਦੇ ਸ੍ਰੇਸ਼ਟ ਬ੍ਰਾਹਮਣ ਵਰਗ ਨਾਲ ਸੀ, ਫ਼ਾਰਸੀ ਸੰਸਕ੍ਰਿਤ ਅਤੇ ਇਲਾਕਾਈ ਬੋਲੀਆਂ ਵਿਚ ਚੰਗੀ ਮੁਹਾਰਤ ਵੀ ਉਸ ਨੂੰ ਹਾਸਲ ਸੀ, ਗਦ ਪਦ ਦੋਵਾਂ ਦਾ ਅਭਿਆਸੀ। ਉਸ ਦੇ ਹੱਥਾਂ ਦੀ ਲਿਖਤ ਤੋਂ ਉਸ ਦੇ ਗੁਰਮੁਖੀ ਦਾ ਕੁਸ਼ਲ ਪੇਸ਼ਾਵਰ ਲਿਖਾਰੀ ਹੋਣ ਦਾ ਪਰਮਾਣ ਵੀ ਮਿਲਦਾ ਹੈ। *ਪਰਚੀ* ਅਤੇ *ਜਨਮ ਸਾਖੀ ਬਾਲਾ* ਦੋਵਾਂ ਵਿਚ ਮਿਲਦੇ ਪੁਰਾਣਕ ਹਵਾਲਿਆਂ ਤੋਂ ਉਸ ਦੇ ਪਰੰਪਰਕ ਕਰਮ ਧਰਮ ਦੇ ਪੇਸ਼ੇ ਨਾਲ ਜੁੜੇ ਹੋਣ ਦਾ ਅਨੁਮਾਨ ਲੱਗਦਾ ਹੈ। ਪਰ ਉਸ ਦੀ ਪ੍ਰਤਿਬੱਧਤਾ, ਸਮਾਜਕ ਵਿਹਾਰ ਦੇ ਅਮਲੀ ਪੱਖ ਨਾਲ ਵਧੇਰੇ ਸੀ; ਉਹ ਬ੍ਰਾਹਮਣ ਤਾਂ ਸੀ, ਪਰ ਸੱਭੇ ਐਬ ਸ਼ਰਈ, ਬੱਕਰੇ ਖਾਣਾ (ਬਾਬੇ ਦੇ ਬਿਰਤਾਂਤ ਵਿਚ ਦੋ ਵਾਰ ਬੱਕਰੇ ਦੇ ਸਾਲਣੇ ਦਾ ਜ਼ਿਕਰ ਆਇਆ ਹੈ[1]) ਪੈਸੇ ਖ਼ਾਤਰ ਵਿਕਾਊ। ਚਰਿਤਰ ਦੇ ਸਮਾਜਕ ਮਿਆਰਾਂ ਅਨੁਸਾਰ ਉਸ ਦਾ ਅਚਾਰ, ਵਿਹਾਰ ਅਤੇ ਕਿਰਦਾਰ, ਉਸ ਲੁੱਚ-ਮੰਡਲੀ ਵਾਲਾ ਹੀ ਸੀ, ਜਿਸ ਦੀ ਖ਼ਾਤਰ ਉਸ ਨੇ ਰਚਨਾ ਕੀਤੀ; ਬੀਬੀ ਨਾਨਕੀ ਦਾ ਵਿਆਹ, ਮੰਦੋਤ ਵਾਲੇ ਪ੍ਰਸੰਗ ਅਤੇ 'ਸਹਜ ਕੁਸਹਜ' ਵਾਲੀਆਂ ਵਾਸਨਾ ਲਬਰੇਜ਼ ਸਾਖੀਆਂ ਉਸ ਦੇ ਘਟੀਆ ਕਾਮੁਕ ਰਚਣਹਾਰ ਹੋਣ ਦੀ ਗਵਾਹੀ ਭਰਦੀਆਂ ਹਨ।[2]

ਉਸ ਦੀ ਲਿਖੀ ਸਾਖੀ, ਸਿੱਖ ਧਰਮ ਦੇ ਬਾਨੀ ਦੀ ਅਜ਼ੀਮ ਸ਼ਖ਼ਸੀਅਤ ਨਾਲ ਸਬੰਧਤ ਹੈ, ਪਰ ਉਸ ਦੇ ਜੀਵਨ-ਦਰਸ਼ਨ ਅਤੇ ਸਿੱਖੀ ਦੇ ਬੁਨਿਆਦੀ ਨੇਮਾਂ, ਕਦਰਾਂ-ਕੀਮਤਾਂ ਤੋਂ ਉਹ ਬੇਲਾਗ ਹੈ। ਗੁਰੂ ਜੀ ਤਲਵੰਡੀ ਗਏ, ਵਾਲੀ ਸਾਖੀ 18, ਵਿਚ ਬਾਬੇ ਦੀ ਰਸੋਈ ਕਰਨ ਲਈ, ਰਾਏ ਵੱਲੋਂ ਸੂਧੇ ਬਾਮਣ ਨੂੰ ਸਦਾਇਆ ਜਾਂਦਾ ਹੈ, ਜਿਸ ਦੇ ਆਪਣੇ ਘਰ ਦੇ ਭਾਂਡਿਆਂ ਵਿਚ ਬੱਕਰਾ ਬਣਦਾ ਹੈ ਅਤੇ ਸੁੱਚ ਰਸੋਈ ਹੁੰਦੀ ਹੈ।[3] ਜਾਤ-ਪਾਤ, ਊਚ-ਨੀਚ ਅਤੇ ਭਿੱਟ-ਸੋਧ ਵਿਚ ਵਿਸ਼ਵਾਸਾਂ ਨੂੰ ਗੁਰਮਤ ਵਿਚ ਕੋਈ ਥਾਂ ਨਹੀਂ; ਗੋਰਖ ਦਾਸ ਦੀ ਮਨੋਗਤ, ਵਰਨ-ਵੰਡ ਦੀ ਵਿਵਸਥਾ ਤੇ ਦੇਹ ਅਭਿਮਾਨ ਦੇ ਇਨ੍ਹਾਂ ਵਿਕਾਰਾਂ 'ਤੇ ਹੀ ਟਿਕੀ ਹੋਈ ਸੀ। ਇਸ ਵਿਗਾੜ ਦਾ ਸੈਦੋ ਨੇ ਆਪਣੀ ਲਿਖੀ ਸਾਖੀ ਵਿਚ ਤੁਰਤ ਨੋਟਿਸ ਲੈਂਦਿਆਂ 'ਸੁੱਚ ਰਸੋਈ' ਦਾ ਖੋਖਲਾਪਣ ਵੀ ਦਰਸਾਇਆ।[4] ਪਰ ਗੁਰਮਤ ਦੀ ਸੋਝੀ ਰੱਖਣ ਵਾਲੇ ਸਾਡੇ ਅਜੋਕੇ ਵਿਦਵਾਨਾਂ ਨੂੰ ਇਹ ਕਿਉਂ ਨਹੀਂ ਰੜਕਦੀ ? ਭਾਈ ਕਾਨ੍ਹ ਸਿੰਘ ਨਾਭਾ ਨੇ ਜਾਣਦਿਆਂ ਹੋਇਆਂ ਕਿ ਬਾਲੇ ਵਾਲੀ ਜਨਮ ਸਾਖੀ "ਵਿਚ ਗੁਰਮਤ ਵਿਰੁੱਧ ਅਨੇਕਾਂ ਬਾਤਾਂ ਨਿੰਦਾ ਦੇ ਭਾਵ ਨਾਲ ਲਿਖੀਆਂ ਹਨ,"[5] ਇਸ ਨੂੰ *ਗੁਰਮਤ ਸੁਧਾਕਰ* ਵਿਚ ਪਰਮਾਣ ਦੇ ਤੌਰ

---

1. ਸਾਖੀ 18, ਗੁਰੂ ਜੀ ਤਲਵੰਡੀ ਗਏ; ਸਾਖੀ 59, ਕੁਲਖੇਤਰ ਦੀ ਉਦਾਸੀ;
   ਵੇਖੋ: *ਜਨਮ ਸਾਖੀ ਭਾਈ ਬਾਲਾ*, ਪਟਿਆਲਾ 1987, ਪੰਨੇ 243 ਅਤੇ 405.
2. *ਉਹੀ*, ਪੰਨੇ 185-86; 397-403 ਅਤੇ 418-19; 457-462.
3. *ਉਹੀ*, ਪੰਨੇ 243-44.
4. *ਪੁਰਾਤਨ ਜਨਮ ਸਾਖੀ*, ਸੰਪਾ. ਭਾਈ ਵੀਰ ਸਿੰਘ, ਅੰਮ੍ਰਿਤਸਰ 1951, ਪੰਨਾ 72.
5. *ਗੁਰਮਤ ਸੁਧਾਕਰ*, ਅੰਮ੍ਰਿਤਸਰ 2005, ਪੰਨਾ 335.

'ਤੇ ਵਰਤਿਆ ਹੈ। ਸੁਧਾਕਰ ਪ੍ਰਮਾਣ, 'ਬਾਲਾ ਵਿਰੂਪ' ਦੇ ਬਜ਼ਾਰੂ ਸੰਸਕਰਨ ਵਿੱਚੋਂ ਚੁਣਿਆ ਹੈ। ਚੰਗਾ ਹੁੰਦਾ ਜੇ ਉਹ ਗੋਰਖ ਦਾਸ ਦੇ ਖਰੜੇ ਵਾਲੀ ਮੂਲ ਲਿਖਤ ਵਰਤਦੇ, ਤਾਂ ਜੋ ਠੀਕ ਪਤਾ ਲੱਗ ਸਕਦਾ ਕਿ ਹੰਦਾਲੀਆਂ ਨੇ ਗੁਰਮਤ ਦਾ ਕਿੰਨਾ ਸੁਧਾਰ ਕੀਤਾ ਹੈ। ਗੁਰਮਤ ਦੀ ਉਦਾਰਵਾਦੀ ਪਰੰਪਰਾ ਦਾ ਚਿੱਟਾ ਨੰਗਾ ਵਿਰੋਧ ਕਰਨ ਵਾਲੀ, ਨਿੰਦਿਆ ਨਾਲ ਭਰੀ ਇਸ ਹੰਦਾਲੀ ਘਾੜਤ ਨੂੰ, ਸਿੱਖ ਚਿੰਤਕ ਵੱਲੋਂ "ਗੁਰਮਤ ਸੁਧਾਰਕ" ਦੇ ਤੌਰ 'ਤੇ ਮਾਨਤਾ ਦੇਣਾ, ਅਫ਼ਸੋਸਨਾਕ ਹੈ। ਜਾਅਲੀ ਤੇ ਮੰਤਵੀ ਲਿਖਤਾਂ ਮੰਨਣਯੋਗ ਅਸਲੀ ਪਰਮਾਣ ਨਹੀਂ ਐਲਾਨੀਆਂ ਜਾ ਸਕਦੀਆਂ। ਹਾਂ, ਇਸ ਤੋਂ ਇਹ ਪਤਾ ਜ਼ਰੂਰ ਲੱਗ ਜਾਂਦਾ ਹੈ ਕਿ ਇਸ ਨੂੰ ਸੱਚ ਮੰਨਣ ਵਾਲੇ ਲੋਕ ਕਿੰਨੇ ਭੋਲੇ ਹਨ। ਗੋਰਖ ਦਾਸ ਦੇ ਬੁੱਲ੍ਹ, "ਬਾਬੇ ਦੀ ਸਿਫਤ ਸਮੀਰ" ਨਾਲ ਨਹੀਂ, ਅੰਦਰਲੀ ਓਪਰੀ ਗਿਲਾਨੀ ਨਾਲ ਹਿਲਦੇ ਸਨ, ਜਿਸ ਦੇ ਅਨੇਕਾਂ ਨਮੂਨੇ ਮੂਲ ਪਾਠ ਵਿਚ ਪ੍ਰਾਪਤ ਹਨ।

1655 ਈ. ਤੋਂ ਬਾਅਦ, ਕਿਸੇ ਸਮੇਂ ਜਦੋਂ ਬਿਧੀ ਚੰਦ ਦਾ ਦਿਲ ਲਾਹੌਰ ਦੇ ਕੋਠਿਆਂ ਦੀਆਂ ਪੌੜੀਆਂ ਵਿਚ ਗੁਆਚਿਆ, ਤਾਂ ਨਵੀਂ ਪ੍ਰਸਥਿਤੀ ਦੇ ਫਲਸਰੂਪ ਸੇਵਕਾਂ ਦੇ ਹੋਏ ਤਿੱਖੇ ਪ੍ਰਤਿਕਰਮ ਨੂੰ ਸ਼ਾਂਤ ਕਰਨ ਲਈ ਅਤੇ ਆਪਣੇ ਇਸ ਕੁਕਰਮ ਨੂੰ ਪ੍ਰਨਾਲੀਬੱਧ ਕਰਨ ਲਈ, ਚਾਰਯਾਰੀ ਨੇ ਮਿਲ ਕੇ ਜਨਮ ਪੜ੍ਹੀ ਸਾਜੀ, ਜੋ ਬਾਅਦ ਵਿਚ *ਜਨਮ ਸਾਖੀ ਬਾਲਾ* ਦੇ ਨਾਂ ਨਾਲ ਪ੍ਰਚੱਲਤ ਹੋਈ। ਇਸ ਦੇ ਹੰਦਾਲੀਆਂ ਵੱਲੋਂ ਮਿਥੇ ਟੀਚੇ: ਗੁਰੂ ਨਾਨਕ, ਉਸ ਦੇ ਉੱਤਰਾਧਿਕਾਰੀ ਅਤੇ ਬਾਬੇ ਦੇ ਸੰਬੰਧੀਆਂ ਨੂੰ ਅਪਮਾਨਤ ਕਰਨਾ, ਗੁਰੂ ਚਰਿਤਰ ਨੂੰ ਬਿਧੀ ਚੰਦ ਵਾਲਾ ਰੰਗ ਚਾੜ੍ਹਨਾ ਅਤੇ ਗੁਰ-ਇਤਿਹਾਸ ਨੂੰ ਹਰ ਪੱਖੋਂ ਉਲਝਾ ਕੇ ਦੂਸ਼ਤ ਕਰਨਾ, ਦੇ ਨਾਲ-ਨਾਲ ਇਸ ਦੇ ਲੇਖਕ ਗੋਰਖ ਦਾਸ ਨੇ ਆਪਣਾ ਨਿਜੀ ਫ਼ਿਰਕੂ ਏਜੰਡਾ, ਜਿਸ ਵਿਚ ਸ਼ਾਮਲ ਸੀ ਵਰਨ-ਵੰਡ ਵਿਵਸਥਾ ਦਾ ਸਮਰਥਨ ਅਤੇ ਇਸਲਾਮ ਦੀਆਂ ਸਮਾਜਕ ਅਤੇ ਧਾਰਮਕ ਰੀਤਾਂ ਅਤੇ ਵਿਸ਼ਵਾਸਾਂ ਦਾ ਨਿਰਾਦਰ ਜਾਂ ਖਿੱਲੀ ਉਡਾਉਣਾ, ਸਾਖੀ ਦੇ ਬਿਰਤਾਂਤ ਰਾਹੀਂ ਅਮਲ ਵਿਚ ਲਿਆਂਦਾ। ਜੇ ਇਸ ਨਾਲ ਵੀ ਬਾਬੇ ਦਾ ਅਕਸ ਨੁਕਸਾਨਿਆ ਜਾਂਦਾ ਸੀ, ਤਾਂ ਮਾਲਕਾਂ ਨੂੰ ਕੀ ਇਤਰਾਜ਼ ਹੋ ਸਕਦਾ ਸੀ? ਕਰਮ ਸਿੰਘ ਨੇ ਵੀ ਇਸ ਵਿਗਾੜ ਵੱਲ ਇਸ਼ਾਰਾ ਕੀਤਾ ਸੀ। ਪਰ ਉਸ ਦੀ ਬਾਲਾ ਪ੍ਰਸਤਾਂ ਨੇ ਨਹੀਂ ਸੁਣੀ: ਨਮੂਨਾ,

ਸਾਖੀ 12 ਕਾਜ਼ੀ ਨਾਲ ਨਮਾਜ਼:

> [1]ਜੈਰਾਮ ਕਹਿਆ ਸੁਣਿ ਪਰਮੇਸ ਕੀ ਲੋਕ ਤੇਰੇ ਭਿਰਾਉ ਨਾਨਕ ਕਿਆ ਕੀਤਾ ਹੈ ਨਵਾਬ ਨਾਲਿ ਮੇ ਮਸੀਤ ਨਿਮਾਜ ਕਰਨਿ ਗਇਆ ਹੈ॥ ਅਤੇ ਸਾਰੇ ਸਹਰ ਵਿਚ ਹਿੰਦੂ ਮੁਸਲਮਾਨਾ ਵਿਚਿ ਡੰਡਿ ਪਈ ਹੈ ਜੋ ਅਜੁ ਨਾਨਕ ਤੁਰਕੁ ਹੋਇਆ॥[1]

ਨਮਾਜ਼ ਬਾਰੇ:

> [2]ਅਸਾਂ ਕਹਿਆ ਜੋ ਮਥਾ ਠੋਕੇ ਜਿਮੀ ਸੋ ਦਿਲ ਉਡੇ ਅਸਮਾਨ
> ਕਾਜੀ ਤੁਮੇ ਮਸੀਤ ਗੋਇਆ ਅਟਣ ਖਟਿਆ ਖਾਤੁ
> ਸਿਜਦਾ ਕੀਤੀ ਜਿਮੀ ਤੇ ਰੁਆਂਹ ਕੁਰੜ ਕੇ ਸਾਥ[2]

---

1. *ਜਨਮ ਸਾਖੀ ਭਾਈ ਬਾਲਾ*, ਪਟਿਆਲਾ 1987, ਪੰਨਾ 216.
2. *ਉਹੀ*, ਪੰਨਾ 218.

ਸਾਖੀ ਮਦੀਨੇ ਦੀ :

[1]ਮਰਦਾਨਾ ਅਜੇ ਮੁਹੰਮਦ ਵਤਿ ਜਨਮ ਆਵਣਾ ਹੈ॥ ਤ੍ਰੈ ਗੁਣਾ ਦੇ ਵਿਚੇ ਆਹਾ॥ ਤ੍ਰੈ ਗੁਣਾ ਵਿੱਚੋਂ ਨਿਕਲਿਆ ਨਾ ਆਹਾ॥ ਉਸ ਫਿਰ ਹਿੰਦੂ ਦੇ ਜਨਮ ਆਵਣਾ ਹੈ॥...ਉਹੁ ਫੇਰਿ ਹਿੰਦੂ ਦੇ ਘਰਿ ਜਨਮੁ ਲੈਸੀ ਪਰ ਸੂਦ ਦੇ ਘਰ॥[1]

ਸਾਖੀ 46 : ਮਰਦਾਨੇ ਦੀ ਮੌਤ

[2]ਤਾਂ ਮਰਦਾਨੇ ਆਖਿਆ ਜੀ ਮੈਨੂੰ ਸਾੜੋਗੇ ਤਾਂ ਮੈਂ ਤੁਸਾਂ ਤੇ ਬਹੁਤ ਰਾਜੀ ਰਹਾਂਗਾ॥ ਅਤੈ ਨਾ ਸਾੜੋਗੇ ਅਤੈ ਦਬੋਗੇ ਤਾਂ ਮੈਂ ਬਹੁਤ ਰੰਜ ਹੋਵਾਂਗਾ॥...ਜੋ ਇਥੈ ਸਾੜੀਦਾ ਹੈ ਸੁ ਪਾਕ ਹੋਇ ਜਾਂਦਾ ਹੈ॥ ਅਤੈ ਜੋ ਦਬੀਦਾ ਹੈ ਸੋ ਅਗੈ ਸਾੜੀਦਾ ਹੈ॥[2]

ਸਾਖੀ 55 : ਕਾਬਲ ਮਾਨ ਚੰਦ

[3]ਤਾਂ ਬਾਲੇ ਫੇਰਿ ਪੁਛਿਆ ਜੀ ਇਹ (ਵਲੀ ਕੰਧਾਰੀ) ਤੁਰਕ ਕਿਉਂ ਹੋਇਆ॥ ਤਾਂ ਗੁਰੂ ਨਾਨਕ ਕਹਿਆ ਭਾਈ ਬਾਲੇ ਤ੍ਰੇਤੇ ਜੁਗ ਵਿਚਿ ਹਿਕ ਕੁਤਾ ਮਾਰਿਆ ਆਹਾ॥ ਇਸ ਵਾਸਤੇ ਤੁਰਕ ਦੇ ਘਰਿ ਜਨਮ ਲੈਂਦਾ ਰਹਿਆ॥[3]

ਸਾਖੀ 60 : ਬਾਬਰ ਦੀ ਬੰਦ ਵਿਚ

[4]ਲਾਖ ਮੁਹੰਮਦ ਏਕ ਖਦਾਇ॥
ਅਰੁ ਅਲਖ ਸਚਾ ਵੇਪਰਵਾਹ॥

... ... ...

ਇਉ ਸਹੀ ਕੀਆ ਹੈ ਨਾਨਕ ਬੰਦੇ॥
ਏਕ ਖੁਦਾਇ ਪਾਕ ਅਉਰ ਸਭ ਗੰਦੇ॥
ਸੁਣਿ xxx (ਛਪਣਯੋਗ ਨਹੀਂ) xxx॥
ਆਵਤ ਜਾਵਤ ਦੋਨੋ ਖੋਵੈ॥[4]

ਤੁਸੀਂ ਉਸ ਨੂੰ ਪਾਜੀ ਜਾਂ ਮੂਜ਼ੀ ਕੁਝ ਵੀ ਕਹੋ, ਗੋਰਖ ਦਾਸ ਪੱਕੇ ਫੰਡੂਆਂ ਦੀ ਉਸ ਸਰਵ-ਧਰਮ ਬਰਾਦਰੀ ਵਿੱਚੋਂ ਹੈ ਜਿਨ੍ਹਾਂ ਦੀ ਮੂਲਵਾਦੀ ਪ੍ਰਤਿਬੱਧਤਾ, ਉਨ੍ਹਾਂ ਨੂੰ ਆਪਣੀ ਜੀਵਨ ਜਾਚ ਤੇ ਸੰਕੀਰਨ ਸੋਚ ਦੂਜਿਆਂ ਉੱਤੇ ਲੱਦਣ ਦਾ ਖਬਤ ਹੁੰਦਾ ਹੈ; ਜੋ ਬਹੁਤੀ ਵਾਰ ਉਨ੍ਹਾਂ ਨੂੰ ਹਿੰਸਕ ਵੀ ਬਣਾ ਦਿੰਦਾ ਹੈ। ਮਰਦਾਨੇ ਨੂੰ ਚੱਲਦਾ ਕਰ ਕੇ, ਉਸ ਦੇ ਮੂੰਹੋਂ ਸਾੜੇ ਜਾਣ ਦੀ ਤਰਜੀਹ ਰਾਹੀਂ ਗੋਰਖ ਦਾਸ ਨੇ ਦੋ ਮਾਰਾਂ ਮਾਰੀਆਂ : ਇਕ, ਹੁਣ ਬਾਲਾ ਅਖ਼ੀਰ ਤਕ ਨਿਭਣ ਵਾਲਾ ਬਾਬੇ ਦਾ ਇਕਲੌਤਾ ਹਮਸਫ਼ਰ ਸਿੱਧ, ਦੂਜਾ ਘੱਟੋ-ਘੱਟ ਇਕ ਮੋਮਿਨ ਨੂੰ ਅੱਗ ਵਿਚ ਸਾੜੇ ਜਾਣ ਦੀ ਤਸੱਲੀ; ਇਸ ਦੇ ਫਲਸਰੂਪ, ਪੁਰਾਣੀ ਉਦਾਰ ਸਿੱਖ ਪਰੰਪਰਾ, ਜੋ ਕੇਵਲ ਮਰਦਾਨੇ ਨੂੰ ਗੁਰੂ ਨਾਨਕ ਦਾ ਸਾਥੀ ਮੰਨਦੀ ਸੀ, ਪਲਟਾਈ ਹੀ ਨਹੀਂ ਗਈ ਸਗੋਂ ਇਸ ਬਾਰੇ ਬੇਯਕੀਨੀ ਵੀ ਪੱਕੀ ਹੋ ਗਈ, ਕਿਉਂਕਿ ਇਹ ਸਭ ਕੁਝ ਚਸ਼ਮਦੀਦ ਗਵਾਹ ਬਾਲੇ ਨੇ ਗੁਰੂ ਅੰਗਦ ਦੀ ਹਜ਼ੂਰੀ ਵਿਚ ਲਿਖਵਾਏ ਹੋਣ ਦਾ ਦਾਅਵਾ, ਮੰਨੀਂਦਾ ਆਇਆ ਹੈ। ਕਰਮ ਸਿੰਘ[5] ਨੂੰ ਕੇਵਲ ਮਦੀਨੇ ਵਾਲੇ

1. *ਉਹੀ*, ਪੰਨਾ 300.
2. *ਉਹੀ*, ਪੰਨਾ 372.
3. *ਉਹੀ*, ਪੰਨਾ 391.
4. *ਉਹੀ*, ਪੰਨਾ 412.
5. *ਕਿਰਤੋਕਤ*, ਪੰਨਾ 215.

ਪ੍ਰਸੰਗ ਤੋਂ ਇਸ ਗੱਲ ਦੀ ਹੈਰਾਨੀ ਹੋਈ ਸੀ ਕਿ ਔਰੰਗਜ਼ੇਬ ਵਰਗੇ ਸੁੰਨੀ ਦੇ ਸਮੇਂ ਵਿਚ ਇਸ ਵਰਗੀ ਅਪਮਾਨਜਨਕ ਲਿਖਤ ਓਹਲੇ ਵਿਚ ਕਿਵੇਂ ਰਹਿ ਗਈ ? ਇਸ ਤੋਂ ਉਸ ਨੇ ਇਸ ਦੇ ਬਹੁਤ ਪਿੱਛੋਂ ਲਿਖੇ ਗਏ ਹੋਣ ਦਾ ਕਿਆਫ਼ਾ ਲਾਇਆ, ਜੋ ਸਹੀ ਨਹੀਂ।

ਉਪਰੋਕਤ ਮਿਸਾਲਾਂ ਤੋਂ ਗੋਰਖ ਦਾਸ ਹੱਦ ਦਰਜੇ ਦਾ ਤੁਅੱਸਬੀ, ਤੰਗ ਨਜ਼ਰੀਏ ਤੇ ਪੁੱਠੀ ਮੱਤ ਵਾਲਾ, ਊਠ ਵਰਗ (retromingent) ਦਾ ਵਿਲੱਖਣ ਪਰਾਣੀ ਸੀ ਜਿਸ ਦੀ ਕੋਈ ਕਲ ਸਿੱਧੀ ਨਹੀਂ ਹੁੰਦੀ, ਮੂਤ ਵੀ ਪੁੱਠੇ ਪਾਸੇ ਕਰਦਾ ਹੈ। ਇਸ ਦੇ ਨਾਲ-ਨਾਲ ਉਸ ਨੂੰ ਸ਼ਬਦੀ ਹਿੰਸਾ ਦਾ ਦੋਸ਼ੀ ਵੀ ਗਰਦਾਨਿਆ ਜਾ ਸਕਦਾ ਹੈ।

ਹੰਦਾਲੀ ਟਕਸਾਲ ਦੇ ਇਸ ਲਾਲਚੀ ਤੇ ਮਕਰੇ ਲੇਖਕ ਦੇ ਪੁੱਠੇ ਦਿਮਾਗ਼ ਦਾ ਲਾਜਵਾਬ ਕਰਿਸ਼ਮਾ, ਬਾਲੇ ਦੀ ਚਸ਼ਮਦੀਦ ਗਵਾਹੀ ਤੇ ਬਾਲਾ ਜਨਮ ਸਾਖੀ ਦਾ ਗੁਰੂ ਅੰਗਦ ਵੱਲੋਂ ਲਿਖਵਾਏ ਜਾਣ ਵਾਲੇ ਮਹਾਂ-ਬਲੱਫ਼ ਦੀ ਸਫਲ ਚਾਲ ਚੱਲ ਸਕਨਾ ਹੈ। ਬਲੱਫ਼ ਤੋਂ ਭਾਵ ਹੈ ਦੂਜੇ ਨੂੰ ਮੂਰਖ ਜਾਂ ਉੱਲੂ ਬਣਾਉਣਾ : ਗੁਰੂ ਅੰਗਦ ਬਾਰੇ ਲਿਖਣ ਵਾਲਾ ਹਰ ਨਵਾਂ-ਪੁਰਾਣਾ, ਛੋਟਾ-ਵੱਡਾ ਲੇਖਕ ਜਾਂ ਇਤਿਹਾਸਕਾਰ ਜਿਵੇਂ ਇਸ ਬੋਗਸ ਦਾਅਵੇ ਨੂੰ, ਇਸ ਦੀ ਵਾਸਤਵਿਕਤਾ ਪੜਤਾਲੇ ਬਗ਼ੈਰ, ਹੁਣ ਤਕ ਮਾਨਤਾ ਦੇਈ ਜਾ ਰਿਹਾ ਹੈ, ਉਸ ਤੋਂ ਲੱਗਦਾ ਹੈ ਕਿ ਗੋਰਖ-ਮਾਇਆ ਨੇ, ਸਿੱਖ ਚੇਤਨਾ ਨੂੰ ਆਪਣੀ ਪੱਕੀ ਪਕੜ ਨਾਲ ਸਾਹ-ਸਤਹੀਣ ਤੇ ਨਿਸਲ ਬਣਾ ਧਰਿਆ ਹੈ। ਹੰਦਾਲੀ ਉਦੇਸ਼ ਦੀ ਪੂਰਤੀ ਕਰਨ ਵਾਲਾ ਇਹ ਪਾਛੂ ਲੱਲੂ-ਲਾਣਾ, ਆਪਣੇ ਉੱਲੂਪਣੇ ਅਤੇ ਗੋਰਖ ਦਾਸ ਦੀ ਸ਼ਾਤਰਤਾ ਦਾ ਪਰਮਾਣ ਆਪ ਮੁਹੱਈਆ ਕਰਵਾ ਰਿਹਾ ਹੈ।

ਗੋਰਖ ਦਾਸ ਸ਼ਾਤਰ ਵੀ ਸੀ ਤੇ ਸਿਰੇ ਦਾ ਚਾਤਰ ਵੀ। ਉਸ ਨੇ ਆਪਣੇ ਸਮੇਂ ਦੇ ਸਿਰਕੱਢ ਲਿਖਾਰੀਆਂ ਸਾਖੀਕਾਰਾਂ ਜਿਵੇਂ ਕੇਸੋ ਦਾਸ ਅਤੇ ਸੈਦੋ ਜੱਟ ਨਾਲ ਨੇੜਲੇ ਸੰਬੰਧ ਕਾਇਮ ਕੀਤੇ ਹੋਏ ਸਨ, ਜਿਨ੍ਹਾਂ ਤੋਂ ਆਪਣੇ ਬਿਰਤਾਂਤ ਦੀ ਯੋਜਨਾ ਦੀ ਉਸਾਰੀ ਵਿਚ ਵਰਤੇ ਜਾਣ ਵਾਲੀ ਸਮੱਗਰੀ ਵੀ ਪ੍ਰਾਪਤ ਕੀਤੀ, ਉਨ੍ਹਾਂ ਨੂੰ ਹੰਦਾਲੀ ਕੇਂਦਰ 'ਤੇ ਚੱਲ ਰਹੀ ਗਤੀ-ਵਿਧੀ ਤੋਂ ਜਾਣੂ ਕਰਵਾਉਣ ਵਾਲਾ ਦੋਗਲਾ ਰੋਲ ਵੀ ਅਦਾ ਕੀਤਾ। ਮੀਣਿਆਂ ਦੇ ਲਿਖਾਰੀ ਕੇਸੋ ਦਾਸ ਨੂੰ ਖ਼ਰੀਦ ਕੇ *ਪੋਥੀ ਹਰਿਜੀ* ਵਿਚ ਰੰਘੜੀ ਵਾਲੀ ਸਾਖੀ ਵੀ ਦਰਜ ਕਰਵਾਈ, ਸੈਦੋ ਨੂੰ ਧੋਬੀ ਪਟੜਾ ਲਾਉਣ ਲਈ, ਉਸ ਦੀ ਹਰ ਚਾਲ ਨੂੰ ਨਕਾਰਾ ਕਰਨ ਲਈ, ਹੰਦਾਲੀ ਕਾਰਜਨੀਤੀ ਦੇ ਅਨੁਰੂਪ *ਬਾਲਾ-1*' ਵਿਚ ਅਦਲਾ-ਬਦਲੀਆਂ ਨਾਲੋ-ਨਾਲ ਕੀਤੀਆਂ, ਜਿਨ੍ਹਾਂ ਦਾ ਸਾਖੀ ਪਰੰਪਰਾ ਉੱਤੇ, ਇਸ ਨੂੰ ਕਮਜ਼ੋਰ ਕਰਨ ਵਾਲਾ ਪ੍ਰਭਾਵ ਪਿਆ।

ਹੰਦਾਲੀ ਦਿਸ਼ਾ-ਨਿਰਦੇਸ਼ਾਂ ਅਨੁਸਾਰ ਜਨਮ ਮਿਤੀ ਤੋਂ ਲੈ ਕੇ ਇਤਿਹਾਸਕ ਤੱਥਾਂ ਤਕ ਨੂੰ ਭੰਨਣ-ਤੋੜਨ, ਉਲਟਾਉਣ, ਹੰਦਾਲ ਦੀ ਵਡਿਆਈ ਬਾਬੇ ਮੂੰਹੋਂ ਅਤੇ ਬਾਬੇ ਦੀ ਘੋਰ ਨਿੰਦਿਆ ਜੁਗਾਂ-ਜੁਗਾਂਤਰਾਂ ਦੇ ਪੁਰਾਣੇ ਮਿੱਤਰਾਂ ਦੇ ਮੂੰਹੋਂ ਕਰਵਾਉਣ, ਰੰਘੜੀ ਅਤੇ 'ਸਹਜ ਕੁਸਹਜ' ਵਾਲਾ ਪ੍ਰਸੰਗ ਸਿਰਜਣ, ਬਾਬੇ ਪ੍ਰਤੀ ਅਪਮਾਨ ਭਰੇ ਕਥਨਾਂ ਨੂੰ ਪਤਨੀ ਸੱਸ ਸਹੁਰੇ ਦੇ ਮੂੰਹ ਪਾਉਣ ਵੇਲੇ ਅਜਿਹੀ ਚਤੁਰਾਈ ਉਸ ਨੇ ਵਰਤੀ ਹੈ ਕਿ ਕਈ ਸਿਆਣੇ-ਬਿਆਣਿਆਂ ਨੂੰ ਇਹ ਵਰਣਨ 'ਬੜਾ ਹੀ ਸੁਭਾਵਕ ਜਾਂ

ਮਨੋਵਿਗਿਆਨਕ ਭਾਵਾਂ ਵਾਲਾ'[1] ਜਾਂ ਬਾਬੇ ਦੇ ਚਰਿਤਰ ਦੇ ਹਨੇਰੇ ਪੱਖ ਦਾ ਯਥਾਰਥਕ ਚਿਤਰਨ ਭਾਸਣ ਲੱਗ ਪੈਂਦਾ ਹੈ;[2] ਇਹ ਸਥਿਤੀ ਸਾਡੀ ਬੀਮਾਰ ਅਤੇ ਵਿੱਲੜ ਜ਼ਹਿਨੀਅਤ ਦੀ ਲਖਾਇਕ ਹੈ।

ਇਨ੍ਹਾਂ ਵਿਦਵਾਨਾਂ ਦੇ ਬੇਦਾਦ ਵਿਚਾਰਾਂ ਦੀ ਵੀ ਦਾਦ ਦਿੱਤੀ ਜਾ ਸਕਦੀ ਸੀ ਜੇ ਬਾਬੇ ਦਾ ਚਰਿਤਰ ਉਹ ਕੁਝ ਹੁੰਦਾ ਜੋ *ਜਨਮ ਸਾਖੀ ਬਾਲਾ* ਵਿਚ ਦਰਸਾਇਆ ਗਿਆ ਹੈ। ਬਦਕਿਸਮਤੀ ਨਾਲ, ਇਹ ਨਾ ਬਾਬੇ ਦੇ ਇਤਿਹਾਸਕ ਚਰਿਤਰ ਨਾਲ ਮੇਲ ਖਾਂਦਾ ਹੈ ਨਾ ਮੁੱਢਲੀ ਸਾਖੀ ਪਰੰਪਰਾ ਵਾਲੇ ਅਕਸ ਨਾਲ। ਤਾਂ ਵੀ, ਪਤਾ ਨਹੀਂ ਕਿਉਂ ਸਾਡੇ ਵਿਦਵਾਨ ਦਲਿਦਰੀ ਸਧਾਰਨੀਕਰਨ ਵਾਲੀ ਪ੍ਰਵਿਰਤੀ ਦਾ ਸ਼ਿਕਾਰ ਹੋਣਾ ਪਸੰਦ ਕਰਦੇ ਹਨ, ਅਤੇ ਬਾਲਾ ਸਾਖੀ ਵਾਲਾ ਗਿਲਾਨੀਜਨਕ ਵਰਣਨ ਉਨ੍ਹਾਂ ਨੂੰ ਮਨੋਵਿਗਿਆਨਕ ਅਤੇ ਯਥਾਰਥਕ ਨਜ਼ਰ ਆਉਣ ਲੱਗ ਪਿਆ ਹੈ। ਹਾਜ਼ਰ ਹਨ 11ਵੀਂ ਤੇ 12ਵੀਂ ਸਾਖੀ ਦੀਆਂ ਕੁਝ ਸਤਰਾਂ, ਮੁਲਾਹਜ਼ੇ ਲਈ :

> [3]xxxਵੇਦੀ ਨੂ ਭੂਤਨਾ ਲਗਾ ਖਫਤੀ ਹੋਇਆ[3]
> [4]xxxਗੋਰਾਂ ਵਿਚਿ ਬੈਠਾ ਆਹਾ[4]
> [5]xxxਸਿਰੜੀ ਹੋਇਆ ਹੈ...
> ਨਾਨਕ ਨੂ ਮੂਲਾ ਲਗ ਝਾੜਾ ਪਾਵਨ ਨਾਨਕ ਮਗਨ ਹੋਇ ਰਹਿਆ॥ ਜਾਂ xxx ਦੇ ਨਕ ਵਿਚਿ ਪਲੀਤੇ ਸਾੜ ਕੇ ਦੇਵਣ ਲਗੇ ਤਾਂ xxx ਬੋਲਿਆ ...ਫਿਰਿ ਮੂਲਾ ਕਹਿਣ ਲਗਾ ਤੂ ਕਉਣ ਹੁੰਦਾ ਹੈ॥ ਤੂੰ ਆਪਣਾ ਨਾਉ ਅਸਾਨੂ ਦਸ ॥[5]

ਇਹ ਦੋਵੇਂ ਸਾਖੀਆਂ (ਵੇਈਂ ਪ੍ਰਵੇਸ਼ ਅਤੇ ਕਾਜ਼ੀ ਚਰਚਾ) ਉਨ੍ਹਾਂ ਨਿਰਨਾਕਾਰੀ ਪਲਾਂ ਦਾ ਲੇਖਾ ਕਰਦੀਆਂ ਹਨ ਜਦੋਂ ਬਾਬੇ ਨੇ ਆਪਣੇ ਆਤਮ ਪ੍ਰਕਾਸ਼ ਨੂੰ ਸੰਪੰਨ ਕਰਨ ਅਤੇ ਚੁਫੇਰੇ ਪਸਰੇ ਅਗਿਆਨਤਾ ਦੇ ਹਨੇਰੇ ਨੂੰ ਨਿਵਾਰਨ ਹਿਤ ਦੁਨੀਆਦਾਰੀ ਨੂੰ ਛੱਡ ਫ਼ਕੀਰਾਂ ਵਾਲੀ ਫ਼ਕੀਰੀ ਦਾ ਸਾਥ ਚੁਣਿਆ ਅਤੇ ਉਦਾਸੀਆਂ ਧਾਰ ਲਈਆਂ। ਸਾਖੀ ਪਰੰਪਰਾ ਬਾਬੇ ਦੇ ਇਸ ਅਧਿਆਤਮਕ ਸਫ਼ਰ ਨੂੰ ਅਲਾਹੀ ਬਖ਼ਸ਼ਿਸ਼ ਜਾਂ ਬਖ਼ਸ਼ ਦਰ ਦੀ ਪ੍ਰਾਪਤੀ ਵਾਲੇ ਪਲ ਦੇ ਤੌਰ 'ਤੇ ਰੂਪਮਾਨ ਕਰਦੀ ਹੈ। ਪਰ ਸਾਡੇ ਵਿਦਵਾਨਾਂ ਦੀ 'ਮੰਨੀ ਪ੍ਰਮੰਨੀ' ਪੁਰਾਤਨ ਪੁਸਤਕ *ਜਨਮ ਸਾਖੀ ਬਾਲਾ* ਵਿਚ ਇਸ ਨੂੰ ਬਾਬੇ ਦੀ ਖਿੱਲੀ ਉਡਾਉਣ ਦੇ ਸਾਧਨ ਦੇ ਤੌਰ 'ਤੇ ਵਰਤਿਆ ਹੈ।

ਅਲਾਹੀ ਬਖ਼ਸ਼ਿਸ਼ ਦੀ ਥਾਂ, ਤੋਰਕੀ ਜਾਮੇ ਵਾਲੇ ਗੋਵਿੰਦ ਲੋਕ ਦੇ ਉਪਦੇਸ਼ ਕਾਰਨ ਉਹ ਸਿਰੜੀ, ਖਫਤੀ (ਪਾਗਲ) ਹੋਇਆ ਕਬਰਾਂ ਵਿਚ ਜਾ ਬੈਠਦਾ ਹੈ ਤੇ "ਜਲਿ ਕੇ ਅੰਗਿਆਰ ਹੋਇਆ" ਸਹੁਰਾ ਮੂਲਾ ਤਿੰਨ ਮਹੀਨੇ ਬਾਅਦ ਸਾਮੇ ਪੰਡਤ (ਸੁਆਮੀ ਪਦ ਦੀ ਪੌਰੋਡੀ) ਮਦਦ ਨਾਲ ਭੂਤ ਕੱਢਣ ਲਈ ਝਾੜਾ ਕਰਦਾ ਹੈ। ਇਹ ਉਥਾਨਕਾ

---

1. ਕਿਰਪਾਲ ਸਿੰਘ, *ਜਨਮ ਸਾਖੀ ਪਰੰਪਰਾ*, ਪੰਨਾ xxii.
2. ਸ.ਸ. ਅੱਮੋਲ, *ਭਾਈ ਬਾਲੇ ਦੀ ਜਨਮ ਸਾਖੀ ਦੀ ਸਾਹਿਤਕ ਵਿਸ਼ੇਸ਼ਤਾ*, ਖੋਜ ਪਤ੍ਰਿਕਾ, ਪਟਿਆਲਾ ਮਾਰਚ 1983, ਪੰਨਾ 231.
3. *ਜਨਮ ਸਾਖੀ ਭਾਈ ਬਾਲਾ*, ਸੰਪਾ. ਗੁਰਬਚਨ ਕੌਰ, ਪਟਿਆਲਾ 1987, ਪੰਨਾ 212.
4. *ਉਹੀ*, ਪੰਨਾ 213.
5. *ਉਹੀ*, ਪੰਨਾ 215.

ਹੈ "ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ" ਵਾਲੇ ਸ਼ਬਦ ਦੀ, ਜਿਸ ਨੂੰ ਆਪਣੇ ਚੁਣੇ ਪਾਠ ਵਿੱਚੋਂ ਖਾਰਜ ਕਰ ਕੇ ਕਿਰਪਾਲ ਸਿੰਘ ਹੋਰੀਂ ਬਾਲਾ ਸਾਖੀ ਦੇ ਵਰਣਨ ਨੂੰ ਮਨੋਵਿਗਿਆਨਕ ਅਤੇ ਸੁਭਾਵਕ ਐਲਾਨ ਰਹੇ ਹਨ। ਅਸਲੀਅਤ ਨੂੰ ਪਲਟਾਉਣ ਅਤੇ ਰੱਜ ਕੇ ਨਿੰਦਿਆ ਕਰਨ ਦੇ ਮਨਸ਼ੇ ਨਾਲ ਜਾਣ-ਬੁੱਝ ਕੇ ਬਾਬੇ ਨੂੰ ਮਨੋਰੋਗੀ ਦਰਸਾਉਣ ਲਈ ਕੀਤਾ ਗਿਆ ਇਹ ਵਰਣਨ ਬਿਮਾਰ ਜ਼ਿਹਨੀਅਤ ਦੀ ਉਪਜ ਹੈ, ਜਿਸ ਦਾ ਸੁਹਜਾਤਮਕ, ਇਤਿਹਾਸਕ ਜਾਂ ਸਾਹਿਤਕ ਕੋਈ ਮੁੱਲ ਨਹੀਂ। ਪਾਠ ਦੀ ਛਾਂਗ ਛੰਗਾਈ ਉਪਰੰਤ ਵਿਦਵਾਨਾਂ ਦੀਆਂ ਬਣਾਈਆਂ ਧਾਰਨਾਵਾਂ, ਉਨ੍ਹਾਂ ਦੇ ਆਪਣੇ ਦਲਿਦਰੀ ਸਧਾਰਨੀਕਰਨ ਨੂੰ ਵੀ ਝੂਠਾ ਸਿੱਧ ਕਰਦੀਆਂ ਹਨ, ਤੇ ਹੋਰਨਾਂ ਅਨਜਾਣਾਂ ਨੂੰ ਅਭੋਲ ਹੀ ਗੁਮਰਾਹ ਵੀ ਕਰ ਸਕਦੀਆਂ ਹਨ।

ਇਸੇ ਮਨੋਗਤ ਅਧੀਨ ਪਹਿਲਾਂ ਸ਼ਰਧਾਲੂ ਸੋਧਕਾਂ ਵੱਲੋਂ ਕੀਤੇ ਘਾਟੇ-ਵਾਧਿਆਂ ਨਾਲ ਅਤੇ ਹੁਣ ਅਕਾਦਮਿਕ ਖੇਤਰ ਦੇ ਮਹਾਂਰਥੀਆਂ ਜਿਵੇਂ ਕਿਰਪਾਲ ਸਿੰਘ, ਸੁਰਿੰਦਰ ਸਿੰਘ ਕੋਹਲੀ ਅਤੇ ਜਗਜੀਤ ਸਿੰਘ ਵੱਲੋਂ ਡਾਕਟਰੀ ਕੀਤੇ *ਜਨਮ ਸਾਖੀ ਬਾਲਾ* ਦੇ ਪਾਠਾਂ ਨੇ ਪਰੰਪਰਾ ਅਤੇ ਗੁਰ-ਇਤਿਹਾਸ ਨੂੰ ਵਿਗਾੜਨ ਵਾਲੇ ਹੰਦਾਲੀ ਜਤਨਾਂ ਦੀ ਪਰਦਾਪੋਸ਼ੀ ਕਰ ਕੇ ਹੰਦਾਲੀ ਹਿਤਾਂ ਦਾ ਸਮਰਥਨ ਕੀਤਾ ਹੈ। ਇਸ ਤਰ੍ਹਾਂ ਇਨ੍ਹਾਂ ਵਿਦਵਾਨਾਂ ਨੇ ਬਾਲਾ ਮਿੱਥ ਦੀ ਚਰੰਜੀਵਤਾ ਬਣਾਈ ਰੱਖਣ, ਇਸ ਦੀ ਆਦਰਯੋਗਤਾ ਵਿਚ ਵਾਧਾ ਕਰਨ ਵਿਚ ਸੰਦੇਹਜਨਕ ਰੋਲ ਅਦਾ ਕੀਤਾ ਹੈ।[1] ਅਕਾਦਮਿਕ ਕਾਰਜਾਂ ਦਾ ਉਦੇਸ਼ ਜਾਣਕਾਰੀ ਭਰਪੂਰ ਵਿਵੇਕ ਰਾਹੀਂ ਮਨੁੱਖੀ ਗਿਆਨ ਦੇ ਘੇਰੇ ਨੂੰ ਮੋਕਲਾ ਕਰਨਾ ਹੁੰਦਾ ਹੈ, ਦਾਬੇ ਮਾਰੀ ਸੂਚਨਾ ਅਤੇ ਨਿਰਬੋਧ ਜਾਣਕਾਰੀ ਰਾਹੀਂ ਹਨੇਰ ਫੈਲਾਉਣਾ ਨਾਹੀਂ। ਵੈਸੇ ਤਾਂ ਇਹ ਸਾਰੀ ਸਾਖੀ ਉਪਰੋਕਤ ਸਤਰਾਂ ਵਰਗੇ ਲਿਸ਼ਕਦੇ ਵਰਣਨ ਨਾਲ ਤੋੜੇ-ਤੋੜ ਭਰੀ ਹੋਈ ਹੈ, ਪਰ ਸਥਾਪਤ ਸਾਖੀ ਪਰੰਪਰਾ ਨੂੰ ਵਿਗਾੜਨ ਵਾਲੇ ਗੋਰਖ ਦਾਸ ਦੇ ਭਰਿਸ਼ਟ ਦਿਮਾਗ਼ ਦੀ ਉਲਾਰ ਲੱਛਣਾਂ ਵਾਲੀ ਉਪਜ ਦੀ ਇਕ ਹੋਰ ਉਦਾਹਰਨ ਦੇਣੀ ਵੀ ਬਣਦੀ ਹੈ:

> 'ਸੁਲਖਣੀ ਆਖਿਆ...ਅਮਾ ਮੈ ਕੀ ਕਰਾਂ ਮੈਨੂ ਮੁਹਿ ਨਾਹੀ ਲਾਵਦਾ॥
> ਮੈਨੂ ਸਿਧੇ ਮੁਹਿ ਬੋਲਦਾ ਭੀ ਨਾਹੀ॥[2]

ਇਹ ਬਣਤਰ ਆਧਾਰਤ ਹੈ *ਸਾਖੀ ਮਹਲੁ ਪਹਿਲੇ ਕੀ* ਦੇ ਲੇਖਕ ਦੀ ਬੇਮਿਸਾਲ ਉੱਕਤੀ 'ਤੇ, ਜਿਸ ਰਾਹੀਂ ਉਹ ਬਾਬੇ ਦੇ ਸੁਲਤਾਨਪੁਰ ਨੂੰ ਤੁਰਨ ਸਮੇਂ ਬਾਬੇ ਦੀ ਇਸਤਰੀ ਦੇ ਅਗਾਮੀ ਵਿਯੋਗ ਦੀ ਪੀੜਾ ਦੇ ਸੂਖਮ ਅਹਿਸਾਸ ਨੂੰ ਪ੍ਰਗਟਾਉਣ ਲਈ ਵਰਤਿਆ। ਗੋਰਖ ਦਾਸ ਨੇ ਇਸ ਨੂੰ ਤੋੜ ਮਰੋੜ ਕੇ ਨਾਮਰਦੀ ਦੇ ਸੰਕੇਤਕ ਦੇ ਤੌਰ 'ਤੇ ਚੰਦੋਰਾਣੀ-ਨਾਨਕੀ-ਸੁਲੱਖਣੀ ਦੀ ਗਰਮਾ-ਗਰਮੀ ਨੂੰ ਭਖਾਉਣ ਲਈ ਵਰਤਿਆ। ਇਸ ਦੇ ਵਿੱਚੋਂ ਵੀ ਜੇ ਸਾਡੇ ਵਿਦਵਾਨਾਂ ਨੂੰ ਬਾਬੇ ਦੇ ਚਰਿਤਰ ਦਾ ਹਨੇਰਾ ਪੱਖ ਨਜ਼ਰ ਆਉਂਦਾ ਹੈ ਤਾਂ ਇਹ ਤੱਥਾਂ ਦਾ ਮਜ਼ਾਕ ਉਡਾਉਣਾ ਹੈ। ਸਿੱਖ ਧਰਮ ਵਿਚ ਗ੍ਰਿਹਸਤ ਨੂੰ ਅਧਿਆਤਮਕਤਾ ਲਈ ਉੱਤਮ ਸਾਧਨ ਦਾ ਦਰਜਾ ਪ੍ਰਾਪਤ ਹੈ। ਪੁਰਾਣੀ ਸਾਖੀ

---

1. ਇਨ੍ਹਾਂ ਦੇ ਸੰਪਾਦਤ ਪਾਠ ਲਈ ਵੇਖੋ; *ਜਨਮ ਸਾਖੀ ਭਾਈ ਬਾਲਾ*, ਚੰਡੀਗੜ੍ਹ 1975.
2. *ਜਨਮ ਸਾਖੀ ਭਾਈ ਬਾਲਾ*, ਸੰਪਾ. ਗੁਰਬਚਨ ਕੌਰ, ਪਟਿਆਲਾ 1987, ਪੰਨਾ 209.

ਪਰੰਪਰਾ ਸੁਲਤਾਨਪੁਰ ਆਉਣ ਤੋਂ ਪਹਿਲਾਂ ਬਾਬੇ ਨੂੰ ਦੋ ਪੁੱਤਰਾਂ ਦੀ ਦਾਤ ਦੀ ਪ੍ਰਾਪਤੀ ਦਾ ਵੀ ਜ਼ਿਕਰ ਕਰਦੀ ਹੈ।

ਗੋਰਖ ਦਾਸ ਨੇ ਸਾਖੀ ਵਿਚ ਬਹੁਤ ਥਾਈਂ ਪਦ ਰਚਨਾ ਕੀਤੀ ਹੈ। ਇਸ ਵਿਚ ਦਰਜ ਸਿੱਧਾਂ ਜੋਗੀਆਂ ਨਾਲ ਗੋਸ਼ਟਾਂ ਦਾ ਵੱਡਾ ਭਾਗ ਕਵਿਤਾ ਵਿਚ ਹੈ। ਇਸ ਵਿਚ ਵੀ ਕੋਈ ਸ਼ੱਕ ਨਹੀਂ ਕਿ ਉਸ ਕੋਲ ਗੱਦ ਪਦ ਦੋਵਾਂ ਮਾਧਿਅਮਾਂ ਦੀ ਵਰਤੋਂ ਕਰਨ ਦੀ ਯੋਗਤਾ ਸੀ। ਪੁਰਾਣੀ ਸਾਖੀ ਪਰੰਪਰਾ ਵਿਚ ਵੀ ਬਿਰਤਾਂਤ ਦਾ ਚੋਖਾ ਭਾਗ ਗੁਰਬਾਣੀ ਤੋਂ ਪਰੇਰਤ ਹੈ ਅਤੇ ਬਿਰਤਾਂਤ ਦੇ ਪੁਸ਼ਟੀ ਤੇ ਵਿਚਾਰ ਦੀ ਵਿਆਖਿਆ ਲਈ ਗੁਰਬਾਣੀ ਦੀ ਸਿੱਧੀ ਵਰਤੋਂ ਵੀ ਹੋਈ ਮਿਲਦੀ ਹੈ। ਗੋਰਖ ਦਾਸ ਨੇ ਸੀਮਾਵਾਂ ਉਲੰਘ ਕੇ ਗੁਰਬਾਣੀ ਦੀ ਸਿੱਧੀ ਵਰਤੋਂ ਤੇ ਨਾਲ-ਨਾਲ ਗੁਰਬਾਣੀ ਦੀ ਤਰਜ਼ 'ਤੇ ਆਪਣੀ ਤੁਕਬੰਦੀ ਲਈ 'ਨਾਨਕ' ਛਾਪ ਅਨੇਕਾਂ ਥਾਵਾਂ 'ਤੇ ਵਰਤੀ ਹੈ, ਜਿਸ ਦਾ ਉਹ ਅਧਿਕਾਰੀ ਨਹੀਂ ਸੀ। ਇਹ ਉਸ ਦੀ ਆਪਣੀ ਕੱਚੀ ਪਿੱਲੀ ਰਚਨਾ ਹੈ ਜਿਸ ਨੂੰ 'ਅਪ੍ਰਮਾਣਿਕ ਬਾਣੀ' ਦਾ ਨਾਂ ਵੀ ਨਹੀਂ ਮਿਲਣਾ ਚਾਹੀਦਾ।[1] ਇਹੀ ਨਹੀਂ, ਉਸ ਨੇ ਬਾਬੇ ਦੀ ਬਾਣੀ ਵਿਚ ਕਈ ਥਾਈਂ ਰਲੇ ਪਾਉਣ ਅਤੇ ਉਸ ਦੀ ਪੈਰੋਡੀ ਕਰਨ ਦੇ ਜਤਨ ਵੀ ਕੀਤੇ ਹਨ।

ਇਸ ਵਿਚ ਸ਼ੱਕ ਨਹੀਂ ਕਿ ਬਾਬੇ ਦੀ ਨਿੰਦਾ ਅਤੇ ਚਰਿਤਰ-ਘਾਤ ਸਬੰਧੀ ਹਦਾਇਤਾਂ ਉਸ ਨੂੰ ਲਾਲਾ-ਬਾਲਾ-ਬਿਧੀਆ ਜੁੰਡਲੀ ਤੋਂ ਮਿਲੀਆਂ ਪਰ ਗੁਰਬਾਣੀ ਨਾਲ ਲਈਆਂ ਖੁੱਲ੍ਹਾਂ, ਇਸ ਵਿਚ ਪਾਈਆਂ ਰਲਾਵਟਾਂ ਅਤੇ ਕੀਤੀ ਪੈਰੋਡੀ, ਉਸ ਸਾਕਤ ਦੀ ਆਪਣੀ ਨਿੰਦਣਯੋਗ ਕਾਰਗੁਜ਼ਾਰੀ ਹੈ। ਨਾ ਉਹ ਬਾਬੇ ਦਾ ਸਿੱਖ[2] ਜਾਂ ਸ਼ਰਧਾਲੂ ਹੈ, ਨਾ ਉਸ ਦੀ ਬਾਣੀ ਦਾ ਸਤਿਕਾਰ ਕਰਨ ਵਾਲਾ। ਉਸ ਵੱਲੋਂ ਬਾਣੀ ਵਿਚ ਕੀਤੀ ਗਈ ਮਿਲਾਵਟ ਘਿਨਾਉਣਾ ਕਰਮ ਹੈ। ਨਮੂਨੇ ਮਾਤਰ, ਸਾਖੀ 60, ਬਾਬਰ ਦੀ ਬੰਦ ਵਿਚ, 'ਜਿਨ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ' ਵਾਲੀ ਅਸਟਪਦੀ ਦੇ ਆਖ਼ੀਰ 'ਤੇ ਉਸ ਦੇ ਜੋੜੇ ਦੋ ਪਦੇ ਵਿਚਾਰਵਾਨਾਂ ਦੇ ਮੁਲਾਹਜ਼ੇ ਲਈ ਪੇਸ਼ ਹਨ :

> [3]ਤੇੜਿ ਪਟੋਲੇ ਸੁਥਣਾ ਪਾਨੇ ਪਤਲੀਆ॥
> ਸੂਰਜ ਚੰਦ ਨਾ ਡਿਠੀਆਂ ਵਾਟ ਨਾ ਜੁਲੜੀਆਂ॥
> ਕਾਬਲ ਬੰਨਿ ਚਲਾਈਆਂ ਕੂਕਾਂ ਘਤਦੀਆਂ॥੮॥
> ਲਸਕਰੁ ਢੁਕੇ ਸੈਦਪੁਰ ਡੇਰੇ ਪਏ ਪਵਨੰਦਿ॥
> ਪਾਨੀ ਭਰਨ ਨਾ ਆਵਨੀ ਆਈਆ ਬਾਬਰ ਬੰਦ॥
> ਫੇੜੇ ਕਾਰਨ ਆਪਣੇ ਖੜੀਆ ਸਮਰ ਕੰਦ॥੯॥[3]

ਮੁੱਢਲੀ ਸਿੱਖ ਪਰੰਪਰਾ ਦੱਸਦੀ ਹੈ ਕਿ ਗੁਰੂ ਅੰਗਦ ਨੂੰ ਬਾਬੇ ਨਾਨਕ ਦੀ ਸੰਗਤ ਵਿਚ ਵਿਚਰਦਿਆਂ ਜਦ ਬਾਣੀ ਪਰਖਣ ਦੀ ਸਰਾਫ਼ੀ ਦ੍ਰਿਸ਼ਟ ਪ੍ਰਾਪਤ ਹੋ ਗਈ ਤਾਂ ਬਾਬੇ ਦੀ ਬਾਣੀ ਦਾ ਸਾਰਾ ਖ਼ਜ਼ਾਨਾ ਉਨ੍ਹਾਂ ਨੂੰ ਪ੍ਰਾਪਤ ਹੋਇਆ, ਜਿਸ ਦੀ ਲਿਖਤ

---

1. *ਉਹੀ,* ਵੇਖੋ ਥਾਉਂ ਥਾਈਂ ਫੁੱਟ ਨੋਟਾਂ ਵਿਚ ਕੀਤੀਆਂ ਟਿੱਪਣੀਆਂ।
2. ਭਾਈ ਗੁਰਦਾਸ ਦੀਆਂ ਵਾਰਾਂ ਵਿਚ ਇਸ ਦਾ ਕੋਈ ਜ਼ਿਕਰ ਨਹੀਂ ਮਿਲਦਾ, ਜਿਵੇਂ ਸਾਖੀ ਪਰੰਪਰਾ ਨਾਲ ਸਬੰਧਤ ਹੋਰਨਾਂ ਲਿਖਾਰੀਆਂ ਦਾ ਮਿਲਦਾ ਹੈ।
3. *ਜਨਮ ਸਾਖੀ ਭਾਈ ਬਾਲਾ,* ਸੰਪਾ. ਗੁਰਬਚਨ ਕੌਰ, ਪਟਿਆਲਾ 1987, ਪੰਨਾ 410.

ਨੂੰ ਉਨ੍ਹਾਂ ਨਵਾਂ ਸਰੂਪ ਦਿੱਤਾ, ਜਪੁਜੀ ਦਾ ਸੰਕਲਨ ਸੰਪਾਦਨ ਵੀ ਉਨ੍ਹਾਂ ਦੇ ਆਪਣੇ ਹੱਥਾਂ ਨਾਲ ਹੋਇਆ। ਕੀ ਬਾਬੇ ਦੀ ਬਾਣੀ ਦੇ ਅਜਿਹੇ ਪਾਰਖੂ ਨੂੰ, ਜਿਸ ਦੀ ਹਜ਼ੂਰੀ ਵਿਚ ਬਾਲਾ ਸਾਖੀ ਲਿਖੀ ਲਿਖਾਈ ਗਈ, ਜਿਵੇਂ ਬਾਲਾ ਮਿੱਥ ਦਾਅਵਾ ਕਰਦੀ ਹੈ, ਬਾਬੇ ਦੀ ਬਾਣੀ ਵਿਚ ਥਾਂ-ਥਾਂ ਕੀਤੀ ਜਾ ਰਹੀ ਦਖ਼ਲ-ਅੰਦਾਜ਼ੀ ਦਾ ਪਤਾ ਨਾ ਲੱਗਾ? ਬਾਲਾ ਮਿੱਥ ਵਿਚ ਯਕੀਨ ਰੱਖਣ ਵਾਲੇ ਬਾਲਾ ਪ੍ਰਸਤ ਸ਼ਾਇਦ ਇਸ ਸਵਾਲ ਦਾ ਕੋਈ ਤਸੱਲੀਬਖ਼ਸ਼ ਜਵਾਬ ਢੂੰਡ ਸਕਣ।

## ਅਵੇਸਲੇ ਨਾਉਂ-ਧਰੀਕ

ਸਿੱਖ ਪਰੰਪਰਾ ਦੀ ਤਰਾਸਦੀ ਹੈ ਕਿ ਮੀਣਾ ਸੰਪਰਦਾ ਨਾਲ ਸਬੰਧਤ ਬਾਬੇ ਦੇ ਬੇਮਿਸਾਲ ਸਾਖੀਕਾਰ, ਗੁਰਬਾਣੀ ਦੇ ਨਫੀਸ ਵਿਆਖਿਆਕਾਰ ਅਤੇ ਬਾਬੇ ਦੇ ਅਪਾਰ ਸ਼ਰਧਾਲੂ ਮਿਹਰਵਾਨ ਵਰਗੇ ਪ੍ਰਤਿਬੱਧ ਲਿਖਾਰੀਆਂ ਨੂੰ ਪਾਣੀ ਪੀ ਪੀ ਕੇ ਕੋਸਿਆ ਜਾਂਦਾ ਹੈ, ਪਰ ਮੰਦ ਭਾਵਨਾ ਨਾਲ ਭਾੜੇ ਦੇ ਹੰਦਾਲੀ ਲਿਖਾਰੀ ਗੋਰਖ ਦਾਸ ਦੀ ਲਿਖੀ ਸਾਖੀ ਨੂੰ ਬੇਮਿਸਾਲ ਆਦਰ ਵਾਲੀ ਥਾਂ ਮਿਲੀ ਹੋਈ ਹੈ। ਸਾਹਿਬ ਸਿੰਘ ਹੋਰਾਂ ਵੀ ਇਸ ਦੇ ਵਿਆਪਕ ਪਸਾਰ ਦਾ ਜ਼ਿਕਰ ਕਰਦਿਆਂ ਪੰਜਾਬ ਦੇ ਹਰ ਨਗਰ ਜਾਂ ਪਿੰਡ ਵਿਚ *ਬਾਲੇ ਵਾਲੀ ਜਨਮ ਸਾਖੀ* ਦੀ ਕਥਾ ਹੋਣ ਦੇ ਤੱਥ ਦਾ ਜ਼ਿਕਰ ਕੀਤਾ ਹੈ।[1] ਇਸ ਦੇ ਕਾਰਨ ਕੁਝ ਵੀ ਹੋਣ, ਜਨਮ ਸਾਖੀ ਬਾਲਾ ਵਿਚ ਭੋਰਾ ਭਰ ਵੀ ਵਿਚਾਰਧਾਰਕ ਇਕਸਾਰਤਾ ਨਹੀਂ, ਨਾ ਰਚਨਾਤਮਕ ਲਿਖਤ ਦੀ ਸਿਰਜਣਾ ਲਈ ਲੋੜੀਂਦਾ ਆਵੇਸ਼। ਗੁਰਬਾਣੀ, ਗੁਰਮਤ ਅਤੇ ਸ਼ਖ਼ਸੀਅਤਾਂ ਦੀ ਮਿੱਟੀ ਪਲੀਤ ਕਰਨ ਲਈ ਨਿੰਦਿਆ ਨਾਲ ਲਬਰੇਜ਼ ਘਾੜਤ ਜ਼ਰੂਰ ਹੈ। ਗੋਰਖ ਦਾਸ ਨੇ ਸਾਖੀ ਦੇ ਅਖ਼ੀਰ ਉੱਤੇ ਰਾਗ ਗਉੜੀ ਮਹਲਾ ੧, ਦਾ ਨਾਨਕ ਛਾਪ ਵਾਲਾ ਚੌਪਦਾ ਦਿੱਤਾ ਹੈ, ਜੋ ਉਸ ਨੇ ਰਾਏ ਬੁਲਾਰ ਵੱਲੋਂ ਕੀਤੀ ਬਾਬੇ ਦੀ ਖ਼ਿਦਮਤ ਦੇ ਪ੍ਰਸੰਗ ਨਾਲ ਜੋੜਨ ਹਿਤ 'ਤਲਵੰਡੀ ਵਿਚ ਹੋਆ ਆਹਾ' ਦੱਸਿਆ ਹੈ, ਪਰ ਇਹ ਉਸ ਦੀ ਛੇਕੜਲੀ ਟਿੱਪਣੀ ਹੈ, ਜੋ ਇਹ ਦੱਸਣ ਲਈ ਹੈ ਕਿ ਉਸ ਦੇ ਚੰਗੇ ਭਾਗਾਂ ਕਰਕੇ ਸਾਖੀ ਲਿਖਣ ਦੀ ਹੋਈ ਉੱਤਮ ਸੇਵਾ (ਉਮਦੀ ਖਿਜਮਤਿ) ਤੋਂ ਉਸ ਨੂੰ ਬਹੁਤ ਕੁਝ ਹਾਸਲ ਹੋਇਆ ਹੈ ਅਤੇ ਨਾਲ ਹੀ ਜਾਚਨਾ ਕੀਤੀ ਹੈ ਇਸ ਵਿਚ ਕੋਈ ਅਦਲਾ ਬਦਲੀ ਨਾ ਕੀਤੀ ਜਾਵੇ (ਕਰੇ ਤਗੀਰ ਨਾ ਕੋਈ):

> [2]ਹਾਸਲ ਬਹੁਤ ਖਰਚ ਕਛੁ ਨਾਹੀ ਕਰੇ ਤਗੀਰ ਨ ਕੋਈ॥
> ਨਾਨਕ ਐਸੀ ਉਮਦੀ ਖਿਜਮਤਿ ਬਿਨਾ ਭਾਗ ਕਿਉਂ ਹੋਈ॥੪॥[2]

ਉਮਦਾ ਖ਼ਿਦਮਤ, ਜਿਸ ਰਾਹੀਂ ਉਸ ਨੇ ਬੀਮਾਰ ਹੰਦਾਲੀਅਤ ਨੂੰ ਸਟੀਰਾਇਡ 'ਤੇ ਲਾਇਆ ਕੇਵਲ ਸਾਖੀ ਲਿਖੇ ਜਾਣ ਤਕ ਹੀ ਸੀਮਤ ਨਹੀਂ ਸੀ, ਇਸ ਲਿਖਤ ਨੂੰ ਭਾਰੀ ਤਰੱਦਦ ਤੇ ਲਾਗਤ ਨਾਲ 28 ਚਿਤਰਾਂ ਨਾਲ ਸ਼ਿੰਗਾਰ ਕੇ ਇਸ ਦੀ ਚਿਰ-ਸਲਾਮਤੀ ਯਕੀਨੀ ਬਣਾਏ ਜਾਣ ਨਾਲ ਸੰਪੰਨ ਹੋਈ; ਇਸ ਦੇ ਲੇਖਕ ਲਈ ਧਨ ਦੇ ਖੁੱਲ੍ਹੇ ਗੱਫੇ; ਇਸ ਤੋਂ ਇਲਾਵਾ *ਪੋਥੀ ਹਰਿਜੀ* ਵਿਚ ਰੰਘੜੀ ਪ੍ਰਸੰਗ ਦੀ ਸਫਲ

---

1. *ਆਦਿ ਬੀੜ ਬਾਰੇ*, ਅੰਮ੍ਰਿਤਸਰ 2003, ਪੰਨਾ 157.
2. *ਜਨਮ ਸਾਖੀ ਭਾਈ ਬਾਲਾ*, ਸੰਪਾ. ਗੁਰਬਚਨ ਕੌਰ, ਪਟਿਆਲਾ 1987, ਪੰਨਾ 463.

ਘੁਸਪੈਠ, ਸਰਪ੍ਰਸਤਾਂ ਲਈ ਵੀ ਵੱਡੀ ਪ੍ਰਾਪਤੀ ਵਾਲਾ, ਨਦੀਰ ਤੇ ਸਫਲ ਤਜਰਬਾ ਸੀ। 'ਸੰਗਤ ਗੁਰੂ' ਅੱਗੇ ਕੀਤੀ ਜਾਚਨਾ ਨੂੰ ਵੀ ਫਲ ਲੱਗਾ: ਉਸ ਵਿਚ ਤਬਦੀਲੀ ਕਰਨੀ ਤਾਂ ਦੂਰ ਦੀ ਗੱਲ, ਇਸ ਦਾ ਸਭ ਕੁਝ ਪ੍ਰਵਾਨ: ਅਣ-ਹੋਇਆ ਬਾਲਾ ਅਜੇ ਤਕ ਕਾਇਮ ਹੈ, ਉਸ ਦੀਆਂ ਖ਼ਿਆਲੀ ਜੀਵਨੀਆਂ ਵੀ ਘੜੀਆਂ ਗਈਆਂ ਜੋ ਕੋਸ਼ਾਂ ਦੇ ਪੰਨਿਆਂ ਦਾ ਸ਼ਿੰਗਾਰ ਹਨ,[1] ਖਡੂਰ ਵਿਚ, ਉਸ ਦੀ ਸਮਾਧ ਵੀ ਉਸਰੀ ਹੋਈ ਹੈ। ਇਸ ਵਿਚ ਦਿੱਤੀ ਬਾਬੇ ਦੀ ਗ਼ਲਤ ਜਨਮ ਮਿਤੀ ਸਹੀ ਮੰਨੀ ਗਈ ਅਤੇ ਮਨਾਈ ਜਾ ਰਹੀ ਹੈ, ਇਸ ਵਿਚ ਸੋਲਾਂ-ਦੂਣੀ-ਅੱਠ ਦੇ ਹਿਸਾਬ ਨਾਲ ਗਿਣੀਆਂ ਤੇ ਜੋੜੀਆਂ ਮਿਤੀਆਂ ਦੇ ਕੂੜ ਨੂੰ ਬਿਨਾਂ ਪੜਤਾਲੇ ਮੰਨਣਯੋਗ ਸੱਚੋ-ਸੱਚ ਦੇ ਤੌਰ 'ਤੇ ਅੰਗੀਕਾਰ ਕੀਤਾ ਹੈ; ਇਸ ਵਿਚ *ਪ੍ਰਾਣ ਸੰਗਲੀ* ਦੇ ਦੱਸੇ 113 ਧਿਆਉ ਦੀ ਗਿਣਤੀ ਪਰਮਾਣਕ ਮੰਨੀ ਗਈ।[2] ਉਹਦੀ ਲਿਖੀ ਜਨਮ ਪਤ੍ਰੀ ਨੂੰ ਬਾਅਦਬ *ਜਨਮ ਸਾਖੀ ਭਾਈ ਬਾਲਾ* ਦਾ ਨਾਂ ਦੇ ਕੇ, ਚਿਤਰਾਂ ਨਾਲ ਸ਼ਿੰਗਾਰ ਕੇ, ਇਸ ਨਾਲ ਅਜਾਇਬ ਘਰਾਂ ਨੂੰ ਸਜਾਇਆ ਹੋਇਆ ਹੈ; ਗੋਰਖ ਦਾਸ ਨੂੰ 'ਸੰਗਤ ਗੁਰੂ' ਤੋਂ ਹੋਰ ਕੀ ਚਾਹੀਦਾ ਸੀ?

ਨਿਰਨਾ ਕਰਨਾ ਮੁਸ਼ਕਲ ਹੈ ਕਿ ਇਹ ਸਥਿਤੀ, ਸੰਤੋਖ ਸਿੰਘ ਵਰਗੇ ਮਾਇਆ ਦੇ ਜ਼ੋਰ ਨਾਲ ਜਿੱਤੇ ਸਿੱਖ ਗਰੰਥਕਾਰ ਦੀ ਦਾਗ਼ੀ ਸੂਝ ਦਾ ਕਰਿਸ਼ਮਾ ਹੈ ਜਾਂ ਗੋਰਖ ਦਾਸ ਦੀ ਗੋਰਖ-ਮਾਇਆ ਦਾ ਜਾਦੂ ਕਿ ਹੰਦਾਲੀਆਂ ਦੇ ਗੰਦੇ ਨਾਲੇ ਦਾ ਪਾਣੀ ਵੀ ਸ਼ੁੱਧ ਦੁੱਧ ਵਾਂਗ ਵਿਕਿਆ ਤੇ ਵਿਹਾਜਿਆ ਗਿਆ; ਉਸ ਡਫਰੂਏ (ਨਕਲੀ ਮਾਲ ਵਿਕਰੇਤਾ) ਦੀ ਘਟੀਆ ਕਿਸਮ ਦੀ ਸਾਖੀਕਾਰੀ ਲੋਕਾਂ ਨੂੰ ਵਲਾਇਤੀ ਮਾਲ ਨਜ਼ਰ ਆਇਆ, ਜਦੋਂ ਕਿ ਸਿਦਕਵਾਨ ਸਿੱਖਾਂ ਦੀ ਲਿਖੀ *ਸਾਖੀ ਮਹਲੁ ਪਹਿਲੇ ਕੀ* ਅਤੇ ਅਸਲ *ਵਿਲਾਇਤ ਵਾਲੀ ਜਨਮ ਸਾਖੀ* ਨੂੰ ਕਿਸੇ ਪੁੱਛਿਆ ਹੀ ਨਹੀਂ।

ਕਰਮ ਸਿੰਘ[3] ਹੋਰਾਂ ਦਾ ਖ਼ਿਆਲ ਸੀ ਕਿ ਇਹੀ ਸਾਖੀ ਨਿੰਦਿਆ ਨਾਲ ਭਰੀ ਹੋਣ ਕਰਕੇ ਖੂਹ ਖਾਤੇ ਪਾਉਣ ਦੇ ਯੋਗ ਹੈ, ਪਰ ਇਸ ਗ਼ਲਤੀ ਤੋਂ ਬਚਣ ਦੀ ਲੋੜ ਹੈ। ਬਲਕਿ ਇਸ ਦੇ ਸ਼ੁੱਧ ਮੂਲ ਪਾਠ ਦੀ ਬਰੇਲ ਕਾਪੀ ਉਨ੍ਹਾਂ ਦਿਮਾਗ਼ੀ ਅੰਨ੍ਹੇ ਅਕਾਦਮੀਆਂ ਨੂੰ ਮੁਹੱਈਆ ਕਰਵਾਈ ਜਾਣੀ ਚਾਹੀਦੀ ਹੈ ਜੋ ਗੋਰਖ ਦਾਸ ਦੀ ਕਲਮ ਦੇ ਕਰਤੱਵ ਦੇ ਭਰਮਾਏ ਇਸ ਨੂੰ ਗੁਰੂ ਅੰਗਦ ਲਿਖਵਾਈ ਅਸਲੀ ਸਾਖੀ ਤਸੱਵਰ ਕਰਦੇ ਹਨ ਅਤੇ ਇਸ ਵਿੱਚੋਂ ਗੁਰੂ ਨਿੰਦਿਆ ਅੰਸ਼, ਜੋ ਇਨ੍ਹਾਂ ਅਨੁਸਾਰ ਹੰਦਾਲੀ ਤੇ ਕਬੀਰ ਪੰਥੀ ਸਾਕਤਾਂ ਨੇ ਦਾਖ਼ਲ ਕੀਤੇ, ਨੂੰ ਖਾਰਜ ਕਰ ਕੇ ਅਸਲੀ ਸਾਖੀ ਮੁੜ ਸਾਜ ਸਕਣ ਦਾ ਭਰਮ ਪਾਲਦੇ ਹਨ। ਬਾਲਾ ਯਥਾਰਥ ਤੋਂ ਪੂਰੀ ਤਰ੍ਹਾਂ ਟੁੱਟੀ ਇਸ ਬੀਮਾਰ ਜ਼ਹਿਨੀਅਤ ਨੇ ਗੁਰ-ਇਤਿਹਾਸ ਅਤੇ ਸਿੱਖ ਪਰੰਪਰਾ ਦਾ ਅਸੀਮ ਨੁਕਸਾਨ ਕੀਤਾ ਹੈ। ਕਿਸੇ ਮਿੱਥ ਦੇ ਵਿਪਰੀਤ ਨਵੀਂ ਮਿੱਥ ਸਿਰਜ ਕੇ ਪਹਿਲੀ ਨੂੰ ਰੱਦ ਕਰ ਸਕਣਾ ਸੰਭਵ ਨਹੀਂ, ਦੁਬਿਧਾਵਾਂ ਵਿਚ ਵਾਧਾ ਜ਼ਰੂਰ ਹੁੰਦਾ ਹੈ।

ਵਕਤ ਦਾ ਤਕਾਜ਼ਾ ਹੈ ਕਿ ਮੁਗਧ ਸਿੱਖ ਗ੍ਰੰਥਕਾਰਾਂ ਦੇ ਉਸਾਰੇ ਪਸਾਰੇ

---

1. *ਮਹਾਨ ਕੋਸ਼*, ਪਟਿਆਲਾ 1960, ਪੰਨਾ 642.
   —*ਪੰਜਾਬੀ ਸਾਹਿਤ ਸੰਦਰਭ ਕੋਸ਼*, ਰਤਨ ਸਿੰਘ ਜੱਗੀ, ਪਟਿਆਲਾ 1994, ਪੰਨਾ 603.
2. ਰਤਨ ਸਿੰਘ ਜੱਗੀ, *ਗੁਰੂ ਨਾਨਕ ਬਾਣੀ*, ਪਟਿਆਲਾ 1968, ਪੰਨਾ 36.
3. *ਕੱਤਕ ਕਿ ਵਿਸਾਖ*, ਲਾਹੌਰ 1932, ਪੰਨਾ 248।

ਅਗਿਆਨਤਾ ਦੇ ਪਰਦੇ ਹੇਠ ਲੁਕੀ *ਜਨਮ ਸਾਖੀ ਬਾਲਾ* ਦੀ ਅਸਲੀਅਤ ਨੂੰ ਨੰਗਾ ਕੀਤਾ ਜਾਏ, ਤਾਂ ਜੋ ਇਸ ਦੇ ਭਰੋਸੇਵਾਨਾਂ ਨੂੰ ਅਹਿਸਾਸ ਕਰਵਾਇਆ ਜਾ ਸਕੇ ਕਿ ਇਸ ਦੇ ਤਥਾ-ਕਥਿਤ ਲਿਖਾਵੇ ਬਾਲਾ ਸੰਧੂ, ਜਿਸ ਨੂੰ ਸਿੱਖ ਅਤੇ ਸਾਖੀ ਪਰੰਪਰਾ ਬਿਲਕੁਲ ਨਹੀਂ ਸਿਆਣਦੀ, ਨੂੰ ਹਕੀਕਤ ਮੰਨਣਾ ਹੈ, ਤਾਂ ਰੰਘੜੀ ਵਾਲੇ ਪ੍ਰਸੰਗਾਂ ਦਾ ਬੋਝਾ ਵੀ ਨਾਲ ਚੁੱਕਣਾ ਪਏਗਾ। ਵਿਆਪਕ ਹਕੀਕਤ ਨੂੰ ਭਾਗਸਮ ਰੂਪ ਵਿਚ ਪ੍ਰਵਾਨ ਅਤੇ ਬਾਕੀ ਨੂੰ ਰੱਦ ਕਰਨਾ ਨਿਆਂਪੂਰਨ ਨਹੀਂ।

ਵਿਚਾਰ-ਚਰਚਾ 'ਚੋਂ ਉਭਰੇ ਵਿਸ਼ੇਸ਼ ਨੁਕਤੇ:

1. *ਜਨਮ ਪੱਤ੍ਰੀ ਨਾਨਕ ਵੇਦੀ ਕੀ* (ਜਨਮ ਸਾਖੀ ਬਾਲਾ) ਦੀ ਰਚਨਾ ਲਾਹੌਰੀਏ ਮੂਲਵਾਦੀ ਗੋਰਖ ਦਾਸ ਨੇ ਕੀਤੀ, ਗੋਰਖ ਦੇ ਸਰਪ੍ਰਸਤ ਜੰਡਿਆਲੀਏ, ਹੰਦਾਲ-ਕੇ ਬਾਲ ਚੰਦ, ਬਿਧੀ ਚੰਦ ਅਤੇ ਲਾਹੌਰੀਆ ਲਾਲਾ ਪੰਨੂ ਸੀ।
2. ਆਸਾਰ ਮਿਲਦੇ ਹਨ ਕਿ ਇਸ ਦੇ ਪ੍ਰਤਿਪਾਦਕ ਲਾਲਾ ਪੰਨੂ 'ਤੇ ਆਧਾਰਤ ਸਹਾਇਕ ਪ੍ਰਨਾਲੀ 1657-59 ਈ. ਤੋਂ ਲੈ ਕੇ 1870 ਈ. ਤਕ ਇਸ ਰਚਨਾ ਦੇ ਸਾਦੇ ਅਤੇ ਮਹਿੰਗੇ ਸੁਚਿਤਰ ਉਤਾਰੇ, ਫੇਰ ਲਿੱਥੋ (Litho) ਪ੍ਰਿੰਟ ਕਰਵਾ ਕੇ ਸੰਵੇਦਨਸ਼ੀਲ ਥਾਵਾਂ 'ਤੇ ਪੁੱਜਦੇ ਕਰਨ ਵਿਚ ਪੂਰੀ ਸਰਗਰਮ ਰਹੀ।
3. *ਜਨਮ ਸਾਖੀ ਬਾਲਾ* ਦੀ ਸਿਰਜਣਾ ਅਤੇ ਪਰਚਾਰ ਲਈ ਗਤੀ ਵਿਧੀ ਜੰਡਿਆਲੇ ਦੀ ਥਾਂ ਦੁਰਾਡੇ ਕੇਂਦਰ 'ਤੇ ਚੱਲਦੀ ਰਹੀ ਹੋਣ ਕਾਰਨ ਦੇਰ ਤਕ ਇਸ ਕਾਰਜ ਵਿਚ ਜੰਡਿਆਲੀਆਂ ਦਾ ਰੋਲ ਭੁਲਾਂਦਰੇ ਰਾਹੀਂ ਛੁਪਿਆ ਰਿਹਾ ਜੋ ਸਿੱਖ ਲਿਖਤਕਾਰੀ ਨੂੰ ਕੁਰਾਹੇ ਪਾਉਣ ਦਾ ਕਾਰਨ ਬਣਿਆ।
4. ਇਸ ਕਾਰਜ ਵਿਚ ਕਈ ਪੁਸ਼ਤਾਂ ਦੀ ਸ਼ਮੂਲੀਅਤ ਤੋਂ ਅਨੁਮਾਨ ਲੱਗਦਾ ਹੈ ਕਿ ਲਾਲਾ ਪੰਨੂ ਅਤੇ ਹੰਦਾਲੀਆਂ ਦੇ ਬਹੁਤ ਨੇੜੇ ਦੇ ਸਮਾਜਕ ਅਤੇ ਪਰਵਾਰਕ ਸਬੰਧ ਸਨ; ਹੰਦਾਲੀਆਂ ਦੇ ਲਾਹੌਰ ਵਿਚ ਸਰਕਾਰੇ-ਦਰਬਾਰੇ ਅਸਰ ਰਸੂਖ਼, ਸੂਬੇਦਾਰਾਂ ਦੀ ਨੇੜਤਾ ਅਤੇ ਕਰੋੜੀਏ ਚੌਧਰੀਆਂ ਵਾਲੀ ਹੈਸੀਅਤ, ਸ਼ਾਇਦ, ਇਨ੍ਹਾਂ ਸੰਬੰਧਾਂ ਦਾ ਫਲ ਹੋਵੇ।

## *ਸਾਖੀ ਆਦਿ ਅੰਤ ਕੀ (ਪੁਰਾਤਨ ਜਨਮ ਸਾਖੀ)*

*ਸਾਖੀ ਮਹਲੁ ਪਹਿਲੇ ਕੀ* ਦੇ ਪ੍ਰਕਾਸ਼ ਵਿਚ ਆਉਣ ਨਾਲ, ਅਰੰਭਕ ਸਾਖੀ ਪਰੰਪਰਾ ਵਿਚ *ਪੁਰਾਤਨ ਜਨਮ ਸਾਖੀ* ਦੀ ਸਥਿਤੀ ਪਲਟ ਗਈ ਹੈ। ਟਰੰਪ[1] ਨੇ ਇਸ ਨੂੰ ਪੁਰਾਣੀ ਪਰੰਪਰਾ ਮੰਨਿਆ, ਜਿਸ ਤੋਂ ਪ੍ਰੇਰਤ ਹੋ ਕੇ ਭਾਈ ਵੀਰ ਸਿੰਘ ਨੇ ਇਸ ਦਾ ਨਾਂ *ਪੁਰਾਤਨ ਜਨਮ ਸਾਖੀ* ਰੱਖ ਦਿੱਤਾ, ਜਿਸ ਦੀ ਉੱਚਤਤਾ ਜਾਂ ਪੱਖ ਪੁਸ਼ਟੀ ਦੀ ਉਨ੍ਹਾਂ ਕਦੇ ਲੋੜ ਨਹੀਂ ਸਮਝੀ। ਸਭ ਤੋਂ ਪੁਰਾਣੀ ਖ਼ਿਆਲ ਕੀਤੀ ਗਈ ਇਹ ਰਚਨਾ-ਇਸ ਨੂੰ ਦਿੱਤਾ ਗਿਆ ਨਾਂ 'ਪੁਰਾਤਨ' ਇਸ ਦੀ ਅਨੁਮਾਨੀ ਮੁੱਢਲੀ ਸਥਿਤੀ ਦਾ ਬੋਧਕ ਸੀ - ਨਵੇਂ ਉਭਰ ਰਹੇ ਰਚਨਾ-ਕਾਲ-ਕ੍ਰਮ ਅਨੁਸਾਰ ਜਨਮ ਸਾਖੀ ਲੜੀ

1. *Adi Granth*, London 1877, p. 5.

ਦੀ ਪਿਛਲੀ ਕੜੀ ਸਿੱਧ ਹੋ ਰਹੀ ਹੈ। ਇਸ ਦੇ ਬਿਰਤਾਂਤ ਦਾ ਜ਼ੋਰਦਾਰ ਅਤੇ ਅਸਰਦਾਰ ਵੱਡਾ ਭਾਗ *ਸਾਖੀ ਮਹਲੁ ਪਹਿਲੇ ਕੀ* ਤੋਂ ਆਇਆ ਹੈ। ਇਸ ਦੇ ਪੁਨਰ-ਸਿਰਜਕ ਸੈਦੋ ਦੀ ਆਪਣੀ ਦੇਣ ਵਿਚ ਸੁਘੜਤਾ, ਮਰਯਾਦਾ, ਸਦਾਚਾਰ, ਸਿੱਖ ਕਦਰਾਂ-ਕੀਮਤਾਂ ਦਾ ਇਹਤਰਾਮ, ਗੁਰਮਤ ਨਾਲ ਪ੍ਰਤਿਬੱਧਤਾ ਅਤੇ ਵਿਚਾਰਧਾਰਕ ਸਪੱਸ਼ਟਤਾ ਦੇ ਗੁਣਾਂ ਕਾਰਨ, ਇਹ ਜਨਮ ਸਾਖੀ ਕਲਾਸਿਕ ਹੋਣ ਦਾ ਮਾਣ ਲੈ ਗਈ। ਵਗ ਰਹੀਆਂ ਤੱਤੀਆਂ ਹਵਾਵਾਂ ਦੇ ਦੌਰ ਵਿਚ ਹੋਈ ਇਸ ਦੀ ਰਚਨਾ ਦਿਲਾਂ ਨੂੰ ਠਾਰਨ ਵਾਲੇ ਠੰਡੇ ਬੁੱਲੇ ਵਰਗੀ ਸਾਬਤ ਹੋਈ; ਨੇਕ ਦਿਲ ਅਤੇ ਨਿਹਕਾਮ ਸਾਧਕਾਂ ਦਾ ਹਰ ਕਰਮ ਹਮੇਸ਼ਾ ਸੁਗੰਧੀਆਂ ਬਖੇਰਦਾ ਹੈ, ਸਮੇਂ ਲੱਦੀਆਂ ਧੂੜਾਂ ਵਿਚ ਵੀ ਖਿੜਦਾ ਹੈ।

## ਰਚਿਆਰਤਾ ਤੇ ਰਚਨਾ-ਕਾਲ

ਇਸ ਦੀ ਰਚਿਆਰਤਾ ਦਾ ਮੁੱਦਾ ਵਿਦਵਾਨਾਂ ਵੱਲੋਂ ਹੁਣ ਤਕ ਅਨੁਮਾਨਾਂ ਦੇ ਸਹਾਰੇ ਨਜਿੱਠਿਆ ਜਾਂਦਾ ਰਿਹਾ ਹੈ[1] ਜਿਸ ਦਾ ਵੇਰਵਾ ਦੇਣਾ ਸਮਾਂ ਤੇ ਸ਼ਬਦ ਬਰਬਾਦ ਕਰਨ ਬਰਾਬਰ ਹੈ। ਇਨ੍ਹਾਂ ਸਤਰਾਂ ਦੇ ਲੇਖਕ ਦੀ *ਸਿੱਖਾਂ ਦੀ ਭਗਤ ਮਾਲਾ* ਦੇ ਪ੍ਰਸੰਗ ਵਿਚ *ਪ੍ਰਾਣ ਸੰਗਲੀ* ਸਬੰਧੀ ਕੀਤੀ ਡੂੰਘੀ ਪੜਤਾਲ ਨੇ ਪ੍ਰਾਣ ਸੰਗਲੀ ਅਤੇ ਪੁਰਾਤਨ ਜਨਮ ਸਾਖੀ ਦੋਵਾਂ ਦਾ ਰਚਿਆਰ ਸੈਦੋ ਜੱਟ ਜਾਤ ਘੇਹੋ, ਅਤੇ ਰਚਨਾ-ਕਾਲ 1656-57 ਨਿਸਚਤ ਕੀਤਾ ਹੈ।[2] ਤੇ ਇਹ ਵੀ, ਕਿ ਇਹ ਕਰਿਤੀਆਂ *ਜਨਮ ਸਾਖੀ ਬਾਲਾ* ਦੀਆਂ ਪ੍ਰਤਿਕਿਰਿਆਤਮਕ ਅਤੇ ਸਮਕਾਲੀਨ ਰਚਨਾਵਾਂ ਹਨ। ਸੈਦੋ ਜੱਟ, ਭਾਈ ਗੁਰਦਾਸ[3] ਦੀ ਗਵਾਹੀ ਅਨੁਸਾਰ ਮੁਜੰਗਾਂ, ਲਾਹੌਰ ਦਾ ਰਹਿਣ ਵਾਲਾ, ਸ਼ਬਦ ਵੀਚਾਰ ਵਾਲਾ ਗੁਰੂ ਅਰਜਨ ਦਾ ਪ੍ਰਤਿਭਾਵਾਨ ਸਿੱਖ ਸੀ। ਮਿਸ਼ਨਰੀ ਦੇ ਤੌਰ 'ਤੇ ਸੈਦੋ ਪਰਚਾਰ ਲਈ ਬਾਬਾ ਗੁਰਦਿੱਤਾ ਦੀ ਤੋਰੀ ਲਹਿਰ ਦਾ ਅੰਗ ਬਣ ਕੇ ਪਿਸ਼ਾਵਰ ਦੇ ਇਲਾਕੇ ਵਿਚ ਕਰਮਸ਼ੀਲ ਰਿਹਾ; 1655 ਈ. ਵਿਚ ਜਦੋਂ ਬਿਧੀ ਚੰਦ ਅਤੇ ਲਾਲਾ ਪੰਨੂ ਲਾਹੌਰੀਏ ਦੇ ਕਹਿਣ ਉੱਤੇ ਗੋਰਖ ਦਾਸ ਦੀ ਲਿਖੀ *ਪਰਚੀ ਹੰਦਾਲ* ਉਸ ਦੇ ਧਿਆਨ ਵਿਚ ਆਈ ਤਾਂ ਸੈਦੋ ਅੰਦਰਲਾ ਸਿੱਖ ਝੰਜੋੜਿਆ ਗਿਆ ਕਿਉਂਕਿ ਇਸ ਵਿਚ, ਰੰਘੜੀ ਵਾਲੇ ਪ੍ਰਸੰਗ ਬਿਨਾਂ, ਬਾਬੇ ਨੂੰ ਅਪਮਾਨਤ ਕਰਨ ਵਾਲਾ ਉਹ ਸਭ ਕੁਝ ਸੀ ਜੋ ਬਾਅਦ ਵਿਚ ਲਿਖੀ *ਜਨਮ ਸਾਖੀ ਬਾਲਾ* ਵਿਚ ਨਿਭਾਇਆ ਗਿਆ ਹੈ। *ਪਰਚੀ ਹੰਦਾਲ*[4] ਦੇ ਪਰਚਾਰ ਨਾਲ ਗੁਰ-ਮਹਿਮਾਂ ਅਤੇ ਗੁਰਮਤ ਦੋਵਾਂ ਨੂੰ ਖੋਰਾ ਲੱਗਣ ਦਾ ਡਰ ਸੀ; ਸੈਦੋ ਲਈ ਨਵੀਂ ਸਾਖੀ ਵਿਉਂਤਣ ਲਈ ਇਹ ਉਕਸਾਹਟ ਕਾਫ਼ੀ ਸੀ।

ਸੈਦੋ ਦੇ ਸਾਹਮਣੇ ਹੰਦਾਲੀ ਚਣੌਤੀ ਤੋਂ ਇਲਾਵਾ ਹਾਲਾਤ ਵਿਚ ਆਏ ਕਰੂਰ ਮੋੜ ਵਿੱਚੋਂ ਪੈਦਾ ਹੋਈ ਸਥਿਤੀ ਦੀਆਂ ਚਣੌਤੀਆਂ ਵੀ ਸਨ, ਜਿਨ੍ਹਾਂ ਦਾ ਜਵਾਬ

---

1. *ਪੁਰਾਤਨ ਜਨਮ ਸਾਖੀ ਦਾ ਵਿਸ਼ਲੇਸ਼ਣਾਤਮਕ ਅਧਿਐਨ*, ਰਤਨ ਸਿੰਘ ਜੱਗੀ, ਪੰਨੇ 30-40.
2. ਵੇਖੋ, *ਸਿੱਖਾਂ ਦੀ ਭਗਤ ਮਾਲਾ*, ਸਿੰਘ ਬ੍ਰਦਰਜ਼, ਅੰਮ੍ਰਿਤਸਰ 2013, ਧਿਆਉ 7 ਤੇ 8.
3. *ਵਾਰਾਂ ਭਾਈ ਗੁਰਦਾਸ*, ਸੰਪਾ. ਹਜ਼ਾਰਾ ਸਿੰਘ, ਅੰਮ੍ਰਿਤਸਰ 1951, ਪੰਨਾ 238.
4. ਪਰਚੀ ਦੇ ਪੂਰੇ ਪਾਠ ਲਈ ਵੇਖੋ: ਗੁ.ਨਾ.ਦੇ.ਜ਼ੁ. ਖਰੜਾ 681.
   — ਸਾਰ ਰੂਪ, ਕਰਮ ਸਿੰਘ ਦੀ ਰਚਨਾ *ਕੱਤਕ ਕਿ ਵਿਸਾਖ*, ਲਾਹੌਰ 1932, ਪੰਨੇ 231-38 'ਤੇ ਵੀ ਪ੍ਰਾਪਤ ਹੈ।

ਪੁਰਾਣੀ ਸਾਖੀ ਪਰੰਪਰਾ ਵਿਚ ਨਹੀਂ ਸੀ ਲੱਭ ਸਕਦਾ: ਬਾਬਰ ਨੂੰ ਵਰਦਾਨ ਵਾਲਾ ਪ੍ਰਸੰਗ ਜਿਸ ਨੂੰ ਘੜਨ ਲਈ *ਸਾਖੀ ਮਹਲੁ ਪਹਿਲੇ ਕੀ* ਦੇ ਲੇਖਕ ਨੂੰ ਉਚੇਚ ਕਰਨਾ ਪਿਆ ਸੀ, ਹੁਣ, ਗੁਰੂ ਅਰਜਨ ਦੀ ਸ਼ਹੀਦੀ, ਗੁਰੂ ਹਰਿਗੋਬਿੰਦ ਸਾਹਿਬ ਦੀ ਨਜ਼ਰਬੰਦੀ ਅਤੇ ਬਾਅਦ ਵਿਚ ਮੁਗ਼ਲ ਸਥਾਪਤੀ ਨਾਲ ਹਿੰਸਕ ਟਕਰਾਓ ਅਤੇ ਅੰਮ੍ਰਿਤਸਰ ਛੱਡ ਕੇ ਕੀਰਤਪੁਰ ਵਿਚ ਜਾ ਟਿਕਣ ਦੀ ਹਕੀਕਤ ਦੇ ਸਨਮੁਖ, *ਸਾਖੀ ਮਹਲੁ ਪਹਿਲੇ ਕੀ* ਅਤੇ *ਆਦਿ ਸਾਖੀਆਂ* ਦਾ ਬਿਰਤਾਂਤ, ਜਿਸ ਵਿਚ ਬਾਬੇ ਦਾ ਬਾਬਰ ਨੂੰ ਵਰਦਾਨ ਦਰਜ ਸੀ, ਪ੍ਰਸੰਗਕ ਨਹੀਂ ਸੀ ਰਿਹਾ। ਇਸ ਤੋਂ ਪਹਿਲਾਂ ਮਿਹਰਵਾਨ ਨੇ ਵੀ ਆਪਣੀ ਰਚਨਾ *ਪੋਥੀ ਸਚੁ ਖੰਡ* ਵਿਚ ਸਿੱਖ ਰਵੱਈਏ ਵਿਚ ਆਈ ਤਬਦੀਲੀ ਅਨੁਕੂਲ ਵਰਦਾਨ ਵਾਲਾ ਅੰਸ਼ ਤਿਆਗ ਕੇ ਸਥਿਤੀ ਸਮਾਨ ਕਰ ਦਿੱਤੀ ਸੀ, ਪਰ ਉਸ ਦੀ ਰਚਨਾ ਦੀ ਭਾਰੀ-ਭਰਕਮ ਪਰਮਾਰਥ ਸ਼ੈਲੀ ਕਾਰਨ ਇਸ ਦੇ ਆਮ ਜਨਤਾ ਵਿਚ ਪ੍ਰਵਾਨ ਤੇ ਪਰਚੱਲਤ ਹੋ ਸਕਣਾ ਸ਼ੱਕੀਆ ਸੀ। ਨਵੀਆਂ ਚਣੌਤੀਆਂ ਨਾਲ ਸਿੱਝਣ ਲਈ ਸੈਦੋ ਨੂੰ ਨਵੀਂ ਸਾਖੀ ਰਚਣੀ ਪਈ, ਜਿਸ ਦਾ ਨਾਂ ਰੱਖਿਆ ਗਿਆ: *ਸਾਖੀ ਬਾਬੇ ਨਾਨਕ ਜੀ ਕੀ ਆਦਿ ਅੰਤ ਕੀ* ਜੋ ਪਿਛਲੇਰੇ ਉਤਾਰਕਾਂ ਨੇ ਸੰਖੇਪ ਕੇ *ਸਾਖੀ ਆਦਿ ਅੰਤ ਕੀ* ਬਣਾ ਲਿਆ।[1]

ਮਿਹਰਵਾਨ ਨੇ *ਆਦਿ ਸਾਖੀਆਂ* ਦੇ ਰੂਪਕ 'ਸਤਿ ਜਨਕ ਭਗਤ' ਸੰਕੇਤਕ ਨੂੰ *ਪਦਮ ਪੁਰਾਣ* ਵਿਚ ਦਰਜ ਜਨਕ ਕਥਾ ਨਾਲ ਜੋੜ ਕੇ ਬਾਬੇ ਨਾਨਕ ਨੂੰ ਰਾਜਾ ਜਨਕ ਦਾ ਅਵਤਾਰ ਦੱਸਣ ਲਈ ਤ੍ਰੇਤੇ ਦੁਆਪਰ ਯੁੱਗਾਂ ਅਤੇ ਨਰਕਾਂ ਸੁਰਗਾਂ ਦੇ ਚੱਕਰਾਂ ਨੂੰ ਆਪਣੇ ਬਿਰਤਾਂਤ ਦਾ ਹਿੱਸਾ ਬਣਾਇਆ, ਉਸ ਨਾਲ ਪਿਛਾਂਹ-ਖਿੱਚੂ ਅਵਤਾਰਵਾਦ ਜਿਸ ਦਾ ਵਿਰੋਧ ਨਿਰਗੁਣੀ ਭਗਤੀ ਲਹਿਰ ਅਤੇ ਗੁਰਮਤ ਦੋਵੇਂ ਕਰਦੀਆਂ ਹਨ, ਨੂੰ ਸਾਖੀ ਪਰੰਪਰਾ ਵਿਚ ਦਾਖ਼ਲ ਕਰ ਦਿੱਤਾ।[2] ਇਹ ਪ੍ਰਸੰਗ *ਦਬਿਸਤਾਨ-ਏ-ਮਜ਼ਾਹਬ* (1644 ਈ.) ਦੇ ਲੇਖਕ ਨੂੰ ਵੀ ਸੁਣਾਏ ਗਏ ਸਨ।[3] ਗੋਰਖ ਦਾਸ ਨੇ *ਪਰਚੀ ਹੰਦਾਲ ਕੀ* ਵਿਚ, ਇਸ ਨੂੰ ਆਧਾਰ ਬਣਾ ਕੇ ਗੁਰੂ ਨਾਨਕ ਨੂੰ ਜੁਗੋ-ਜੁੱਗ ਜਨਮਾਂ-ਜਨਮਾਂਤਰਾਂ ਵਿਚ ਭਟਕਣ ਵਾਲਾ ਪਰਾਣੀ, ਰਾਜੇ ਜਨਕ ਦਾ 'ਮਸੰਦਕ' ਅਤੇ ਜਿੰਦ ਪੀਰ ਦਾ ਸੇਵਕ ਪ੍ਰਦਰਸ਼ਤ ਕੀਤਾ।

ਸੈਦੋ ਦੇ ਸਾਹਮਣੇ ਮੁੱਖ ਉਦੇਸ਼ ਸੀ: ਬਾਬਰ ਨੂੰ ਵਰਦਾਨ, ਮਿਹਰਵਾਨ ਦੇ ਅਵਤਾਰਵਾਦ, ਅਤੇ ਹੰਦਾਲੀਆਂ ਦੇ ਜਿੰਦ-ਪੀਰ-ਵਖਾਦ ਨੂੰ ਰੱਦ ਕਰ ਕੇ ਗੁਰੂ ਨਾਨਕ ਦੀ ਵਾਸਤਵਿਕਤਾ ਨੂੰ ਦ੍ਰਿੜ੍ਹਾਉਣਾ। ਸਪੱਸ਼ਟ ਉਦੇਸ਼ ਅਤੇ ਤਰਜੀਹ ਥਾਂ ਸਿਰ ਕਰ ਲੈਣ ਉਪਰੰਤ ਸੈਦੋ ਨੂੰ ਸਵੈ-ਪੜਚੋਲ ਨੇ, ਨਵੀਂ ਸਾਖੀ ਸਿਰਜ ਕੇ ਇੱਛਤ ਉਦੇਸ਼ਾਂ ਦੀ ਪ੍ਰਾਪਤੀ ਕਰ ਸਕਣ ਦੀ ਆਪਣੀ ਯੋਗਤਾ ਦਾ ਬੋਧ ਵੀ ਕਰਾਇਆ ਹੋਵੇਗਾ। ਸਾਖੀ ਪਰੰਪਰਾ ਨਾਲ ਸਬੰਧਤ ਪ੍ਰਾਪਤ ਸਮੱਗਰੀ ਵਿੱਚੋਂ ਕੇਵਲ *ਸਾਖੀ ਮਹਲੁ ਪਹਿਲੇ ਕੀ* ਗੁਰੂ ਨਾਨਕ ਵਾਸਤਵਿਕਤਾ ਦੇ ਬਹੁਤ ਨੇੜੇ ਵਾਲੀ ਪਰਾਰੰਭਕ ਰਚਨਾ ਸੀ; ਇਹ ਸਾਖੀ ਪਰੰਪਰਾ ਦੀ ਆਧਾਰਸ਼ਿਲਾਂ ਵੀ ਸੀ। ਉਸ ਨੇ ਇਸ ਨੂੰ ਆਧਾਰ ਬਣਾ ਕੇ *ਸਾਖੀ*

---

1. ਸਭ ਤੋਂ ਪੁਰਾਣੇ (1690 ਈ.) ਮਿਤੀਬੱਧ ਨੁਸਖ਼ੇ ਸੈ.ਸ.ਲਾ. 2913 ਵਿਚ ਇਹੋ ਨਾਂ ਦਿੱਤਾ ਹੈ।
2. *ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ*, ਅੰਮ੍ਰਿਤਸਰ 1962, ਪੰਨੇ 1-14.
3. *ਮਾਖਿਜ਼-ਏ-ਤਵਾਰੀਖ-ਏ-ਸਿੱਖਾਂ*, ਸੰਪਾ. ਗੰਡਾ ਸਿੰਘ, ਅੰਮ੍ਰਿਤਸਰ 1949, ਪੰਨੇ 31-32.

*ਆਦਿ ਅੰਤ ਕੀ* ਲਿਖਣ ਦਾ ਉੱਦਮ ਕੀਤਾ। ਇਹ ਉਸ ਦੀ ਸਵੈ-ਇੱਛਾ ਅਧੀਨ ਕੀਤਾ ਵਿਅਕਤੀਗਤ ਜਤਨ ਸੀ। *ਸਾਖੀ ਮਹਲੁ ਪਹਿਲੇ ਕੀ* ਵਾਲਾ ਪਾਠ ਉਸ ਦੀ ਰਚਨਾ ਦੀ ਸ਼ਾਹ-ਰਗ ਹੋਣ ਦਾ ਪ੍ਰਭਾਵ ਪਾਉਂਦਾ ਹੈ। ਜਦੋਂ ਹਾਲੇ ਪਹਿਲੀ ਉਦਾਸੀ ਨਾਲ ਸਬੰਧਤ ਪ੍ਰਸੰਗ ਲਿਖੇ ਜਾ ਰਹੇ ਸਨ, ਹੰਦਾਲੀ ਕੇਂਦਰ ਦਾ ਨਵਾਂ ਮਾਅਰਕਾ *ਜਨਮ ਪਤ੍ਰੀ ਨਾਨਕ ਵੇਦੀ ਕੀ— ਬਾਲਾ-1* ਰੂਪਾਂਤਰ ਜਿਸ ਵਿਚ ਮੁੱਢਲੀਆਂ ਦੋ ਅਤੇ ਅਖ਼ੀਰਲੀ 'ਸਹਜ ਕਸਹਜ' ਵਾਲੀ ਸਾਖੀ ਨਹੀਂ ਸੀ - ਸੈਦੋ ਦੇ ਧਿਆਨ ਵਿਚ ਆਇਆ। ਹੰਦਾਲੀ ਲੇਖਕ ਗੋਰਖ ਦਾਸ ਅਤੇ ਸੈਦੋ ਇਕ-ਵਕਤੇ ਅਤੇ ਲਾਹੌਰੀਏ ਸਨ; ਉਨ੍ਹਾਂ ਵਿਚ ਮੁਲਾਹਜ਼ੇਦਾਰੀ ਕਾਰਨ ਸਰੋਤ ਸਮੱਗਰੀ ਦੇ ਆਦਾਨ ਪ੍ਰਦਾਨ ਦਾ ਸਿਲਸਿਲਾ ਵੀ ਬਣਿਆ ਹੋਇਆ ਸੀ, ਇਸ ਗੱਲ ਦੀ ਸੰਭਾਵਨਾ ਪ੍ਰਤੱਖ ਦਿਖਾਈ ਦਿੰਦੀ ਹੈ। ਗੋਰਖ ਦਾਸ ਪੇਸ਼ਾਵਰ ਗ਼ੈਰ-ਸਿੱਖ ਲਿਖਾਰੀ ਹੋਣ ਕਾਰਨ ਉਸ ਦੇ ਆਪਣੇ ਗੁਰਬਾਣੀ ਦੇ ਉਤਾਰਿਆਂ ਵਾਲੇ ਧੰਦੇ ਅਤੇ ਨਵੇਂ ਮਿਲੇ ਕੰਮ ਦੀ ਸਫਲਤਾ ਲਈ, ਸੈਦੋ ਵਰਗੇ ਸ਼ਬਦ-ਵੀਚਾਰ ਵਾਲੇ ਪਰਚਾਰਕ ਬੰਦੇ 'ਤੇ ਨਿਰਭਰਤਾ ਕੁਦਰਤੀ ਗੱਲ ਸੀ। ਹੰਦਾਲੀ ਕੇਂਦਰ 'ਤੇ ਹੋ ਰਹੀ ਗਤੀ-ਵਿਧੀ ਦੀ ਜਾਣਕਾਰੀ ਸੈਦੋ ਕੋਲ, ਜਦੋਂ ਉਹ ਆਪਣੇ ਕਰਮ-ਖੇਤਰ ਤੋਂ ਲਾਹੌਰ ਆਉਂਦਾ ਗੋਰਖ ਦਾਸ ਰਾਹੀਂ ਪੁੱਜਦੀ ਸੀ।

1656-57 ਈ. ਵਿਚ ਤਿਆਰ ਹੋਏ *ਬਾਲਾ-1* ਰੂਪਾਂਤਰ ਦੇ ਪਾਠ ਵਿਚ ਰੰਘੜੀ ਨਾਲ ਸਬੰਧਤ ਪ੍ਰਸੰਗਾਂ ਤੋਂ ਇਲਾਵਾ ਇਨ੍ਹਾਂ ਦੀ ਭਰੋਸੇਯੋਗਤਾ ਯਕੀਨੀ ਬਣਾਉਣ ਲਈ ਚਸ਼ਮਦੀਦ ਗਵਾਹੀ ਲਈ ਭਾਈ-ਬਾਲਾ-ਪਰਪੰਚ ਦਾ ਦਾਖ਼ਲਾ ਅਤੇ ਲਿਖਾਰੀ ਗੋਰਖ ਦਾਸ ਦੇ ਬ੍ਰਾਹਮਣਵਾਦੀ ਵਿਚਾਰਾਂ ਦਾ ਪਰਛਾਵਾਂ ਪਰਤੱਖ ਦਿੱਸਦਾ ਸੀ, ਜਿਨ੍ਹਾਂ ਦਾ ਮੋੜ ਕਰਨਾ ਸੈਦੋ ਲਈ ਜ਼ਰੂਰੀ ਬਣ ਗਿਆ : ਅੰਕ 38 'ਤੇ ਸਾਖੀ, ਬ੍ਰਾਹਮਣ ਦੀ ਸੁੱਚ ਰਸੋਈ[1] ਜਿਸ ਦਾ ਘਟਨਾ-ਸਥਲ ਤਲਵੰਡੀ, *ਬਾਲਾ-1* ਵਾਲਾ ਹੀ ਹੈ, ਇਸ ਦੇ ਪ੍ਰਤਿਕਿਰਿਆ ਵਜੋਂ ਜੋੜੀ ਗਈ ਹੋਣ ਦਾ ਪਰਮਾਣ ਹੈ। *ਪੁਰਾਤਨ ਜਨਮ ਸਾਖੀ* ਦੀ ਰਚਿਆਰਤਾ ਲਈ ਪਰੇਰਤ ਕਾਰਕਾਂ ਅਤੇ ਮਾਹੌਲ 'ਤੇ ਵਿਚਾਰ ਉਪਰੰਤ ਇਸ ਨਿਰਨੇ 'ਤੇ ਆਸਾਨੀ ਨਾਲ ਪੁੱਜ ਸਕੀਦਾ ਹੈ, ਇਸ ਦਾ ਰਚਨਾ-ਕਾਲ *ਬਾਲਾ-1* ਵਾਲਾ 1656-57 ਈ. ਹੀ ਹੈ।

## ਭਰਮ ਨਿਵਾਰਨ

ਭਾਵੇਂ *ਪੁਰਾਤਨ ਜਨਮ ਸਾਖੀ* ਦੇ ਰਚਨਾ-ਕਾਲ ਦਾ ਮੁੱਦਾ ਰਚਿਆਰਤਾ ਦੇ ਪ੍ਰਸੰਗ ਵਿਚ ਨਿਪਟਾਇਆ ਜਾ ਚੁੱਕਾ ਹੈ, ਤਾਂ ਵੀ, ਇਸ ਸਬੰਧੀ ਵਧੀਕ ਚਰਚਾ ਇਸ ਲਈ ਜ਼ਰੂਰੀ ਹੋ ਗਈ ਕਿ ਮੈਕਾਲਿਫ਼[2] ਵਰਗੇ ਪ੍ਰਤਿਭਾਵਾਨ ਅਤੇ ਭਰੋਸੇਯੋਗ ਵਿਦਵਾਨ ਨੇ ਆਪਣੇ ਕੋਲ ਇਸ ਜਨਮ-ਸਾਖੀ ਦਾ 1588 ਈ. ਦਾ ਇਕ ਨੁਸਖ਼ਾ ਹੋਣ ਦਾ ਜ਼ਿਕਰ ਕੀਤਾ ਹੋਇਆ ਹੈ ਜਿਸ ਨੂੰ ਆਧਾਰ ਬਣਾ ਕੇ ਰਤਨ ਸਿੰਘ ਜੱਗੀ[3] ਨੇ *ਪੁਰਾਤਨ ਜਨਮ ਸਾਖੀ* ਦਾ ਰਚਨਾ-ਕਾਲ 1588 ਈ. ਤਸੱਵਰ ਕਰ ਲਿਆ। ਇਹ ਨੁਸਖ਼ਾ ਪੜਤਾਲੇ

1. *ਪੁਰਾਤਨ ਜਨਮ ਸਾਖੀ*, ਸੰਪਾ. ਭਾਈ ਵੀਰ ਸਿੰਘ, ਅੰਮ੍ਰਿਤਸਰ 1952, ਪੰਨਾ 72.
2. *The Sikh Religion*, Vol. I, p. lxxxi.
3. *ਵਿਰਤੰਕਤ*, ਪੰਨਾ 50.

ਜਾਣ ਲਈ ਹੁਣ ਪ੍ਰਾਪਤ ਨਹੀਂ। ਜੇ ਸੱਚ-ਮੁੱਚ ਉਨ੍ਹਾਂ ਕੋਲ ਕੋਈ ਅਜਿਹਾ ਨੁਸਖ਼ਾ ਸੀ ਤਾਂ ਨਿਸਚੇ ਨਾਲ ਕਿਹਾ ਜਾ ਸਕਦਾ ਹੈ ਕਿ ਉਹ ਨੁਸਖ਼ਾ *ਪੁਰਾਤਨ ਜਨਮ ਸਾਖੀ* ਦਾ ਨਾ ਹੋ ਕੇ *ਸਾਖੀ ਮਹਲੁ ਪਹਿਲੇ ਕੀ* ਦਾ ਉਤਾਰਾ ਹੋਵੇਗਾ, ਜੋ 1570-74 ਈ. ਵਿਚ ਲਿਖੀ ਸਿੱਧ ਹੋਈ ਹੈ। *ਸਾਖੀ ਮਹਲੁ ਪਹਿਲੇ ਕੀ* ਦਾ ਪਾਠ *ਪੁਰਾਤਨ ਜਨਮ ਸਾਖੀ* ਵਿਚ ਇਸ ਤਰ੍ਹਾਂ ਵਿਲੀਨ ਹੋਇਆ ਮਿਲਦਾ ਹੈ ਕਿ ਇਨ੍ਹਾਂ ਸਤਰਾਂ ਦੇ ਲੇਖਕ ਸਣੇ ਪ੍ਰੋ. ਪ੍ਰੀਤਮ ਸਿੰਘ ਵਰਗੇ ਖਰੜਾ ਵਿਸ਼ੇਸ਼ੱਗ *ਸਾਖੀ ਮਹਲੁ ਪਹਿਲੇ ਕੀ* ਦੇ ਨੁਸਖ਼ੇ ਨੂੰ ਪਹਿਲੀ ਨਜ਼ਰੇ *ਪੁਰਾਤਨ ਜਨਮ ਸਾਖੀ* ਦਾ ਅਧੂਰਾ ਨੁਸਖ਼ਾ ਸਮਝਣ ਦਾ ਭੁਲੇਖਾ ਲੱਗਾ।

## ਸੈਦੋ ਪ੍ਰਾਪਤੀ ਸਮੀਖਿਆ

ਸੈਦੋ ਆਪਣੇ ਮਿੱਥੇ ਉਦੇਸ਼ ਦੀ ਪੂਰਤੀ ਕਰਨ ਵਿਚ ਕਿੰਨਾ ਕੁ ਸਫਲ ਰਿਹਾ ? ਉਸ ਲਈ ਮਿਹਰਵਾਨ ਦਾ ਅਵਤਾਰਵਾਦ ਕੋਈ ਵੱਡੀ ਦਿੱਕਤ ਨਹੀਂ ਸੀ, ਇਸ ਦਾ ਸਮਾਧਾਨ *ਸਾਖੀ ਮਹਲੁ ਪਹਿਲੇ ਕੀ* ਵਾਲਾ ਪਾਠ ਅਪਣਾਏ ਜਾਣ ਨਾਲ ਆਸਾਨੀ ਨਾਲ ਹੋ ਗਿਆ, ਅਤੇ ਬਾਬਰ ਨੂੰ ਵਰਦਾਨ ਦੇ ਮਸਲੇ ਦਾ ਹੱਲ ਇਸ ਵਿਚਲੇ ਸੈਦਪੁਰ ਨਾਲ ਸਬੰਧਤ ਪ੍ਰਸੰਗ ਵਿੱਚੋਂ ਵਰਦਾਨ ਵਾਲੇ ਭਾਗ ਦੀ ਛਾਂਟੀ ਕਰ ਕੇ ਕੀਤਾ। ਵਾਰਤਾ ਦਾ ਅੰਤ 'ਇਕਸ ਦਾ ਸਦਕਾ ਅਨੇਕਾਂ ਦੇ ਮਰਨ' ਦੀ ਵਿਆਪਕ ਰੀਤ ਵਾਲੇ ਦਰਿਸ਼ਟਾਂਤ ਨਾਲ ਕੀਤਾ ਗਿਆ। ਇਹ ਸਮੇਂ ਦੀ ਅਸਲੀਅਤ ਦੇ ਅਨੁਕੂਲ ਸਹੀ ਦਿਸ਼ਾ ਵੱਲ ਸਹੀ ਕਦਮ ਸੀ। ਗੁਰੂ ਅਰਜਨ ਦੀ ਸ਼ਹੀਦੀ ਉਪਰੰਤ ਜਿਵੇਂ ਸਿੱਖ ਲਹਿਰ ਸਦੀਆਂ ਤਕ ਨਿਆਂ ਲਈ ਬਾਬਰ-ਕਿਆਂ ਦੇ ਜਬਰ ਤੇ ਜ਼ੁਲਮ ਵਿਰੁੱਧ ਲੜਦੀ, ਸ਼ਹਾਦਤਾਂ ਅਤੇ ਵੱਡੇ ਸਾਕਿਆਂ ਦੇ ਰਾਹ ਪਈ ਰਹੀ, ਜਿਸ ਦੇ ਸਨਮੁਖ ਬਾਬਰ ਨੂੰ ਵਰਦਾਨ ਵਾਲਾ ਨਿਰਮੂਲ ਪ੍ਰਸੰਗ ਪਿਛਲੇਰੇ ਸਿੱਖ-ਇਤਿਹਾਸਕਾਰਾਂ, ਗਰੰਥਕਾਰਾਂ ਅਤੇ ਸਾਖੀਕਾਰਾਂ ਵੱਲੋਂ ਦੁਹਰਾਈ ਤੁਰੇ ਜਾਣਾ ਅਣਉੱਚਿਤ ਕਾਰਜ ਹੈ।[1] ਬਾਬਰ ਬਾਣੀ ਵਾਲੇ ਸ਼ਬਦ ਬਾਬੇ ਦੀ ਅੰਤਰ-ਆਤਮਾ ਦੇ ਰੋਹ ਅਤੇ ਰੋਸ ਦਾ ਪ੍ਰਗਟਾਵਾ ਹਨ, ਜਿਸ ਨੂੰ ਸੀਹਾਂ ਉਪਲ ਵੱਲੋਂ ਬਾਬਰ ਨੂੰ ਵਰਦਾਨ ਵਿਚ ਪਲਟਾਉਣਾ ਬਾਬੇ ਦੀ ਅਜ਼ਮਤ ਦੇ ਵਡਿਆਉਣ ਲਈ ਭਾਵੇਂ ਮੌਕੇ ਮੂਜਬ ਲੱਗੇ, ਪਰ ਇਹ ਇਤਿਹਾਸਕ ਵਿਰੋਧਾਭਾਸ ਦਾ ਲਖਾਇਕ ਹੈ।

ਹੰਦਾਲੀਆਂ ਦਾ ਜਿੰਦ-ਪੀਰ-ਬਖਾਦ, ਗੁਰਮਤ ਦੀ ਨਿਰਗੁਣ ਵਿਚਾਰਧਾਰਾ ਲਈ ਸਿਧਾਂਤਕ ਅੜਚਣਾ ਖੜੀਆਂ ਕਰਦਾ ਸੀ। 'ਅਪਰੰਪਰ ਪਾਰਬ੍ਰਹਮੁ ਪਰਮੇਸਰੁ'[2] ਨੂੰ ਆਪਣਾ ਗੁਰੂ ਮੰਨਣ ਵਾਲੇ ਬਾਬੇ ਨਾਨਕ ਨੂੰ ਜਿੰਦ ਪੀਰ[3] ਯਾਨੀ ਵਰੁਨ ਦਾ ਪੁਜਾਰੀ ਦੱਸਣ ਪਿੱਛੇ ਹੰਦਾਲੀ ਲਿਖਾਰੀ ਦੀ ਬਾਬੇ ਦੀ ਪ੍ਰਤਿਸ਼ਠਾ ਘਟਾਉਣ, ਉਸ ਨੂੰ ਆਤਮ ਸਨਮਾਨ ਵਾਲਾ ਕੋਈ ਵੀ ਲੇਖਕ ਉਨ੍ਹਾਂ ਵਾਲੀਆਂ ਵੈਲਦਾਰੀਆਂ ਦੇ ਪੱਧਰ ਤਕ ਨੀਚ

---

1. ਭਾਈ ਵੀਰ ਸਿੰਘ ਨੇ ਛਾਂਟੀ ਕੀਤੇ ਭਾਗ ਨੂੰ 'ਹਾਫ਼ਿਜ਼ਾਬਾਦੀ' ਨੁਸਖ਼ੇ ਵਿੱਚੋਂ ਲੈ ਕੇ ਆਪਣੇ ਸੰਪਾਦਨ ਵਿਚ ਮੁੜ ਜੋੜ ਦਿੱਤਾ; ਇਹ ਦਿਸ਼ਾਹੀਣ, ਬੇਲੋੜੀ, ਅਪ੍ਰਸੰਗਕ ਦਖ਼ਲ-ਅੰਦਾਜ਼ੀ ਹੈ, ਵੇਖੋ, *ਕਿਰਤੋਕਤ*, ਪੰਨੇ 65-67, ਫ਼ੁੱਟ ਨੋਟ।
2. *ਸ੍ਰੀ ਗੁਰੂ ਗ੍ਰੰਥ ਸਾਹਿਬ*, ਸੋਰਠਿ ਮਹਲਾ ੧, ਪੰਨਾ 599.
3. ਵੇਖੋ, *ਜਨਮ ਸਾਖੀ ਭਾਈ ਬਾਲਾ*, ਪਟਿਆਲਾ 1987, ਪੰਨੇ 325, 365, 384.

ਬਣਨ ਦੇ ਲਾਲਚ ਤੋਂ ਬਚਣਾ ਪਸੰਦ ਕਰੇਗਾ। ਪਰ ਬਾਬੇ ਦਾ ਜਿੰਦ ਪੀਰ ਵੱਲੋਂ ਵਰੋਸਾਏ ਜਾਣ ਅਤੇ ਚਸ਼ਮਦੀਦ ਗਵਾਹ ਵਾਲੇ ਮੁੱਦਿਆਂ ਨੂੰ ਵੰਗਾਰਿਆ ਅਤੇ ਅਖ਼ਲਾਕੀ ਬੰਨ੍ਹੋਗਿਰੀ ਦਾ ਪਾਲਣ ਕਰਦਿਆਂ ਇਨ੍ਹਾਂ ਦਾ ਢੁਕਵਾਂ ਮੋੜ ਕੀਤਾ ਜਾ ਸਕਦਾ ਸੀ; ਸੈਦੋ ਨੇ ਇਹ ਕਾਰਜ ਸਫਲਤਾ ਨਾਲ ਸਿਰੇ ਚਾੜ੍ਹਿਆ।

ਦੂਜੀ ਉਦਾਸੀ ਦੀ ਪਹਿਲੀ ਸਾਖੀ 42, ਜਿੰਦ-ਪੀਰ-ਬਖਾਦ ਦਾ ਢੁਕਵਾਂ ਉੱਤਰ ਪੇਸ਼ ਕਰਦੀ ਹੈ, ਜਿਸ ਵਿਚ ਖੁਆਜੇ ਨੂੰ ਪਹਿਰ ਰਾਤ ਰਹਿੰਦੀ ਰੋਜ਼ ਗੁਰੂ ਦੀ ਸੇਵਾ ਕਰਨ ਜਾਂਦਿਆਂ ਦਰਸਾਇਆ ਹੈ। ਸੈਦੋ ਅਤੇ ਸੀਹੋਂ ਇਸ ਬਿਰਤਾਂਤ ਵਿਚ ਗਵਾਹ ਹਨ ਜਿਨ੍ਹਾਂ ਦਾ 'ਗੁਰੂ ਨੇ ਖੁਆਜੇ ਤੇ ਪਾਈ' ਵਾਲਾ ਭਰਮ, ਗੁਰੂ ਲਈ ਮੱਛੀ ਭੇਟਾ ਲੈ ਜਾ ਰਿਹਾ ਖੁਆਜੇ ਦੇ ਇਨ੍ਹਾਂ ਬੋਲਾਂ ਨਾਲ ਟੁੱਟਦਾ ਵਿਖਾਇਆ ਹੈ "ਮੈਂ ਪਾਣੀ ਹਾਂ ਅਤੈ ਓਹੁ ਪਉਣ ਗੁਰੂ ਹੈ, ਮੈ ਕਈ ਵਾਰ ਉਸ ਤੇ ਉਪਜਿਆ ਹਾਂ ਅਰੁ ਕਈ ਵਾਰ ਉਸ ਮਹਿ ਸਮਾਇ ਗਇਆ ਹਾਂ।"[1] ਖੁਆਜੇ ਦਾ ਗੁਰੂ ਦੀ ਭੇਟ ਮੱਛਲੀ ਲੈ ਜਾਣ ਵਾਲਾ ਬਿੰਬ ਮਿਹਰਵਾਨ ਪਰੰਪਰਾ ਤੋਂ ਆਇਆ ਹੈ :

> [2]ਤਬ ਗੁਰੂ ਬਾਬੇ ਨਾਨਕ ਜੀ ਪਾਸਿ ਅਚਾਣਿਚਕਿ ਇਕ ਸੁਲੋਆ ਜਿਹਾ ਮਰਦੁ ਵਡੀ ਪਗ ਸੁਪੇਦੀ ਕਪੜੀ ਖਰੀ ਭਲੀ ਕਪੜੀ ਜਿਨਾ ਦੀ ਕਿਛੁ ਮਿਤਿ ਕੀਤੀ ਨਾ ਜਾਈ ਹਥ ਕੀਤੇ ਭੰਡਰੇ ਗੁਰੂ ਬਾਬੈ ਥੈ ਆਇ ਗਇਆ ਆਵਦੇ ਹੀ ਪੈਰੀ ਪਿਆ ਭੰਡਰਾ ਆਣਿ ਅਗੇ ਰਖਿਓਸੁ। ...ਤਬ ਗੁਰੂ ਬਾਬੇ ਕਹਿਆ ਕਿ ਹੇ ਮਰਦਾਨਿਆ ਜਿਸ ਨੋ ਡੂਮ ਆਖਦੇ ਹੈਨ ਜਿ ਪੀਰਾਂ ਗੁਰੂ ਸਭਨਾਹਾਂ ਜਿੰਦਾ ਏਹੁ ਓਹ ਸੀ।[2]

ਹੰਦਾਲੀ ਲੇਖਕ ਗੋਰਖ ਦਾਸ ਨੇ *ਪੋਥੀ ਸਚੁ ਖੰਡ* ਅਤੇ *ਪੋਥੀ ਹਰਿਜੀ* ਤੋਂ ਬਹੁਤ ਸਾਰੀ ਸਮੱਗਰੀ ਅਨੁਕੂਲੀ ਹੈ, ਪਰ ਉਸ ਨੂੰ ਉੱਕਤ ਉਦਾਹਰਨ ਵਾਂਗ, ਆਪਣੀ ਵਿਪਰੀਤ ਬੁੱਧੀ ਅਤੇ ਮਾਲਕਾਂ ਤੋਂ ਮਿਲੇ ਆਦੇਸ਼ ਅਨੁਸਾਰ ਮੋੜ-ਤਰੋੜ ਕੇ ਇਸ ਢੰਗ ਨਾਲ ਵਰਤਿਆ ਕਿ ਸਾਖੀ ਪਰੰਪਰਾ ਨੂੰ ਵੱਧ ਤੋਂ ਵੱਧ ਗੰਧਲਾਇਆ, ਵਿਗਾੜਿਆ, ਉਲਝਾਇਆ ਅਤੇ ਉਲਟਾਇਆ ਜਾ ਸਕੇ।

ਚਸ਼ਮਦੀਦ ਗਵਾਹ ਬਾਲਾ ਦੇ ਟਾਕਰੇ 'ਤੇ ਸੈਦੋ ਨੇ ਆਪਣੇ ਨਾਲ *ਸਾਖੀ ਮਹਲੁ ਪਹਿਲੇ ਕੀ* ਦੇ ਲੇਖਕ ਸੀਹੋਂ ਨੂੰ ਖੜਾ ਕੀਤਾ। ਦੂਜੀ ਉਦਾਸੀ ਦੱਖਣ ਦੀ, ਵਿਚ ਸੈਦੋ ਅਤੇ ਸੀਹੋਂ ਬਿਰਤਾਂਤ ਦਾ ਪੂਰਨ ਅੰਗ ਬਣੇ ਹੋਏ ਹਨ, ਸਫ਼ਰਾਂ ਦੇ ਸਾਥੀ, ਬਾਣੀ ਲਿਖਦੇ, ਹੁਕਮ ਨਾਲ ਪਾਹੁਲ ਵੀ ਦਿੰਦੇ ਹਨ। ਇਹ ਵੀ ਅੰਕਤ ਹੈ ਕਿ "ਦੁਏ ਉਦਾਸੀ ਹੋਏ ਬਾਬੇ ਆਪਣੇ ਨਾਲਿ ਰਖੇ;"[3] ਇਹ ਸਾਖੀਕਾਰਾਂ ਵਾਲਾ ਮਿਰਚ-ਮਸਾਲਾ ਹੈ, ਪੂਰਾ ਸੱਚ ਨਹੀਂ : ਸੈਦੋ ਜ਼ਰੂਰ ਉਦਾਸੀ ਹੋਇਆ, ਸੀਹੋਂ ਬਾਬੇ ਦੀ ਜੀਵਨ-ਲੀਲ੍ਹਾ ਦੇ ਮਹੱਤਵਪੂਰਨ ਭਾਗ ਦਾ ਸਾਖੀ ਵੀ ਜ਼ਰੂਰ ਸੀ। ਤਾਂ ਵੀ, ਇਹ ਅੱਧੀ-ਮਿੱਥ, ਨਿਰੀ ਕਲਪਣਾ ਆਧਾਰਤ ਬਾਲਾ-ਮਿੱਥ ਦੇ ਟਾਕਰੇ 'ਤੇ ਵਧੇਰੇ ਵਾਸਤਵਿਕ, ਸੁਖ ਅਤੇ ਤਸੱਲੀ ਦੇਣ ਵਾਲੀ ਹੈ। ਇਹ, ਸੈਦੋ ਦੀ ਗੋਰਖ ਦਾਸ ਦੀ ਚਸ਼ਮਦੀਦ ਗਵਾਹੀ ਵਾਲੀ ਘਾੜਤ ਦੀ, ਜਵਾਬੀ ਚਾਲ ਸੀ। ਇਸ ਉਦਾਸੀ ਦੇ ਬਿਰਤਾਂਤ ਵਿੱਚੋਂ ਬਾਬੇ ਦਾ ਹਮਸਫ਼ਰ ਮਰਦਾਨਾ ਮਜਬੂਰੀ

---

1. *ਪੁਰਾਤਨ ਜਨਮ ਸਾਖੀ*, ਅੰਮ੍ਰਿਤਸਰ 1952, ਪੰਨਾ 79.
2. *ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ*, ਅੰਮ੍ਰਿਤਸਰ 1962, ਪੰਨਾ 514.
3. *ਪੁਰਾਤਨ ਜਨਮ ਸਾਖੀ*, ਅੰਮ੍ਰਿਤਸਰ 1952, ਪੰਨਾ 90.

ਵੱਸ ਬਾਹਰ ਰੱਖਣਾ ਪਿਆ - ਬਾਬੇ ਕੋਲ ਅੱਜ-ਕੱਲ੍ਹ ਦੇ ਬਾਬੇ ਦੇ ਨਾਮ-ਲੇਵਾ ਸੰਤਾਂ ਵਾਂਗ ਮਰਸਡੀਜ਼ ਗੱਡੀ ਨਹੀਂ ਸੀ।

ਬਾਲਾ-ਅਡੰਬਰ ਵਿਚ ਸਚਾਈ ਦੀ ਪਰਛਾਈਂ ਵੀ ਨਹੀਂ ਸੀ, ਇਸ ਦੇ ਉਲਟ ਸੀਹੋਂ ਦੀ ਰਚੀ *ਸਾਖੀ ਮਹਲੁ ਪਹਿਲੇ ਕੀ* ਹੈ ਹੀ ਪਹਿਲੀ ਸੱਚੀ ਸਾਖੀ ਜਿਸ ਦਾ ਲੇਖਕ ਬਾਬੇ ਦੀ ਕਰਮਭੂਮੀ ਨਾਲ ਸਬੰਧਤ, ਉਸ ਦੇ ਪ੍ਰਮੁੱਖ ਸਿੱਖ ਦੇ ਤੌਰ 'ਤੇ ਭਾਈ ਗੁਰਦਾਸ ਵੱਲੋਂ ਤਿਆਰ ਕੀਤੀ ਪਰਮਾਣਕ ਸੂਚੀ ਵਿਚ ਦਰਜ[1] ਅਤੇ ਗੁਰੂ ਅੰਗਦ ਦੀ ਸੇਵਾ ਵਿਚ ਗੁਰੂ ਅਮਰ ਦਾਸ ਵਾਂਗ ਵੀ ਤਤਪਰ ਰਹਿਣ ਵਾਲਾ ਵਿਅਕਤੀ, ਜਿਸ ਦੀ ਆਪਣੀ ਅਤੇ ਉਸ ਦੇ ਪਰਵਾਰ ਦੀ ਗੁਰੂ-ਘਰ ਅਤੇ ਗੁਰਮਤ ਨਾਲ ਵਾਸਤਵਿਕ ਪ੍ਰਤਿਬੱਧਤਾ ਦੇ ਦਸਤਾਵੇਜ਼ੀ ਸਬੂਤ ਵੀ ਪ੍ਰਾਪਤ ਹਨ।[2]

ਚਸ਼ਮਦੀਦ ਗਵਾਹੀ ਵਾਲੀ ਬਾਲਾ-ਮਿੱਥ ਦੇ ਆਪਣੇ ਮੋੜ ਦੇ ਪ੍ਰਭਾਵ ਨੂੰ ਵਧੇਰੇ ਗੂੜ੍ਹਾ ਕਰਨ ਦੇ ਆਸ਼ੇ ਨਾਲ ਸੈਦੋ ਨੇ ਪਹਿਲਾਂ ਲਿਖੀ ਜਾ ਚੁੱਕੀ ਪਹਿਲੀ ਉਦਾਸੀ ਦੀ ਸੈਦਪੁਰ ਬੰਦਿ ਵਾਲੀ ਸਾਖੀ ਦੇ ਅਖ਼ੀਰ 'ਤੇ ਇਹ ਵਾਧਾ ਵੀ ਕਰ ਦਿੱਤਾ "ਤਬ ਝਾਡੂ ਕਲਾਲ ਬੰਦਿ ਵਿਚਿ ਥਾ ਓਨਿ ਲਿਖਿ ਲਇਆ। ਖਰੜ ਖਾਨਪੁਰ ਕਾ ਥਾ... ਤਬ ਕਾ ਉਦਾਸੀ ਹੋਆ।"[3] ਇਸੇ ਤਰ੍ਹਾਂ ਸਾਖੀ 49, ਜੋ ਤੀਜੀ ਉਦਾਸੀ ਵਿਚ ਪੈਂਦੀ ਹੈ, ਦੇ ਅੰਤ ਉੱਤੇ 'ਤਤੁ ਬਾਣੀ' ਦੇ ਲਿਖਾਰੀਆਂ ਦੇ ਨਾਂ ਸੀਹਾਂ ਛੀਂਬਾ ਅਤੇ ਹਸੂ ਲੁਹਾਰ ਦਿੱਤੇ ਹਨ।[4] ਇਨ੍ਹਾਂ ਤਿੰਨਾਂ ਨਾਵਾਂ ਦਾ ਵਾਧਾ ਪਿੱਛੋਂ ਸੁੱਝੀ ਅਧੀਨ ਹੋਇਆ ਕਿਉਂਕਿ ਇਹ ਬਿਰਤਾਂਤ ਵਿਚ ਇਕ-ਮਿੱਕ ਨਹੀਂ ਹੋ ਸਕੇ, ਹਾਲੇ ਤਕ ਇਨ੍ਹਾਂ ਦੀ ਇਤਿਹਾਸਕ ਹੋਂਦ ਵੀ ਸਥਾਪਤ ਨਹੀਂ ਹੋ ਸਕੀ, ਪਰ ਹੰਦਾਲੀ ਬਲੱਫ਼ ਦੀ ਫੂਕ ਕੱਢਣ ਲਈ ਇਕ ਦੀ ਥਾਵੇਂ ਪੰਜ ਚਸ਼ਮਦੀਦ ਗਵਾਹਾਂ ਦੀ ਪੇਸ਼ਕਾਰੀ, ਸੈਦੋ ਵੱਲੋਂ ਦਿੱਤਾ ਗਿਆ ਧਾਰਦਾਰ ਉੱਤਰ ਸੀ। ਇਸ ਮੋੜ ਦਾ, ਦੂਸਰੇ ਹੰਦਾਲੀ ਲੇਖਕ ਗੋਰਖ ਦਾਸ ਵੱਲੋਂ ਜੋ ਅਵੈੜਾ ਪ੍ਰਤਿਕਰਮ ਹੋਇਆ, ਉਸ ਨਾਲ *ਬਾਲਾ-2* ਰੂਪਾਂਤਰ ਹੋਂਦ ਵਿਚ ਆਇਆ ਜਿਸ ਬਾਰੇ ਪਿਛਲੇ ਖੰਡਾਂ ਵਿਚ ਚਰਚਾ ਕੀਤੀ ਜਾ ਚੁੱਕੀ ਹੈ।

ਪ੍ਰਤਿਕਰਮ ਵਜੋਂ ਗੋਰਖ ਦਾਸ ਨੇ ਸੀਹਾਂ ਉਪਲ ਦੇ ਸਮਾਨੰਤਰ, ਪੈੜਾ ਮੋਖਾ ਕਲਪ ਲਿਆ ਅਤੇ ਉਸ ਨੂੰ ਸੁਲਤਾਨਪੁਰ, ਅਤੇ ਆਪਣੀ ਲਿਖਤ *ਜਨਮ ਪਤ੍ਰੀ ਨਾਨਕ ਵੇਦੀ ਕੀ* ਨਾਲ ਲਿਖਾਰੀ ਦੇ ਤੌਰ 'ਤੇ ਸਬੰਧਤ ਕਰ ਦਿੱਤਾ, ਜਿਸ ਤੋਂ ਉਸ ਦੇ ਅਰੰਭਕ ਸਾਖੀ ਪਰੰਪਰਾ ਦੀਆਂ ਜ਼ਮੀਨੀ ਹਕੀਕਤਾਂ ਅਤੇ ਸਾਖੀ ਪਰੰਪਰਾ ਦੇ ਤੱਥਾਤਮਕ ਅੰਸ਼ਾਂ ਤੋਂ ਚੰਗੀ ਤਰ੍ਹਾਂ ਜਾਣੂ ਹੋਣ, ਅਤੇ ਨਾਲ ਹੀ ਆਪਣੀਆਂ ਘਾੜਤਾਂ ਦੀ ਕਸਾਰੇ ਵਾਲੀ ਭਰੋਸੇਯੋਗਤਾ ਬਾਰੇ ਚੇਤੰਨ ਹੋਣ ਦਾ ਪਤਾ ਲੱਗਦਾ ਹੈ।

## ਪੁਰਾਤਨ ਬਨਾਮ ਬਾਲਾ ਜਨਮ-ਸਾਖੀ

***ਸਾਖੀ ਬਾਬੇ ਨਾਨਕ ਜੀ ਕੀ ਆਦਿ ਅੰਤ ਕੀ*** **ਉਰਫ਼** ***ਪੁਰਾਤਨ ਜਨਮ ਸਾਖੀ***

1. *ਵਾਰਾਂ ਭਾਈ ਗੁਰਦਾਸ*, ਅੰਮ੍ਰਿਤਸਰ 1951, ਵਾਰ 11, ਪਉੜੀ 14, ਪੰਨਾ 229.
2. *ਆਦਿ ਸਾਖੀਆਂ*, ਸੰਪਾ. ਪਿਆਰ ਸਿੰਘ, ਲੁਧਿਆਣਾ 1983, ਪੰਨਾ 75.
3. *ਪੁਰਾਤਨ ਜਨਮ ਸਾਖੀ*, ਅੰਮ੍ਰਿਤਸਰ 1952, ਪੰਨਾ 65.
4. *ਉਹੀ*, ਪੰਨਾ 93.

ਦੀ ਸਿਰਜਣਾ, ਹੰਦਾਲੀ ਉਤਪਾਦਨ ਜੋ *ਜਨਮ ਸਾਖੀ ਬਾਲਾ* ਦੇ ਨਾਂ ਨਾਲ ਪਰਚੱਲਤ ਹੈ, ਤੋਂ ਪਰੇਰਤ ਹੈ; ਇਹ ਤੱਥ ਹੁਣ ਤਸੱਲੀਬਖ਼ਸ਼ ਰੂਪ ਵਿਚ ਸਥਾਪਤ ਹੋ ਚੁੱਕਾ ਹੈ। ਇਹ ਵੀ, ਕਿ ਪਾਠ ਵਿਕਾਸ ਦੇ ਨੁਕਤੇ ਤੋਂ ਦੋਵਾਂ ਸਾਖੀਆਂ ਨੇ ਪਰਸਪਰ ਕਿਰਿਆ-ਪ੍ਰਤਿਕਿਰਿਆ ਰਾਹੀਂ ਇਕ ਦੂਜੇ ਨੂੰ ਪ੍ਰਭਾਵਤ ਵੀ ਕੀਤਾ ਹੈ। ਅਕਾਦਮਿਕ ਨੁਕਤੇ ਤੋਂ ਇਹ ਵੇਖਣਾ ਵੀ ਬਣਦਾ ਇਹ ਹੈ ਕਿ ਪ੍ਰਤਿਕਿਰਿਆ ਰਾਹੀਂ ਵਜੂਦ ਵਿਚ ਆਈ *ਪੁਰਾਤਨ ਜਨਮ ਸਾਖੀ* ਆਪਣੀ ਪਰੇਰਕ *ਜਨਮ ਸਾਖੀ ਬਾਲਾ* ਦੇ ਬਿਰਤਾਂਤ ਤੋਂ ਵੀ ਕਿਸੇ ਤਰ੍ਹਾਂ ਪ੍ਰਭਾਵਤ ਹੋਈ ਹੈ ਜਾਂ ਨਹੀਂ ?

ਸਾਡੇ ਮੰਨੇ-ਦੰਨੇ ਵਿਦਵਾਨਾਂ, ਜੋ *ਪੁਰਾਤਨ* ਨੂੰ ਸਾਖੀ ਪਰੰਪਰਾ ਦੀ ਅਰੰਭਕ ਰਚਨਾ ਖ਼ਿਆਲ ਕਰਦੇ ਸਨ, ਦਾ ਇਹ ਮੱਤ ਰਿਹਾ ਹੈ *ਜਨਮ ਸਾਖੀ ਬਾਲਾ* ਦੇ ਸਾਖੀਕਾਰ ਦੇ *ਪੁਰਾਤਨ ਜਨਮ ਸਾਖੀ* ਦੇ ਬਿਰਤਾਂਤ ਤੋਂ ਲਾਭ ਲਿਆ। ਅਸਲੀਅਤ ਇਹ ਹੈ ਕਿ *ਜਨਮ ਸਾਖੀ ਬਾਲਾ* ਵਿਚ ਜੋ ਅੰਸ਼ ਪੁਰਾਣੀ ਪਰੰਪਰਾ ਦੇ ਵਿਦਵਾਨਾਂ ਨੂੰ ਨਜ਼ਰ ਆਏ ਹਨ, ਦਰਅਸਲ ਉਹ *ਸਾਖੀ ਮਹਲੁ ਪਹਿਲੇ ਕੀ* ਦੇ ਸਰੋਤ ਤੋਂ ਬਰਾਸਤਾ *ਆਦਿ ਸਾਖੀਆਂ* ਅਤੇ ਮਿਹਰਵਾਨ ਟਕਸਾਲ ਦੀਆਂ ਰਚਨਾਵਾਂ ਆਏ ਹਨ, ਤਥਾ-ਕਥਿਤ *ਪੁਰਾਤਨ* ਤੋਂ ਸਿੱਧੇ ਨਹੀਂ। ਇਸ ਸਚਾਈ ਤੋਂ ਇਨਕਾਰ ਨਹੀਂ ਹੋ ਸਕਦਾ ਕਿ ਹਰ ਪਰਵਰਤੀ ਰਚਨਾ ਵਾਂਗ *ਪੁਰਾਤਨ* ਨੇ ਵੀ ਆਪਣੀ ਤੋਂ ਪਹਿਲਾਂ ਲਿਖੀ *ਜਨਮ ਸਾਖੀ ਬਾਲਾ* ਤੋਂ ਭਿੰਨ-ਭਿੰਨ ਕਿਸਮ ਦੇ ਪ੍ਰਭਾਵ ਲਏ ਹਨ; ਪਰਮਾਣ ਲਈ ਕੁਝ ਤੱਤ ਉਦਾਹਰਨਾਂ ਦਾ ਮੁਲਾਹਜ਼ਾ ਲਾਹੇਵੰਦ ਰਹੇਗਾ, ਕਿਰਿਆ-ਪ੍ਰਤਿਕਿਰਿਆ ਰਾਹੀਂ ਅਮਲ ਵਿਚ ਆਈਆਂ ਬਿਰਤਾਂਤਕ ਤਬਦੀਲੀਆਂ ਸਬੰਧਤ ਖੰਡਾਂ ਵਿਚ ਵਿਚਾਰੀਆਂ ਜਾ ਚੁੱਕੀਆਂ ਹਨ :

(i) *ਪੁਰਾਤਨ*[1] ਦੇ ਬਿਰਤਾਂਤ ਦੀ ਸਾਖੀ 14 (ਗੋਸ਼ਟ ਸ਼ੇਖ਼ ਸ਼ਰਫ) ਵਿਚ ਬਾਬੇ ਅਤੇ ਸ਼ੇਖ਼ ਦੇ ਫ਼ਕੀਰੀ ਵੇਸ : ਖ਼ਫ਼ਨੀ, ਕੁਪੀਨ, ਪਾਓਪੋਸ਼ ਅਤੇ ਦਰਵੇਸ਼ੀ ਵਿਹਾਰ ਨਾਲ ਸਬੰਧਤ ਪੁੱਛ-ਗਿੱਛ, ਸਿੱਧੀ *ਜਨਮ ਸਾਖੀ ਬਾਲਾ* ਦੀ ਸਾਖੀ 54[2] ਦੀ ਸ਼ੈਲੀ ਬੋਲੀ ਅਤੇ ਵਸਤੂ ਦੇ ਪ੍ਰਭਾਵ ਹੇਠ, ਪਰ ਵਧੇਰੇ ਚੌਕਸੀ ਨਾਲ ਅਨੁਕੂਲੀ ਹੋਈ ਸਮੱਗਰੀ ਹੈ।

(ii) ਝੰਡਾ ਬਾਢੀ, ਮੰਜੀ, ਵਿਸੀਅਰ ਦੇਸ ਛੁਟਘਾਟ, *ਪੁਰਾਤਨ*[3] ਸਾਖੀ 29, ਦਾ ਸਰੋਤ *ਬਾਲਾ* ਦੀ ਸਾਖੀ 26 ਹੈ; ਪੂਰਬਵਰਤੀ ਸਾਖੀ ਪਰੰਪਰਾ ਵਿਚ ਇਸ ਦਾ ਨਾਮੋ-ਨਿਸ਼ਾਨ ਨਹੀਂ ਮਿਲਦਾ।

(iii) ਸ਼ੇਖ਼ ਬਜੀਦ *ਪੁਰਾਤਨ*[4] ਸਾਖੀ 16, *ਬਾਲਾ* ਦੀ ਸਾਖੀ 66, ਅਦਹਮਾਨ ਦਾ ਪਰਿਵਰਤਤ ਰੂਪ ਹੈ।

(vi) *ਪੁਰਾਤਨ*[5] ਸਾਖੀ 44 ਆਦਮਖੋਰ ਰਾਖਸ਼ ਨਾਲ ਸਬੰਧਤ ਹੈ, ਇਸ ਨੂੰ

1. *ਕਿਰਤੋਕਤ*, ਪੰਨਾ 23.
2. *ਕਿਰਤੋਕਤ*, ਪੰਨੇ 388-391.
3. *ਕਿਰਤੋਕਤ*, ਪੰਨਾ 45.
4. *ਕਿਰਤੋਕਤ*, ਪੰਨਾ 25.
5. *ਉਹੀ*, ਪੰਨੇ 81, 82.

'ਕੌਡਾ' ਨਾਂ ਦੇਣ ਅਤੇ ਗੁਰੂ ਅਰਜਨ ਦੇ ਸ਼ਬਦ 'ਫੂਟੋ ਆਂਡਾ ਭਰਮ ਕਾ', ਇਸ ਵਿਚ ਜੋੜਨ ਦੀ ਪਹਿਲ *ਬਾਲਾ* ਵਿਚ ਹੋਈ। *ਪੁਰਾਤਨ* ਵਾਲਾ 'ਕਉਡਾ' ਭਾਈ ਵੀਰ ਸਿੰਘ ਦੀ *ਬਾਲਾ* ਪਰੇਰਤ ਆਧੁਨਿਕ ਦਖ਼ਲ-ਅੰਦਾਜ਼ੀ ਹੈ; ਸਾਖੀ ਪਰੰਪਰਾ ਜਾਂ *ਪੁਰਾਤਨ* ਦੇ ਕਿਸੇ ਨੁਸਖ਼ੇ ਵਿਚ ਰਾਖਸ਼ ਦਾ ਨਾਂ ਨਹੀਂ ਮਿਲਦਾ।

(v) *ਪੁਰਾਤਨ*[1] ਦੇ ਮਖਦੂਮ ਬਹਾਵਦੀ ਵਾਲੇ ਪ੍ਰਸੰਗ, ਬੇਸ਼ਕ, *ਬਾਲਾ* ਸਾਖੀ 68-70 'ਉਚ ਦੇ ਸਯਦ ਜਲਾਲ' ਦਾ ਸਿਆਣਪ ਨਾਲ ਢਾਲਿਆ-ਮੇਲਿਆ ਰੂਪ ਹੈ, ਪਰ ਇਸ ਨੂੰ 'ਬਾਲਾ' ਦੇ ਉਲਟ ਗੁਰੂ ਬਾਬੇ ਦੀ ਅਰਥ ਭਰਪੂਰ ਮਹਿਮਾ ਦੇ ਪਸਾਰ ਲਈ ਵਰਤਿਆ ਹੈ।

(vi) ਸਿਵਨਾਭ ਨੂੰ ਸੰਘਲਾਦੀਪ ਨਾਲ ਜੋੜਨ ਦੀ ਪਹਿਲ *ਬਾਲਾ* ਵਿਚ ਹੋਈ ਜਿਸ ਤੋਂ ਪਰੇਰਤ ਹੋ ਕੇ *ਪੁਰਾਤਨ*[2] ਦੇ ਲੇਖਕ ਨੇ ਆਪਣੀ ਰਚਨਾ *ਪ੍ਰਾਣ ਸੰਗਲੀ* ਨੂੰ ਵੀ ਸਿਵਨਾਭ/ਸਿਉਨਾਭ (ਬਾਲਾ ਸ਼ਬਦ-ਜੋੜ) ਤੇ ਸਿੰਘਲਾਦੀਪ ਨਾਲ ਸਬੰਧਤ ਕਰ ਦਿੱਤਾ ਅਤੇ ਬਾਅਦ ਵਿਚ, ਸ਼ਰਾਰਤ ਵਜੋਂ, *ਬਾਲਾ* ਵਾਲੇ ਪੈੜੇ ਮੋਖੇ ਨੂੰ ਵੀ ਇਸ ਨਾਲ ਜੋੜ ਦਿੱਤਾ।

(vii) ਬਾਬਰ ਦੀ ਬੰਦ ਵਿਚ ਬਾਬੇ ਕੀਆਂ ਚੱਕੀਆਂ ਆਪੇ ਫਿਰਨ ਵਾਲਾ ਮੌਟਿਫ਼ *ਪੁਰਾਤਨ*[3] ਨੇ *ਬਾਲਾ* ਤੋਂ ਚੁੱਕਿਆ ਹੈ।

ਉਪਰੋਕਤ ਅੰਸ਼ ਇਸ ਤੱਥ ਦਾ ਪਰਮਾਣ ਹਨ ਕਿ ਸੈਦੋ ਕੋਲ, ਗੋਰਖ ਦਾਸ ਦਾ ਪਹਿਲਾ ਡ੍ਰਾਫ਼ਟ *ਬਾਲਾ-1* ਰੁਪਾਂਤਰ ਜ਼ਰੂਰ ਪੁੱਜਾ ਜਾਂ ਉਸ ਨੂੰ ਘੋਖਣ ਦਾ ਮੌਕਾ ਮਿਲਿਆ। ਇਹ ਵੀ, ਕਿ ਸੈਦੋ ਅਤੇ ਗੋਰਖ ਕੇਵਲ ਸਮਕਾਲੀ ਲੇਖਕ ਹੀ ਨਹੀਂ ਸਗੋਂ, ਨੇੜਲੇ ਸੰਬੰਧਾਂ ਵਾਲੇ ਸਨ। ਸੈਦੋ ਨੇ ਆਪਣੀ ਰਚਨਾ ਵੀ ਗੋਰਖ ਨੂੰ ਦਿਖਾਈ ਪੜ੍ਹਾਈ ਸਿੱਧ ਹੁੰਦੀ ਹੈ। ਇਸ ਪ੍ਰਕਿਰਿਆ ਸਬੰਧੀ ਗੋਰਖ ਦੇ ਪਰੇਰਤ ਪ੍ਰਤਿਕਰਮਾਂ ਦੀ ਚਰਚਾ ਪਿਛਲੇ ਪ੍ਰਕਰਨਾਂ ਵਿਚ ਕੀਤੀ ਜਾ ਚੁੱਕੀ ਹੈ। ਹੁਣ, ਗੋਰਖ ਦਾਸ ਦੀ ਰਚਨਾ ਦਾ ਸੁਨਿਸਚਤ ਪਾਠ ਤੇ ਰਚਨਾ-ਕਾਲ ਦੀ ਸਹਾਇਤਾ ਨਾਲ *ਪੁਰਾਤਨ* ਦੇ ਰਚਨਾ-ਕਾਲ ਬਾਰੇ ਵੀ ਸੁਨਿਸਚਤ ਹੋਇਆ ਜਾ ਸਕਦਾ ਹੈ।

ਉਪਰੋਕਤ ਪੜਚੋਲੀਆ ਪੜਤਾਲ ਤੋਂ ਪ੍ਰਾਪਤ ਨਿਰਣਿਆਂ ਦੇ ਸਨਮੁਖ ਜਿਹੜੇ ਵਿਦਵਾਨ *ਪੁਰਾਤਨ* ਦਾ ਮਨ-ਮਰਜ਼ੀ ਦਾ ਰਚਨਾ-ਕਾਲ ਮਿਥਦੇ ਹਨ[4] ਅਤੇ ਇਤਫ਼ਾਕਵੱਸ ਉਨ੍ਹਾਂ ਨੂੰ ਇਸ ਦੀ ਪਰੋੜ੍ਹਤਾ ਕਰਨਹਾਰੇ, ਪਰ ਉਪਰੋਕਤ ਸਮੁੱਚੇ ਅੰਸ਼ਾਂ ਵਾਲੇ, ਤੁਰੇ ਫਿਰਦੇ, ਬਣਾਉਟੀ ਨੁਸਖ਼ੇ ਵੀ ਟੱਕਰ ਜਾਂਦੇ ਹਨ, ਉਨ੍ਹਾਂ ਨੂੰ ਉਪਰੋਕਤ ਤੱਥਾਂ ਦੇ ਮੱਦੇਨਜ਼ਰ, ਆਪਣੀ ਲੱਭਤਾਂ ਦੀ ਪਰਮਾਣਕਤਾ ਸਥਾਪਤ ਕਰਨ ਸਬੰਧੀ ਵਧੇਰੇ ਚੌਕੰਨੇ ਹੋਣ ਦੀ ਲੋੜ ਪੈ ਸਕਦੀ ਹੈ।

---

1. *ਉਹੀ*, ਪੰਨੇ 82-84.
2. *ਉਹੀ*, ਪੰਨੇ 86-903.
3. *ਉਹੀ*, ਪੰਨਾ 62.
4. *ਪੁਰਾਤਨ ਜਨਮ ਸਾਖੀ ਦਾ ਵਿਸ਼ਲੇਸ਼ਣਾਤਮਕ ਅਧਿਐਨ*, ਸੰਪਾ. ਰਤਨ ਸਿੰਘ ਜੱਗੀ, ਪੰਨੇ 41-50.

## *ਜਨਮ ਸਾਖੀ ਬੀ40*

*ਸਾਖੀ ਮਹਲੁ ਪਹਿਲੇ ਕੀ* ਦਾ ਸਮੁੱਚਾ ਪਾਠ *ਬੀ 40* ਕਰ ਕੇ ਜਾਣੀ ਜਾਂਦੀ ਜਨਮ ਸਾਖੀ ਵਿਚ ਇੰਨੀ ਸਫ਼ਾਈ ਨਾਲ ਵਿਲੀਨ ਹੋਇਆ ਮਿਲਦਾ ਕਿ ਇਸ ਸੰਪਾਦਕ ਨੇ ਇਸ ਦੀ ਸਮੱਗਰੀ ਨੂੰ ਸਰੋਤ ਦੇ ਤੌਰ 'ਤੇ ਵਰਤ ਲੈਣ ਦੀ ਖੁੱਲ੍ਹ ਲਈ ਹੈ ਜਿਸ ਦੀ ਉੱਚਤਤਾ ਬਾਰੇ ਸਫ਼ਾਈ ਦੇਣ ਦੀ ਵੀ ਕੋਈ ਲੋੜ ਪ੍ਰਤੀਤ ਨਹੀਂ ਹੋਈ। *ਡੀ.ਏ.ਵੀ. ਖਰੜਾ 2000* ਵੀ ਇਸੇ ਕੋਟੀ ਦਾ ਹੈ।

## ਅਹਿਮ ਨਿਚੋੜ

*ਸਾਖੀ ਮਹਲੁ ਪਹਿਲੇ ਕੀ* ਦੇ ਅਸਰ ਹੇਠ 16-17ਵੀਂ ਸਦੀ ਦੇ ਅੰਤਰਾਲ ਦੀ ਸਮੁੱਚੀ ਸਾਖੀ ਪਰੰਪਰਾ ਦੇ ਖਾਕੇ ਵਿਚ ਕਿਹੜੇ ਅਤੇ ਕੇਹੋ ਜਿਹੇ ਰੰਗ ਭਰੇ ਗਏ, ਇਸ ਅਧਿਐਨ ਰਾਹੀਂ ਇਹ ਜਾਣਨ ਦਾ ਜਤਨ ਕੀਤਾ ਗਿਆ ਹੈ, ਕਿਉਂਕਿ ਇਸ ਦੇ ਪ੍ਰਕਾਸ਼ ਵਿਚ ਆਉਣ ਨਾਲ ਹੁਣ ਤਕ ਜਾਣੀ ਜਾਂਦੀ ਜਨਮ ਸਾਖੀ ਪਰੰਪਰਾ, ਉਸ ਤਰ੍ਹਾਂ ਨਜ਼ਰ ਨਹੀਂ ਆਏਗੀ, ਜਿਵੇਂ ਅਸੀਂ ਇਸ ਨੂੰ ਜਾਣਦੇ ਸਾਂ। ਡੂੰਘੀ ਛਾਣਬੀਣ ਕਾਰਨ, ਜਿਥੇ ਸਾਖੀ ਪਰੰਪਰਾ ਦੇ ਇਤਿਹਾਸਕ ਪਰਿਪੇਖ, ਤਰਤੀਬ, ਰਚਿਆਰਤਾ, ਰਚਨਾ-ਕਾਲ ਅਤੇ ਕ੍ਰਮ ਨਾਲ ਜੁੜੇ ਮੁੱਦਿਆਂ ਨੂੰ ਨਿਰਨੇਕਾਰੀ ਢੰਗ ਨਾਲ ਨਿਪਟਾਉਣ ਦਾ ਉਪਰਾਲਾ ਹੋ ਸਕਿਆ ਹੈ, ਉਥੇ ਨਾਲ ਹੀ ਸੀਹਾਂ ਉਪਲ ਦੀ ਸਾਖੀ-ਦਰਿਸ਼ਟੀ ਨੂੰ ਤਰਜਮਾਉਣ ਦੀ ਪ੍ਰਕਿਰਿਆ ਵਿਚ ਹਰ ਪਾਛੂ ਰਚਣਹਾਰ ਦੇ ਵੱਖਰੇਪਣ ਨੂੰ ਵੀ ਫੋਕਸ ਵਿਚ ਲਿਆਂਦਾ ਹੈ। *ਸਾਖੀ ਮਹਲੁ ਪਹਿਲੇ ਕੀ* ਦੀ ਪਿਛਲੇਰੀਆਂ ਜਨਮ ਸਾਖੀਆਂ ਵਿਚ ਸਰਵ-ਵਿਆਪਕ ਝਲਕ ਇਸ ਦੇ ਬੇਮਿਸਾਲ ਬਿਰਤਾਂਤ ਦੀ ਆਦਰਜਨਕ ਮਹਿਮਾ ਦੀ ਲਖਾਇਕ ਹੈ। ਮੂਲ ਰੂਪ ਵਿਚ, ਵਿਰੋਧਪੂਰਨ ਉਦੇਸ਼ਾਂ ਤੋਂ ਪਰੇਰਤ *ਜਨਮ ਸਾਖੀ ਬਾਲਾ* ਦਾ ਬੇਅਸੂਲਾ ਲੇਖਕ ਗੋਰਖ ਦਾਸ ਵੀ ਜੇ 'ਸੇਖ ਬਿਰਾਹਮ' ਵਾਲੀ ਗੋਸ਼ਟ ਲਈ *ਸਾਖੀ ਮਹਲੁ ਪਹਿਲੇ ਕੀ* ਦੇ ਪਾਠ ਨੂੰ ਤਰਜੀਹ ਦੇਣ ਲਈ ਮਜਬੂਰ ਹੋਇਆ ਹੈ ਤਾਂ ਇਹ ਉਸ ਦਾ, ਅਚੇਤ ਰੂਪ ਵਿਚ, ਇਸ ਦੇ ਲੇਖਕ ਸੀਹਾਂ ਉਪਲ ਦੀ ਕਲਮ ਦੀ ਅਜ਼ਮਤ ਨੂੰ ਕੀਤਾ ਸਿਜਦਾ ਹੈ; ਹੁਸਨ ਓਹ, ਜਿਸ ਦੀ ਸੋਭਾ ਕਸੋਭੜੀ ਸੌਕਣ ਵੀ ਕਰੇ।

# 9
# 'ਸਾਖੀ' : ਪ੍ਰਾਪਤੀ ਸਮੀਖਿਆ

ਕੁਦਰਤ ਵੱਲੋਂ ਸਥਾਨ ਅਤੇ ਸਮੇਂ ਦੀਆਂ ਤੰਗੀਆਂ ਜਿਵੇਂ ਸੀਹੇਂ ਨੂੰ ਮਿਲੀਆਂ, ਉਸ ਦੇ ਮੱਦੇਨਜ਼ਰ ਉਸ ਦੀ ਰਚਨਾ, ਜੋ ਭਾਵੇਂ ਸਮੇਂ ਦੇ ਮਹਾਂਨਾਇਕ ਦੀ ਜੀਵਨ ਲੀਲ੍ਹਾ ਦੀ ਮੂਲ 'ਸਾਖੀ' ਹੈ, ਦਾ ਐਪਿਕ ਰੂਪ ਵਿਚ ਪ੍ਰਾਪਤ ਹੋ ਸਕਣਾ ਕਲਪਿਆ ਹੀ ਨਹੀਂ ਜਾ ਸਕਦਾ, ਪਰ ਇਸ ਦੇ ਸਮੁੱਚੀ ਸਾਖੀ ਪਰੰਪਰਾ ਦੇ ਵਿਸ਼ਾਲ ਘੇਰੇ 'ਤੇ ਪੈ ਰਹੇ ਮਨੋਹਰ ਚੁੰਬਕੀ ਪ੍ਰਭਾਵ ਦੀ ਬਦੌਲਤ ਇਸ ਨੂੰ ਮੁੱਢਲੇ ਦੌਰ ਦੀ ਛੋਟੇ ਆਕਾਰ ਵਾਲੀ ਵੱਡੀ ਪ੍ਰਾਪਤੀ ਦਾ ਰੁਤਬਾ ਬੜੇ ਆਰਾਮ ਨਾਲ ਮਿਲ ਜਾਂਦਾ ਹੈ। ਤੱਥਾਂ ਅਤੇ ਜਾਤੀ ਅਨੁਭਵ ਨਾਲ ਲੈਸ ਇਕ ਸਿਦਕੀ ਸਿੱਖ ਦਾ, ਗੁਰੂ ਬਾਬੇ ਬਾਰੇ, ਉਸ ਦੇ ਅਨੁਯਾਈਆਂ ਨਾਲ ਸੰਬਾਦ ਰਚਾਉਣ ਦਾ ਇਹ ਪਹਿਲਾ ਜਤਨ ਸੀ। ਸੀਹਾਂ ਉਪਲ ਤੋਂ ਇਲਾਵਾ ਉਸ ਸਮੇਂ, ਸਿੱਖ ਅੰਦੋਲਨ ਅਤੇ ਗੁਰਮਤ ਨੂੰ ਪਰਫੁੱਲਤ ਕਰਨ ਦੇ ਆਹਰ ਵਿਚ ਲੱਗੇ ਸਿੱਖ ਮਿਸ਼ਨ ਦੇ ਸਿਰਮੌਰਾਂ ਜਿਵੇਂ ਭਾਈ ਗੁਰਦਾਸ, ਭਾਈ ਬੂਲਾ ਅਤੇ ਅੱਗੋਂ ਸੈਦੋ ਜੱਟ ਨੇ, ਇਸ ਬਿਰਤਾਂਤ ਨੂੰ ਪੂਰਕ ਯੋਗਦਾਨ ਦੇ ਕੇ, 'ਪਰਾ' ਤੋਂ 'ਪੁਰਾਤਨ' ਤਕ ਦੀ ਇਕ ਜ਼ਬਰਦਸਤ ਪਰੰਪਰਾ ਖੜੀ ਕੀਤੀ, ਉਸ ਤੋਂ ਸਿੱਧ ਹੈ ਕਿ ਇਹ ਇਕੱਲਤਾ ਜਾਂ ਕੇਵਲ ਸਵੈ-ਇੱਛਾ ਦੀ ਉਪਜ ਨਹੀਂ; ਸਿੱਖ ਮਿਸ਼ਨ ਦੀ ਸੈਨਤ ਵੀ ਇਸ ਦੀ ਪਰੇਰਕ ਰਹੀ ਹੋਵੇਗੀ : ਆਪਣੇ ਗੌਰਵਮਈ ਵਿਰਸੇ ਨੂੰ ਸਾਂਭਣਾ ਕੌਣ ਨਾਪਸੰਦ ਕਰੇਗਾ ? ਇਸ ਦੀ ਪਹਿਲੀ ਦਸਤਾਵੇਜ਼ੀ ਗਵਾਹੀ ਹੋਣ ਵਾਲੀ ਸਥਿਤੀ ਕਾਰਨ ਸਾਹਿਤਕ ਤੇ ਇਤਿਹਾਸਕ ਮਹੱਤਾ ਵੀ ਅਪਰੰਪਾਰ ਹੈ ਜਿਸ ਦਾ ਜਾਇਜ਼ਾ ਲਿਆ ਜਾਣਾ ਵੀ ਜ਼ਰੂਰੀ ਹੈ ਕਿਉਂਕਿ ਇਸ ਨਾਲ ਲੇਖਕ ਦੀ ਬਾਬੇ ਬਾਰੇ ਦਰਿਸ਼ਟੀ ਦਾ ਮੁਲਾਂਕਣ ਵੀ ਆਰਾਮ ਨਾਲ ਹੋ ਸਕਦਾ ਹੈ।

ਜਨਮ, ਪਰਵਾਰ, ਸਥਾਨ, ਅਤੇ ਸਮੇਂ ਵਾਲੇ ਵੇਰਵੇ ਤੋਂ ਤੁਰੰਤ ਬਾਅਦ ਬਾਬੇ ਦੇ ਬਾਲਪਣ ਦੀ ਸਾਧਾਰਨ ਕਿਰਿਆ ਦੇ ਨਾਲ-ਨਾਲ ਅਸਾਧਾਰਨ 'ਅਵਰ ਦ੍ਰਿਸ਼ਟ' ਦਾ ਵਰਣਨ ਮਿਲਦਾ ਹੈ ਜਿਸ ਨੂੰ 'ਅੰਤਰ ਅਭਿਆਸ ਪਰਮੇਸ਼ਰ ਕਾ' ਅਤੇ 'ਖ਼ੁਦਾ ਦੇ ਸਾਦਕ ਜਾਂ ਦੇਵਤਾ ਸਰੂਪ' ਦੇ ਬਿੰਬ ਰਾਹੀਂ ਰੂਪਮਾਨ ਕੀਤਾ ਹੈ; ਪਾਧਾ 'ਪੂਰੇ' ਦੇ ਇਸ ਨਿਰਾਲੇਪਣ ਨੂੰ ਨਮਸਕਾਰ ਕਰਦਾ ਹੈ; ਰਾਏ ਬੁਲਾਰ ਨੂੰ ਲੱਗਦਾ ਹੈ ਇਹ ਖ਼ਾਲੀ ਨਾਹੀਂ; ਵੈਦ ਇਸ ਨੂੰ ਪਰ-ਦੁਖ-ਭੰਜਨਹਾਰ ਦੇ ਰੂਪ ਵਿਚ ਪਛਾਣਦਾ ਹੈ; ਪਿਤਾ ਲਈ ਫ਼ਿਕਰ ਦਾ ਸਬੱਬ ਹੈ (ਸਾਡੇ ਕੰਮੇਂ ਗਿਆ ਪਰ ਖੇਤੀ ਉਜੜੇ ਨਾਹੀਂ); ਬੇਦੀਆਂ ਦਾ ਓਦਰਿਆ ਪਰਵਾਰ ਬਾਬੇ ਦੀ ਦੀਵਾਨਗੀ ਦੇ ਰੂਪ ਵਿਚ ਵੇਖਦਾ ਹੈ; ਸੇਖ਼ ਬ੍ਰਹਮ ਨੂੰ ਇਸ ਵਿੱਚੋਂ 'ਖ਼ੁਦਾ ਤਕ ਪਹੁੰਚੇ' ਦਾ ਦੀਦਾਰ ਹੁੰਦਾ ਹੈ; ਕਾਜ਼ੀ ਨੂੰ ਬਾਬਾ 'ਹਕ ਨੂ ਪਹੁਤਾ' ਨਜ਼ਰ ਆਉਂਦਾ ਹੈ; ਆਮ ਜਨਤਾ ਲਈ ਵੱਡਾ ਪੀਰ ਹੈ ਜਿਸ ਅੱਗੇ ਹੰਕਾਰੀ

ਕਰੋੜੀਏ ਦੀ ਫੂੰ-ਫਾਂ ਵੀ ਬੇਵੱਸ ਹੋ ਜਾਂਦੀ ਹੈ; ਬਾਬਰ ਨੂੰ ਗੁਰੂ ਬਾਬੇ ਦੀ ਫ਼ਕੀਰੀ ਵਿੱਚੋਂ ਦੁਨਿਆਵੀ ਲਾਲਸਾਵਾਂ ਦੀ ਤਰਿਪਤੀ ਲਈ ਸਮਰੱਥ ਸਰੋਤ ਲੱਭਦਾ ਦੱਸਿਆ ਹੈ: ਇਸ ਅਨੂਠੇ ਢੁਕਾ ਦਾ ਵਿਆਪਕ ਪਸਾਰ ਬਿਰਤਾਂਤ ਵਿਚ ਆਦਿ ਤੋਂ ਅੰਤ ਤਕ ਮਿਲਦਾ ਹੈ; ਇਹ ਇਸ ਦੀ ਮੁੱਖ ਥੀਮ ਜਾਂ (leitmotif) ਮੋਟਿਫ਼ ਹੈ। ਇਸ ਦੇ ਉਸਾਰ ਲਈ, ਬਾਬੇ ਦੀ ਆਪਣੀ ਰਚਨਾ ਵਿਚ ਪ੍ਰਾਪਤ ਸੰਵੇਦਨਸ਼ੀਲ ਕਾਵਿ-ਅਨੁਭਵ ਦੇ ਅਸਾਸੇ ਤੋਂ ਇਲਾਵਾ ਸਾਮੀ ਅਤੇ ਪੂਰਬੀ (oriental) ਸਭਿਆਚਾਰਾਂ ਦੇ ਸਾਂਝੇ ਅਧਿਆਤਮਕ ਅਨੁਭਵ ਵਾਲੇ, ਉਸ ਸਮੇਂ ਪ੍ਰਾਪਤ ਸਾਂਝੇ ਪੂਲ ਵਿੱਚੋਂ, ਪਹਿਲੇ ਸਮਿਆਂ ਤੋਂ ਅਜ਼ਮਾਈਆਂ ਅਤੇ ਵਰਤੀਂਦੀਆਂ ਵਿਧੀਆਂ - ਰਿਧੀਆਂ ਸਿਧੀਆਂ - ਜਿਨ੍ਹਾਂ ਬਾਰੇ ਕਦੀਮੀ ਵਿਸ਼ਵਾਸ ਹੈ ਕਿ ਇਹ ਅਧਿਆਤਮਕ ਪੰਧ ਦੇ ਹਰ ਜਗਿਆਸੀ ਤੇ ਅਭਿਆਸੀ ਨੂੰ ਫਲਾਦੇਸ਼ ਵਜੋਂ, ਸੁਤੇ ਹੀ ਪ੍ਰਾਪਤ ਹੁੰਦੀਆਂ ਹਨ, ਦੀ ਸਹਿੰਦੀ-ਸਹਿੰਦੀ ਵਰਤੋਂ ਵੀ ਕੀਤੀ ਗਈ ਹੈ।

ਇਨ੍ਹਾਂ ਵਿਧੀਆਂ ਦੇ ਸੋਮੇ, ਕਿਉਂਕਿ ਪੂਰਵ-ਇਤਿਹਾਸਕ ਹਨੇਰੇ-ਯੁੱਗ ਵਾਲੇ ਭਾਂਤ-ਸੁਭਾਂਤੇ ਤੇ ਭਿੜਦੇ ਸਭਿਆਚਾਰਾਂ ਨਾਲ ਸਬੰਧਤ ਹਨ, ਵਿਗਿਆਨਕ ਯੁੱਗ ਦੀ ਚੇਤਨਾ ਲਈ ਇਹ ਬੇਤੁਕੀਆਂ ਤੋਂ ਵੱਧ ਕੁਝ ਨਹੀਂ; ਇਹ ਮੌਲਕ ਨਾ ਹੋਣ ਕਾਰਨ 'ਸਾਖੀ' ਦਾ ਮਾਣ ਵੀ ਨਹੀਂ ਵਧਾਂਦੀਆਂ। ਕੁਝ ਨਵ-ਵਿਵੇਚਕਾਂ ਨੇ ਇਨ੍ਹਾਂ ਨੂੰ ਮੋਟਿਫ਼ ਅਥਵਾ ਸਾਖੀ ਪਰੰਪਰਾ ਦੀਆਂ ਕਥਾਨਕ-ਰੂੜੀਆਂ ਦੇ ਰੂਪ ਵਿਚ ਵਿਚਾਰ ਅਧੀਨ ਲਿਆਂਦਾ ਹੈ,[1] ਪਰ ਇਹ ਮੋਟਿਫ਼ ਬਿਲਕੁਲ ਨਹੀਂ; ਲੋਕ-ਕਲਪਣਾ ਨੂੰ ਟੁੰਬਣ ਵਾਲੇ ਨਾਇਕਾਂ ਦੇ ਅਨੁਯਾਈਆਂ ਵੱਲੋਂ ਉਨ੍ਹਾਂ ਨੂੰ ਮਨਸੂਬ ਕੀਤੇ ਕਰਿਸ਼ਮੇ ਹਨ; ਕਰਿਸ਼ਮਾ ਯਥਾਰਥ ਨਹੀਂ ਹੁੰਦਾ - ਜੇ ਇਉਂ ਹੁੰਦਾ ਤਾਂ ਗੁਰੂ ਬਾਬੇ ਵੱਲੋਂ ਜੰਗਲ ਵਿਚ ਗੰਗਾ ਲਿਆਉਣ ਵਾਲੇ ਕਰਿਸ਼ਮੇ ਤੋਂ ਬਾਅਦ ਉਥੇ ਵੀਹਵੀਂ ਸਦੀ ਵਿਚ ਗੰਗ-ਨਹਿਰ ਕੱਢਣ ਦੀ ਲੋੜ ਨਾ ਪੈਂਦੀ। ਇਹ ਜੁਗਤਾਂ ਹਨ, ਨਾਇਕਾਂ ਨੂੰ ਪ੍ਰਤਿਕੂਲ ਸਮਾਜਕ ਰਿਸ਼ਤਿਆਂ ਅਤੇ ਪ੍ਰਸਥਿਤੀਆਂ ਦੇ ਟਕਰਾਓ ਵਿੱਚੋਂ ਉਪਜੀ ਕਰੂਰਤਾ ਜਾਂ ਤਲਖ਼ੀਆਂ ਤੋਂ ਬਚਾਉਣ ਲਈ, ਇਕ ਕਿਸਮ ਦੀਆਂ ਚੋਰ-ਮੋਰੀਆਂ (escape routes); ਜਾਂ ਫਿਰ ਨਾਇਕਾਂ ਨੂੰ ਪ੍ਰਸਥਿਤੀਆਂ 'ਤੇ ਹਾਵੀ ਹੁੰਦੇ ਵਿਖਾਉਣ ਲਈ ਸ਼ਰਧਾਲੂਆਂ ਦੇ ਆਪਣੇ ਸਿਰਜੇ ਸ਼ਰਧਾ-ਸੁਪਨੇ ਹਨ। ਰਿਧੀਆਂ-ਸਿਧੀਆਂ ਗੁਰੂ ਬਾਬੇ ਦੇ ਜੀਵਨ ਯਥਾਰਥ, ਵਿਸ਼ਵ-ਦਰਿਸ਼ਟੀ ਅਤੇ ਵਿਚਾਰਧਾਰਾ ਨਾਲ ਇਕਸੁਰ ਨਹੀਂ ਬੈਠਦੀਆਂ; ਬਾਬੇ ਦੀ ਬਾਣੀ ਵਿਚ ਇਨ੍ਹਾਂ ਦਾ ਖੰਡਨ ਅਨੇਕਾਂ ਵਾਰ ਹੋਇਆ ਮਿਲਦਾ ਹੈ।[2] ਇਸ ਦੇ ਮੱਦੇਨਜ਼ਰ, ਇਨ੍ਹਾਂ ਦੀ 'ਸਾਖੀ' ਵਿਚ ਹੋਈ ਵਰਤੋਂ ਲਿਖਤ ਦੀ ਕੋਈ ਮਾਣਯੋਗ ਜਾਂ ਮਾਅਰਕੇ ਵਾਲੀ ਪ੍ਰਾਪਤੀ ਨਹੀਂ, ਪਰ ਜਿਹੋ ਜਿਹੀ ਸਭਿਆਚਾਰਕ ਫ਼ਿਜ਼ਾ ਵਿਚ 'ਸਾਖੀ' ਰਚੀ ਜਾ ਰਹੀ ਸੀ, ਉਸ ਵਿਚ ਵਿਆਪਤ ਸਮੂਹਕ ਚੇਤਨਾ, ਇਸ ਤੋਂ ਬਗ਼ੈਰ ਸਾਧਾਰਨਤਾ ਵਾਲੇ ਰੰਗ ਨੂੰ, ਸ਼ਾਇਦ, ਪ੍ਰਵਾਨ ਵੀ ਨਹੀਂ ਸੀ ਕਰਦੀ। ਤਾਂ ਵੀ, ਉਸ ਸਮੇਂ ਦੇ ਭਰਮਾਊ ਕਰਿਸ਼ਮੇ ਭਾਵੇਂ ਹੁਣ ਵਿਕਾਊ ਨਹੀਂ ਰਹੇ ਪਰ ਇਨ੍ਹਾਂ ਸਹਾਰੇ ਸਿਰਜੀ 'ਸਾਖੀ', ਜੋ ਆਪਣੇ ਆਪ ਵਿਚ ਇਕ ਵਿਸ਼ੇਸ਼ ਵਿਧਾ (sui generis) ਹੋ ਨਿਬੜੀ, ਨੇ ਅੱਗੋਂ ਇਕ ਬਲਵਾਨ

1. ਪਿਆਰ ਸਿੰਘ, *ਆਦਿ ਸਾਖੀਆਂ*, ਪੰਨੇ 112-19.
2. *ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨੇ 14, 225.

ਪਰੰਪਰਾ ਦਾ ਰੂਪ ਧਾਰ ਲਿਆ। ਇਸ ਬਿਰਤਾਂਤ ਦੀ ਇਹ ਇਕ ਵਿਸ਼ੇਸ਼ ਅਤੇ ਗੌਰਵਮਈ ਪ੍ਰਾਪਤੀ ਹੈ।

ਸਾਖੀਕਾਰ ਇਕ ਵਧੀਆ ਵਾਰਤਾਕਾਰ ਵੀ ਹੈ, ਉਸ ਦੀ ਭਿੰਨਤਾ ਦੀ ਸ਼ਿਲਪਾਕਾਰੀ ਵਿਚ ਮੁਹਾਰਤ ਜਿਥੇ ਬਿਰਤਾਂਤ ਨੂੰ ਬੇਜੋੜ ਬਣਾਉਣ ਵਿਚ ਸਹਾਇਕ ਹੋਈ ਹੈ ਓਥੇ ਗੁਰੂ ਬਾਬੇ ਅਤੇ ਉਸ ਦੇ ਸਫ਼ਰਾਂ ਦੇ ਸਾਥੀ ਮਰਦਾਨੇ ਦੇ ਅਕਸ ਨੂੰ ਵਿਸ਼ੇਸ਼ ਗੌਰਵਤਾ ਪ੍ਰਦਾਨ ਕਰਨ ਵਿਚ ਵੀ ਸਹਾਈ ਹੋਈ ਹੈ। 'ਸਾਖੀ' ਦੀ ਗਵਾਹੀ ਹੈ ਕਿ ਰਸੋਈ ਵੇਲੇ ਸਭੇ ਇਕੱਠੇ ਬਹਿੰਦੇ ਸਨ, ਪਰ ਇਸ ਸਾਧਾਰਨ ਅਮਲ ਨੂੰ ਮਰਦਾਨੇ ਦੀ ਭੁੱਖ ਗਵਾਉਣ ਵਾਲੇ ਪ੍ਰਸੰਗ ਵਿਚ "ਜੋ ਤੇਰਾ ਅਹਾਰ ਹੋਵੇ ਸੋ ਮੇਰਾ ਹੋਵੇ" ਅਤੇ "ਅਸੀਂ ਤਾਂ ਡੂਮ ਮੰਗ ਪਿਨਿ ਖਾਧਾ ਲੋੜੇ ਹਾਂ ਤੂ ਅਤੀਤ ਮਹਾਂ ਪੁਰਖ" ਵਾਲੀਆਂ ਉੱਕਤੀਆਂ ਨਾਲ ਸਾਧਾਰਨ ਵਿੱਚੋਂ ਅਸਾਧਾਰਨਤਾ, ਅਸਾਰ ਵਿੱਚੋਂ ਸਾਰਥਕਤਾ ਵਾਲੀ ਭਿੰਨਤਾ ਵਾਲਾ ਅਜੂਬਾ ਉਸਰਿਆ ਦਿੱਸਣ ਲੱਗਦਾ ਹੈ, ਕਹਾਣੀ ਵੀ ਬਣਦੀ ਹੈ ਅਤੇ ਬਾਬੇ ਦਾ ਜਗਤ-ਗੁਰੂ ਵਾਲਾ ਅਕਸ ਵੀ ਪ੍ਰਕਾਸ਼ਮਾਨ ਹੁੰਦਾ ਹੈ। ਕਈ ਥਾਈਂ ਮਰਦਾਨੇ ਦਾ ਝੰਜੋੜਨ ਵਾਲੇ ਵਿਹਾਰ ਦਾ ਵਰਣਨ, ਜੋ ਬਾਬੇ ਨੂੰ ਵੀ 'ਨਿਲੋਟ' (ਲੋਟ-ਪੋਟ) ਕਰ ਸਕਦਾ ਹੈ, 'ਸਾਖੀ' ਵਿਚ ਮਾਨਵੀ ਛੋਹਾਂ ਵੀ ਲਾਉਂਦਾ ਹੈ, ਬਿਰਤਾਂਤ ਵਿਚ ਰੋਚਕਤਾ ਵੀ ਭਰਦਾ ਹੈ। ਉਸ ਦੀ ਬਿਆਨਕਾਰੀ ਦੇ ਬਿਹਤਰੀਨ ਨਮੂਨੇ ਉਂਜ ਤਾਂ 'ਸਾਖੀ' ਦੇ ਹਰ ਖੰਡ ਵਿਚ ਪ੍ਰਾਪਤ ਹਨ, ਪਰ ਸੁਲਤਾਨਪੁਰ ਨੂੰ ਤੁਰਨ ਦੇ ਮੌਕੇ ਪਤਨੀ ਦੀਆਂ ਭਾਵਨਾਵਾਂ ਦੀ ਤਰਜਮਾਨੀ, ਅਤੇ ਮਾਤਾ ਪਿਤਾ ਦੇ ਮਿਲਾਪ ਸਮੇਂ ਮਾਤਾ ਦੇ ਵਾਰਨਿਆਂ ਬਲਿਹਾਰਨਿਆਂ ਦੀ ਪੇਸ਼ਕਾਰੀ ਦਾ ਅੰਦਾਜ਼ ਕਮਾਲ ਦੀਆਂ ਹੱਦਾਂ ਛੋਹੰਦਾ ਹੈ; ਸਾਖੀ ਪਰੰਪਰਾ ਦੀ ਪਹਿਲੀ ਬੁਰਜੀ 'ਤੇ ਇਸ ਕਿਸਮ ਸ਼ਿਲਪਕਾਰੀ ਦਾ ਪ੍ਰਦਰਸ਼ਨ ਕਿਸੇ ਸਿਆਣਿਆਂ ਦੇ ਸਿਆਣੇ ਨੂੰ ਵੀ ਹੈਰਾਨੀ ਵਿਚ ਪਾ ਸਕਣ ਦੇ ਯੋਗ ਹੈ, ਲੇਖਕ ਦੀ ਕਲਮ ਨੂੰ ਸਲਾਮ ਕਰਨੀ ਬਣਦੀ ਹੈ।

ਗੁਰੂ ਬਾਬੇ ਦੇ ਵਿਚਾਰ, ਉਸ ਸਮੇਂ ਦੇ ਸਮਾਜੀ-ਰਾਜਸੀ-ਧਾਰਮਕ ਖੇਤਰ ਵਿਚ ਲੋਕਾਈ ਨੂੰ ਦਰਪੇਸ਼ ਮੁੱਦਿਆਂ ਬਾਰੇ, ਵੇਲੇ ਦੀ ਸੋਚ-ਪੱਧਤੀ ਨੂੰ ਵੰਗਾਰਨ ਵਾਲੇ ਸਨ, ਜਿਨ੍ਹਾਂ ਨੂੰ ਸੰਗੀਤ ਅਤੇ ਕਵਿਤਾ ਵਾਲੇ ਕਾਰਗਰ ਸੁਮੇਲ ਨੇ ਪ੍ਰਵਾਨਣਯੋਗ ਹੀ ਨਹੀਂ ਬਣਾਇਆ ਸਗੋਂ ਬਹੁਭਾਂਤੀ ਪਰਿਵਰਤਨ ਲਿਆਉਣ ਦੇ ਹਰ ਮਨ ਪਿਆਰੇ ਸਾਧਨਾਂ ਦੇ ਤੌਰ 'ਤੇ ਵੀ ਸਥਾਪਤ ਕਰ ਦਿੱਤਾ, ਜੋ ਅੱਗੋਂ ਇਕ ਜ਼ਬਰਦਸਤ ਪਰੰਪਰਾ ਬਣ ਗਈ। ਸਾਖੀਕਾਰ ਦੀ ਗਵਾਹੀ ਹੈ: "ਜੋ ਬਾਬਾ ਸਲੋਕ ਕਰਦਾ ਥਾ ਸੋ ਪਰਗਟ ਹੋਏ। ਇਹੁ ਸਲੋਕ ਕੀਤੇ ਸੇ ਫਕੀਰ ਕਾਨਿਆਂ ਨਾਲ ਗਾਉਂਦੇ ਸੇ।" ਇਹ ਪਰਮਾਣ ਹੈ ਬਾਬੇ ਦੀ ਬਾਣੀ ਅਤੇ ਵਿਚਾਰਾਂ ਦੇ ਪ੍ਰਵਾਨ ਹੋ ਕੇ ਛੇਤੀ ਹੀ ਸਮੂਹਕ ਚੇਤਨਾ ਵਿਚ ਡੂੰਘੇ ਜਿਉਰ ਜਾਣ ਦਾ, ਇਸ ਦੀ ਜ਼ਬਰਦਸਤ ਅਪੀਲ, ਸ਼ਕਤੀਸ਼ਾਲੀ ਬਿੰਬਾਵਲੀ ਅਤੇ ਖ਼ੂਬਸੂਰਤ ਕਾਵਿ ਸਮਰੱਥਾ ਦਾ। ਸਾਖੀਕਾਰ ਨੇ ਆਪਣੇ ਬਿਰਤਾਂਤ ਦੀ ਸਿਰਜਣਾ ਲਈ ਬਾਬੇ ਦੀ ਬਾਣੀ ਨੂੰ ਹੀ ਮੂਲ ਸਰੋਤ ਵਜੋਂ ਵਰਤਿਆ, ਜਨ ਸਾਧਾਰਨ ਲਈ ਇਸ ਦੀ ਅਰਥਪੂਰਨਤਾ ਗੁਆਚ ਨਾ ਜਾਏ, ਇਸ ਡਰੋਂ ਬਾਣੀ ਦੇ ਨਾਲ "ਤਿਸ ਕਾ ਅਰਥ" ਦੇਣ ਦੀ ਲੀਹ ਪਾਈ, ਜੋ ਅੱਗੋਂ ਮਿਹਰਵਾਨ ਵਾਲੀ ਨਫ਼ੀਸ ਪਰਮਾਰਥਕ ਸ਼ੈਲੀ ਵਾਲਾ

ਰੂਪ ਧਾਰਨ ਕਰ ਗਈ; ਪੰਜਾਬੀ ਵਾਰਤਕ ਦੀ ਪਲੇਠੀ ਅਨੂਠੀ ਰਚਨਾ 'ਸਾਖੀ' ਦੀ ਇਹ ਵਿਲੱਖਣ ਦੇਣ ਹੈ।

ਤਲਵੰਡੀਓਂ ਤੁਰਨ ਸਮੇਂ ਕਵਿਤਾ ਦੇ ਨਾਲ-ਨਾਲ ਸੰਗੀਤ ਦੀ ਬਰਕਤ ਵੀ ਤੁਰ ਪਈ ਸੀ, ਜੋ ਭਾਈ ਮਰਦਾਨੇ ਦੇ ਰੂਪ ਵਿਚ ਸਦਾ ਬਾਬੇ ਦੇ ਅੰਗ-ਸੰਗ ਰਹੀ। ਗੁਰੂ ਬਾਬਾ ਤਾਂ ਅਗੰਮੀ ਚਾਲਕ ਸ਼ਕਤੀ ਤੋਂ ਪਰੇਰਤ, ਉੱਚੇ ਉਦੇਸ਼ਾਂ ਵਾਲਾ, ਅਤੀਤ ਮਹਾਂ ਪੁਰਖ ਸੀ, ਪਰ ਰਾਗ ਗਾਇਣ ਵਿਚ ਨਿਪੁੰਨ ਭਾਈ ਮਰਦਾਨੇ, ਜਿਸ ਨੂੰ ਸਾਖੀਕਾਰ "ਉਸ ਕਾ ਸਾਇਆ" - ਉੱਚਤ, ਬਹੁਤ ਉੱਚਤ ਵਰਣਨ - ਆਖਦਾ ਹੈ, ਦਾ ਬਾਬੇ ਪ੍ਰਤਿ ਬੇਗ਼ਰਜ਼ ਸਮਰਪਣ ਅਤੇ ਬਿਖੜੇ ਸਫ਼ਰਾਂ ਵਿਚ ਲੰਬੇ ਸਾਥ ਵਾਲੇ ਸਰੋਕਾਰਾਂ ਨੂੰ ਅੱਜ-ਕੱਲ੍ਹ ਦੇ ਪਦਾਰਥਵਾਦੀ ਮਾਨਸਕਤਾ ਵਾਲਿਆਂ ਲਈ ਸਮਝ ਸਕਣਾ ਮੁਸ਼ਕਲ ਹੈ। ਬਾਬੇ-ਕਿਆਂ ਅਤੇ ਮਰਦਾਨੇ-ਕਿਆਂ ਦੇ ਸਥਾਈ ਜਤਨਾਂ ਨਾਲ ਪ੍ਰਪੱਕ ਹੋਏ ਕਾਵਿ ਅਤੇ ਸੰਗੀਤ ਦੇ ਚਿਰੰਜੀਵੀ ਸੁਮੇਲ ਨੇ, ਚਲੰਤ ਭਗਤੀ ਅੰਦੋਲਨ ਵਿਚ ਗੁਣਾਤਮਕ ਤਬਦੀਲੀ ਹੀ ਨਹੀਂ ਲਿਆਂਦੀ ਸਗੋਂ ਵਰਣ ਵੰਡ ਕਾਰਨ, ਨਾਬਰਾਬਰੀਆਂ ਅਤੇ ਵਿਗੋਚਿਆਂ ਦਾ ਸ਼ਿਕਾਰ ਹੋਏ ਸਮਾਜਕ ਅਤੇ ਸਭਿਆਚਾਰਕ ਖੇਤਰ ਵਿਚ ਬਹੁਪੱਖੀ ਸਮਤਾ (equilibrium) ਦੇ ਸੰਕਲਪ ਨੂੰ ਮਜ਼ਬੂਤੀ ਦੇ ਕੇ ਸਥਾਪਤ ਕਰਨ ਵਿਚ ਇਤਿਹਾਸਕ ਰੋਲ ਵੀ ਅਦਾ ਕੀਤਾ, ਜਿਸ ਦੇ ਦੂਰ-ਰਸੀ ਸਿੱਟੇ ਸਿਹਤਮੰਦ ਉਮੰਗਾਂ ਵਾਲੀ ਉਦਾਰਵਾਦੀ ਸਮਾਜਕ ਪੱਧਤੀ ਦੀ ਸਥਾਪਨਾ ਵਿਚ ਨਿਕਲੇ। ਕਵਿਤਾ ਅਤੇ ਰਾਗ ਦਾ ਆਪਣਾ ਇਕ ਅੰਤਰੀਵ ਸੰਬੰਧ ਵੀ ਹੈ, ਪਰ ਇਸ ਨੂੰ ਚੱਲਦੇ ਪ੍ਰਸੰਗ ਵਿਚ ਵਿਸ਼ਲੇਸ਼ਨੀ ਸੰਦ ਵਜੋਂ ਵਰਤ ਕੇ ਕਿਸੇ ਸਿੱਟੇ 'ਤੇ ਨਹੀਂ ਪੁੱਜਿਆ ਜਾ ਸਕਦਾ।

ਪ੍ਰਾਪਤ ਬਿਰਤਾਂਤ ਕੀ ਬਣਤਰ, ਜਿਵੇਂ ਇਹ ਹੈ, ਵਿੱਚੋਂ ਸ਼ੁੱਧ ਇਤਿਹਾਸ, ਜੀਵਨੀ ਜਾਂ ਸਫ਼ਰਨਾਮੇ ਵਾਲੇ ਤੱਤ ਨਿਆਰਨ ਸਕਣਾ, ਸ਼ਾਇਦ, ਕਠਨ ਹੋਵੇ ਕਿਉਂਕਿ ਇਹ ਇਨ੍ਹਾਂ ਦੇ ਪੈਟਰਨ 'ਤੇ ਨਹੀਂ ਸਿਰਜੀ ਗਈ; ਇਹ ਵਿਧਾ-ਵਿਸ਼ੇਸ਼ ਹੈ, ਜਿਸ ਦੀ ਸੰਰਚਨਾ ਉੱਕਤ ਸਾਰੇ ਤੱਤਾਂ ਤੋਂ ਬਿਲਕੁਲ ਵਿਹੂਣੀ ਵੀ ਨਹੀਂ; ਇਹੋ ਇਸ ਦੀ ਆਦਰਯੋਗ ਪ੍ਰਾਪਤੀ ਹੈ।

# 10

# ਸਮਾਪਤੀ-ਸਿੰਘਾਵਲੋਕਨ

## ਬੇਨਤੀਆਂ ਪ੍ਰਵਾਨ, ਭੁੱਲ ਚੁੱਕ ਲਈ ਖਿਮਾ

ਅਖ਼ੀਰ 'ਤੇ ਇਹ ਜਾਇਜ਼ਾ ਲੈਣਾ ਲਾਹੇਵੰਦ ਰਹੇਗਾ ਕਿ ਪੜਤਾਲ ਦੀ ਇਸ ਯਾਤਰਾ ਵਿੱਚੋਂ ਕੀ ਖੱਟਿਆ ਕੀ ਗੁਆਇਆ, ਕਿੰਨਾ ਸਫ਼ਰ ਮੁਕਾਇਆ, ਕਿੰਨੀ ਵਿਲੱਖਣ ਧੂੜ ਉਡਾਈ ? ਇਸ ਪਰੋਜੈਕਟ ਦਾ ਪਹਿਲਾ ਮੁੱਖ ਉਦੇਸ਼, *ਸਾਖੀ ਮਹਲੁ ਪਹਿਲੇ ਕੀ* ਦੇ ਪਾਠ ਦਾ ਪਰਮਾਣਕ ਪਾਠ ਤਿਆਰ ਕਰਨਾ ਸੀ। ਇਹ ਪ੍ਰਕਿਰਿਆ ਕਾਫ਼ੀ ਕਠਨ ਹੋ ਨਿਬੜੀ। ਇਸ ਦੇ ਪਾਠ ਦਾ ਸ਼ੁੱਧ ਰੂਪ ਨਿਰਧਾਰਤ ਕਰਨ ਲਈ ਵੱਡੀ ਸਮੱਸਿਆ ਮਿਤੀਬੱਧ ਅਤੇ ਭਰੋਸੇਯੋਗ ਸਰੋਤ ਸਮੱਗਰੀ ਦੀ ਅਣਹੋਂਦ ਸੀ। ਜੋ ਮਿਲਿਆ, ਉਹ ਮੂਲ ਰਚਨਾ ਤੋਂ ਸਦੀਆਂ ਦੀ ਵਿੱਥ ਵਾਲੀ ਉਤਰਕਾਲੀ ਪ੍ਰਾਪਤ ਹੱਥ-ਲਿਖਤ ਸਮੱਗਰੀ ਸੀ, ਜਿਸ 'ਤੇ ਨਿਰਭਰਤਾ ਦੀ ਮਜਬੂਰੀ ਕਾਰਨ ਇਹ ਕਾਰਜ ਦੁਸ਼ਵਾਰੀਆਂ ਭਰਿਆ ਹੋ ਨਿਬੜਿਆ, ਪਰ ਅੰਤ ਨੂੰ ਨਿਬੜ ਗਿਆ। ਉਤਾਰਕਾਂ ਤੋਂ ਉਤਾਰਿਆਂ ਤੋਂ ਅਗਾਂਹ ਉਤਾਰੇ ਕਰਦਿਆਂ ਸਮੇਂ ਅਣਭੋਲ ਹੋਈਆਂ ਉਕਾਈਆਂ, ਭੁੱਲਾਂ, ਗ਼ਲਤੀਆਂ ਅਤੇ ਅਣਗਹਿਲੀ ਕਾਰਨ ਰਹਿ ਗਈਆਂ ਛੋਟਾਂ; ਉਨ੍ਹਾਂ ਵੱਲੋਂ ਸੁਚੇਤ ਰੂਪ ਵਿਚ ਕੀਤੀਆਂ ਦਖ਼ਲ-ਅੰਦਾਜ਼ੀਆਂ ਨੂੰ ਤਾੜ ਕੇ, ਪ੍ਰਾਪਤ ਸਮੱਗਰੀ ਤੋਂ ਪਾਠ-ਮੇਲ ਦੀ ਸਹਾਇਤਾ ਨਾਲ, ਪਾਠ ਦਾ ਪੁਨਰ-ਸਥਾਪਨ ਹੋ ਸਕਿਆ ਹੈ। ਨਿਰਧਾਰਤ ਪਾਠ ਵਿਚ ਅਪਣਾਈਆਂ ਸੋਧਾਂ ਦੀ ਉੱਚਤਤਾ ਦਾ ਤਰਕ ਵੀ ਨਾਲੋ-ਨਾਲ ਫ਼ੁੱਟ-ਨੋਟਾਂ ਵਿਚ ਦਰਸਾਇਆ ਗਿਆ ਹੈ; ਪਾਠ ਸ਼ੁੱਧ ਅਤੇ ਮੂਲ ਪਾਠ ਦੇ ਸੰਭਵ ਤੌਰ 'ਤੇ ਵੱਧ ਤੋਂ ਵੱਧ ਨੇੜੇ ਦਾ ਹੋਵੇ, ਇਹ ਗੱਲ ਦਾ ਵਿਸ਼ੇਸ਼ ਖ਼ਿਆਲ ਰੱਖਿਆ ਗਿਆ ਹੈ।

*ਸਾਖੀ ਮਹਲੁ ਪਹਿਲੇ ਕੀ* ਦੇ ਰਚਨਾ-ਕਾਲ ਦਾ ਪੇਚੀਦਾ ਮਸਲਾ ਹੱਲ ਕਰਨ ਸਮੇਂ ਅੰਦਰਲੀਆਂ ਅਤੇ ਬਾਹਰਲੀਆਂ ਕੇਵਲ ਪਾਏਦਾਰ ਅਤੇ ਤਸਦੀਕ ਹੋ ਸਕਦੀਆਂ ਗਵਾਹੀਆਂ ਦੀ ਹੀ ਸਹਾਇਤਾ ਲਈ ਗਈ ਹੈ। ਪ੍ਰਾਪਤ ਭਰੋਸੇਯੋਗ ਸਮੱਗਰੀ ਨੂੰ ਆਧਾਰ ਬਣਾ ਕੇ, ਰਚਨਾ-ਕਾਲ ਗੁਰੂ ਅਮਰ ਦਾਸ ਦੇ ਗੁਰਿਆਈ ਕਾਲ ਦੇ ਅਖ਼ੀਰਲੇ ਵਰ੍ਹੇ, ਯਾਨੀ 1669-74 ਈ., ਨਿਸਚਤ ਹੋ ਸਕਿਆ ਹੈ। ਇਸ ਮੋਢੀ ਰਚਨਾ ਦਾ ਰਚਨਾ-ਕਾਲ ਸੁਨਿਸਚਤ ਹੋ ਜਾਣ ਨਾਲ, ਮੁੱਢਲੀ ਸਾਖੀ ਪਰੰਪਰਾ ਨਾਲ ਸਬੰਧਤ ਪਿਛਲੇਰੀਆਂ ਰਚਨਾਵਾਂ ਦਾ, ਨਾ ਕੇਵਲ ਰਚਨਾ-ਕ੍ਰਮ ਬਲਕਿ ਰਚਨਾ-ਕਾਲ ਵੀ, ਹੱਥਲੀ ਪੜਤਾਲ ਨੇ ਨਿਰਨਾਕਾਰੀ ਢੰਗ ਨਾਲ ਸਥਾਪਤ ਕਰ ਦਿੱਤੇ ਹਨ।

*ਸਾਖੀ ਮਹਲੁ ਪਹਿਲੇ ਕੀ* ਔਖੀ ਲੱਭੀ ਗਈ, ਪਰ ਇਸ ਦੇ ਰਚਿਆਰ ਵਾਲਾ ਮਸਲਾ ਬੜੀ ਸੌਖ ਨਾਲ ਹੀ ਹੱਲ ਹੋ ਗਿਆ : ਮੁੱਢਲੀ ਸਿੱਖ ਪਰੰਪਰਾ ਨਾਲ ਸਬੰਧਤ,

ਉੱਘੀ ਸ਼ਖ਼ਸੀਅਤ, ਸੀਹਾਂ ਉਪਲ ਇਸ ਦਾ ਰਚਣਹਾਰਾ ਸਿੱਧ ਹੁੰਦਾ ਹੈ, ਜੋ ਸੁਲਤਾਨਪੁਰ ਨਿਵਾਸੀ ਅਤੇ ਬਾਬੇ ਦੀ ਇਥੋਂ ਦੀ ਠਾਹਰ ਸਮੇਂ ਦੀਆਂ ਘਟਨਾਵਾਂ ਦਾ ਚਸ਼ਮਦੀਦ ਗਵਾਹ ਸੀ। ਭਾਈ ਗੁਰਦਾਸ ਹੀ ਨਹੀਂ, ਉਸ ਦੇ ਸਮਕਾਲੀ ਸੋਢੀ ਮਿਹਰਬਾਨ ਦੀ ਲਿਖਤਾ ਤੋਂ ਵੀ ਉਸ ਦੇ ਪਹਿਲੇ ਤਿੰਨ ਗੁਰੂਆਂ ਵੱਲੋਂ ਵਰੋਸਾਇਆ ਹੋਣ ਦੀ ਪੁਸ਼ਟੀ ਹੁੰਦੀ ਹੈ। ਸਿੱਖ ਪਰੰਪਰਾ ਉਸ ਨੂੰ ਪੂਰੀ ਮਾਨਤਾ ਦਿੰਦੀ ਹੈ ਅਤੇ ਉਸ ਦੀ ਵਿਲੱਖਣ ਸ਼ਨਾਖ਼ਤ ਨਾਲ ਸਬੰਧਤ ਅਨੇਕਾਂ ਰਵਾਇਤਾਂ ਦਾ ਜ਼ਿਕਰ ਵੀ ਕਰਦੀ ਹੈ। ਉਸ ਦਾ ਬਾਬੇ ਦਾ ਪਹਿਲਾ ਸਾਖੀਕਾਰ ਹੋਣ ਵਾਲਾ ਤੱਥ ਪਹਿਲੀ ਵਾਰ ਅਕਾਦਮਿਕ ਜਗਤ ਸਾਹਮਣੇ ਆ ਰਿਹਾ ਹੈ। ਮਸਲੇ ਦੀ ਛਾਣ-ਬੀਣ ਨੇ ਇਸ ਦੇ ਸਮਾਨਾਂਤਰ, ਕਥਿਤ ਸੁਲਤਾਨਪੁਰ ਨਿਵਾਸੀ, ਪੈੜੇ ਮੋਖੇ ਵਾਲੀ ਹੰਦਾਲੀ ਘਾੜਤ ਦਾ ਪੋਲ ਵੀ ਉਘਾੜਿਆ ਹੈ।

*ਸਾਖੀ ਮਹਲੁ ਪਹਿਲੇ ਕੀ* ਦੀ ਨਿਸਚਤ ਪਰਮ ਅਗੇਤਰੀ ਹੈਸੀਅਤ, ਇਸ ਦੀ ਵਿਵਾਦ-ਮੁਕਤ ਰਚਨਾ-ਕਾਲ ਅਤੇ ਸਿੱਕੇਬੰਦ ਰਚਿਆਰਤਾ ਦੇ ਸਨਮੁਖ, ਇਸ ਤੋਂ ਪਹਿਲੀ ਕਿਸੇ 'ਪੂਰਬ ਪੋਥੀ' ਦੀ ਕਲਪਣਾ ਕਰਨਾ, ਹਵਾ ਨੂੰ ਗੰਢਾਂ ਦੇਣ ਦੇ ਤੁਲ ਨਿਰਾਰਥਕ ਮਸ਼ਕ ਹੀ ਹੋਵੇਗੀ, ਪਰ ਅਜਿਹਾ ਅਭਿਆਸ 18ਵੀਂ ਸਦੀ ਤੋਂ ਲੈ ਕੇ ਹੁਣ ਤਕ ਸਿੱਖ ਗਰੰਥਕਾਰ, ਲੇਖਕ ਅਤੇ ਇਤਿਹਾਸਕਾਰ ਲਗਾਤਾਰ ਕਰਦੇ ਆ ਰਹੇ ਹਨ। ਪਿਛਲੀ ਸਦੀ ਦੇ ਸਾਡੇ ਅਕਾਦਮੀਆਂ ਦਾ ਰਵੱਈਆ ਵੀ ਅਸਲੋਂ ਨਕਲਈਆਂ ਵਾਲਾ ਹੀ ਰਿਹਾ, ਜੋ ਖੋਜ ਧਰਮ ਦਾ ਪਾਲਣ ਕਰਨ - ਸ਼ੰਕਾ, ਛਾਣ-ਬੀਣ, ਪਰਖ-ਪੜਚੋਲ ਰਾਹੀਂ ਨਵੇਂ ਤੱਥ ਲੱਭਣ ਅਤੇ ਵਿਸ਼ਲੇਸ਼ਨ ਰਾਹੀਂ ਗਿਆਨ ਵਿਚ ਵਾਧਾ ਕਰਨਾ-ਦੀ ਥਾਂ ਹੰਦਾਲ-ਕਿਆਂ ਦੀ ਪਰੋਸੀ ਮਿੱਥ: "ਪੈੜੇ ਮੋਖੇ ਲਿਖੀ, ਹਜ਼ੂਰੀ ਗੁਰੂ ਅੰਗਦ ਦੀ" ਵਾਲਾ ਮਿਥਿਆ-ਕਥਨ ਰਟਦੇ ਚਲੇ ਗਏ। ਇਸ ਦਾ ਪਰਿਨਾਮਕ ਵਿਸਥਾਰ, ਅਣਹੋਈ 'ਪੂਰਬ ਪੋਥੀ' ਦਾ ਲੁਭਾਉਣਾ ਸੰਕਲਪ, ਮਨੌਤ ਦਾ ਰੂਪ ਧਾਰ ਕੇ ਸਿੱਖ ਸਾਈਕੀ ਵਿਚ ਕੈਂਸਰ ਵਾਂਗ ਪਸਰ ਗਿਆ।

'ਪੂਰਬ ਪੋਥੀ' ਦੇ ਲਿਖਾਵੇ ਭਾਈ ਬਾਲਾ ਦੀ ਹਕੀਕਤ ਵੀ ਸਕੈਨਰ ਹੇਠ ਆਈ ਹੈ: *ਜਨਮ ਸਾਖੀ ਬਾਲਾ* ਵਾਲਾ ਬਾਬੇ ਦਾ ਤਥਾ-ਕਥਿਤ ਹਮਸਫ਼ਰ ਬਾਲਾ ਸੰਧੂ, ਬਿਧੀ ਚੰਦ ਦਾ ਵੱਡਾ ਭਾਈ ਬਾਲ ਚੰਦ ਘਣਗਸ ਦੀ ਹੀ ਖ਼ਿਆਲੀ ਮੂਰਤ ਹੈ। ਬਾਲ ਚੰਦ ਘਣਗਸ ਨੇ ਬਿਧੀ ਚੰਦ ਦੀ 1658 ਵਿਚ ਹੋਈ ਮੌਤ ਉਪਰੰਤ, ਲਾਲਾ ਪੰਨੂ ਨਾਲ ਮਿਲ ਕੇ, ਲਿਖਾਰੀ ਗੋਰਖ ਦਾਸ ਨੂੰ ਤੁੱਖਣਾ ਦੇ ਕੇ 72 ਸਾਖੀਆਂ 'ਤੇ ਆਧਾਰਤ ਮੂਲ ਲਿਖਤ, *ਜਨਮ ਪਤ੍ਰੀ ਨਾਨਕ ਵੇਦੀ ਕੀ* ਦੇ ਮੁੱਢ ਵਿਚ ਦੋ, ਅਖ਼ੀਰ ਵਿਚ 'ਸਹਜ ਕਸਹਜ' ਵਾਲੀ ਇਕ ਮਲੀਨ ਸਾਖੀ, ਅੰਦਰ ਚਾਰ ਥਾਂ ਬਿਰਤਾਂਤ ਨੂੰ ਤੋੜੇ ਦੇ ਕੇ ਗੁਰੂ ਅੰਗਦ ਨੂੰ ਅਪਮਾਨਤ ਕਰਨਹਾਰੇ ਇੰਦਰਾਜ ਘੁਸੋੜੇ, ਪਾਠ ਦੇ ਅੰਦਰ ਬਾਹਰ ਹੋਰ ਅਨੇਕਾਂ ਥਾਈਂ ਚਸ਼ਮਦੀਦ ਗਵਾਹ ਵਜੋਂ ਆਪਣੀ ਹਾਜ਼ਰੀ ਲੁਆਈ, ਆਪਣੀਆਂ ਮੂਰਤਾਂ ਨਾਲ ਲਿਖਤ ਨੂੰ ਸ਼ਿੰਗਾਰਿਆ, ਅਤੇ ਆਪਣੀ ਖ਼ਿਆਲੀ ਮ੍ਰਿਤਕ ਦੇਹ ਨੂੰ ਗੁਰੂ ਅੰਗਦ ਦੇ ਹੱਥੀਂ ਅੱਗ ਵੀ ਲੁਆਈ; ਧੰਨ ਧੰਨ ਭਾਈ ਬਾਲਾ!

ਪੜਤਾਲ ਨੇ ਦੱਸਿਆ ਹੈ ਕਿ ਗੁਰੂ ਅੰਗਦ ਲਿਖਵਾਈ 'ਪੂਰਬ ਪੋਥੀ' ਵਾਲੀ

ਧਾਰਨਾ ਨੂੰ ਪ੍ਰਵਾਨਗੀ ਪਹਿਲੀ ਵਾਰੀ ਭਾਈ ਸੂਰਤ ਸਿੰਘ ਰਾਹੀਂ ਮਿਲੀ, ਅਤੇ ਇਸ ਦੇ ਨਾਦੀ ਪੋਤੇ ਚੇਲੇ ਸੰਤੋਖ ਸਿੰਘ ਨੇ ਇਸ 'ਪੂਰਬ ਪੋਥੀ' ਵਿਚ ਰਲਾਵਟਾਂ ਲਈ ਕਬੀਰ ਪੰਥੀ ਤੇ ਹੰਦਾਲੀ ਸਾਕਤ ਨੂੰ ਜ਼ਿੰਮੇਵਾਰ ਗਰਦਾਨਿਆ, ਜਦੋਂ ਕਿ ਸੂਰਤ ਸਿੰਘ ਅਨੁਸਾਰ ਇਹ ਕਾਰਾ ਛੋਟੇ ਮੇਲ, ਯਾਨੀ ਮੀਣਿਆਂ ਦਾ ਸੀ : ਇਹ ਦੋਵੇਂ ਗ਼ਲਤ ਸਨ। ਦੋਵੇਂ, ਸਾਜ਼ਸ਼ੀ ਹੰਦਾਲੀਆਂ ਦੇ ਜ਼ੋਰਦਾਰ ਭੰਡੀ ਪਰਚਾਰ ਸਦਕਾ ਗੁਮਰਾਹ ਹੋਏ, ਅਤੇ ਇਨ੍ਹਾਂ ਦੀਆਂ ਲਿਖਤਾਂ ਨੇ ਅੱਗੋਂ ਸਮੁੱਚੇ ਸਿੱਖ ਜਗਤ ਨੂੰ ਸਦਾ ਗੁਮਰਾਹ ਕੀਤਾ ਅਤੇ ਕਰਨਾ ਹੈ; ਇਹ ਇਸ ਅਧਿਐਨ ਦਾ ਦੂਰਰਸ਼ੀ ਨਿਰਨਾ ਹੈ।

ਸੂਰਤ ਸਿੰਘ ਦਾ ਇਕ ਹੋਰ ਪੋਤਾ ਚੇਲਾ, ਸੱਚ ਦਾ ਹੋਕਾ ਦੇਣ ਵਾਲਾ, ਵਿਸਨ ਸਿੰਘ ਸੀ, ਜਿਸ ਨੇ ਸੰਖੇਪ, ਸਰਲ ਅਤੇ ਦੁਬਿਧਾ-ਰਹਿਤ ਸ਼ਬਦਾਂ ਵਿਚ 'ਪੂਰਬ ਪੋਥੀ' ਦੀ ਅਣਹੋਂਦ, ਰੰਘੜੀ ਪ੍ਰਸੰਗਾਂ ਦੇ ਘੜੇ ਜਾਣ ਦੇ ਕਾਰਨ, ਬਿਧੀ ਚੰਦ ਦੀ ਕਸੂਰਵਾਰੀ, ਅਤੇ *ਜਨਮ ਸਾਖੀ ਬਾਲਾ* ਵਾਲੀ ਉਥਾਨਕਾ ਦੀਆਂ ਬੇਤੁਕੀਆਂ ਬਾਰੇ, ਖਰੀਆਂ, ਸੱਚੀਆਂ ਅਤੇ ਸਿਆਣੀਆਂ ਗੱਲਾਂ ਕੀਤੀਆਂ; ਪਰ ਸਿਆਣਿਆਂ ਦੇ ਦੁਆਲੇ ਭੀੜਾਂ ਨਹੀਂ ਜੁੜਦੀਆਂ। ਉਹ ਅਣਗੌਲਿਆ ਹੀ ਰਿਹਾ ਅਤੇ ਕੂੜ ਦਾ ਡੰਕਾ ਵੱਜਦਾ ਰਿਹਾ।

ਪੜਤਾਲ ਨੇ ਇਹ ਵੀ ਸਥਾਪਤ ਕੀਤਾ ਹੈ ਕਿ 'ਹੰਦਾਲੀਆਂ ਵਾਲੀ' ਅਤੇ 'ਬਾਲੇ ਵਾਲੀ' ਜਨਮ ਸਾਖੀ ਇੱਕੋ ਚੀਜ਼ ਹੈ, ਜਿਸ ਦਾ ਉਦੇਸ਼ ਬਾਬੇ ਦੇ ਚਰਿਤਰਘਾਤ ਤੋਂ ਇਲਾਵਾ ਬਾਬੇ ਬਾਰੇ ਹਰ ਕਿਸਮ ਦਾ ਇਤਿਹਾਸਕ ਤੇ ਸਮਾਜਕ ਭੰਬਲਭੂਸਾ ਪੈਦਾ ਕਰਨਾ, ਅਤੇ ਬਾਬੇ ਦੇ ਜੀਵਨ ਯਥਾਰਥ ਅਤੇ ਤੱਥਾਂ ਨੂੰ ਉਲਟਾਉਣਾ ਸੀ। ਇਹ ਕਿਸੇ 'ਪੂਰਬ ਪੋਥੀ' ਦੀ ਭੰਨ-ਤੋੜ ਜਾਂ ਰਲਾਵਟਾਂ ਨਾਲ ਨਹੀਂ ਬਣੀ, ਸਗੋਂ ਸੁਤੰਤਰ ਪ੍ਰਬੰਧ ਤੇ ਵਿਉਂਤਬੰਦੀ ਉੱਤੇ ਉਸਰੀ, ਸੰਮਤ 1715 ਮਾਘ ਸੁਦੀ 6, (14 ਜਨਵਰੀ 1659 ਈ., ਦਿਨ ਸ਼ਨੀਵਾਰ) ਨੂੰ ਜਿਸ ਦਾ *ਬਾਲਾ-2* ਰੂਪਾਂਤਰ - ਸਹੀ ਰੂਪ ਵਿਚ *ਬਾਲੇ ਵਾਲੀ ਜਨਮ ਸਾਖੀ* - ਸਚਿਤਰ ਰੂਪ ਵਿਚ ਨੇਪਰੇ ਚੜ੍ਹਿਆ, ਜਿਸ ਵਿੱਚੋਂ ਇਸ ਦੇ ਸੁਤੰਤਰ ਬਿਰਤਾਂਤ ਹੋਣ ਅਤੇ ਇਸ ਦੇ ਪਾਠ ਵਿਚ ਸਿਲਸਿਲੇਵਾਰ ਹੋਏ ਵਿਕਾਸ ਦੇ ਭੇਤ-ਪ੍ਰਗਟਾਊ ਸੁਰਾਗ ਵੀ ਮਿਲਦੇ ਹਨ।

ਹੰਦਾਲੀਆਂ ਦਾ ਉਦੇਸ਼ ਇਸ ਸਾਖੀ ਰਾਹੀਂ ਸਿੱਖ ਗੁਰੂ ਸਾਹਿਬਾਨ ਦੇ ਚਰਿੱਤਰਾਂ ਨੂੰ ਕਲੰਕਤ ਕਰਨਹਾਰੀਆਂ 'ਅਣਬਣ ਦੀਆਂ ਅਜੁਗਤਾਂ' ਘੜ ਕੇ, ਇਨ੍ਹਾਂ ਨੂੰ ਸਿੱਖ ਜਗਤ ਵਿਚ ਪ੍ਰਵਾਨ ਕਰਵਾਉਣ ਅਤੇ ਪਰਚੱਲਤ ਕਰਨ ਦਾ ਸੀ, ਜਿਸ ਲਈ ਉਨ੍ਹਾਂ ਭਾਰੀ ਨਿਵੇਸ਼ ਕਰ ਕੇ ਆਪਣੀਆਂ ਘਾੜਤਾਂ ਨੂੰ ਸਾਦੇ ਅਤੇ ਸਚਿਤਰ ਨੁਸਖ਼ਿਆਂ ਦੀਆਂ ਸੁਗਾਤਾਂ, ਮਾਇਕ ਲਾਲਚ ਅਤੇ ਰਾਜਸੀ ਦਬਾਉ ਦੀ ਮਦਦ ਨਾਲ, ਸਾਡੇ ਲਾਈਲੱਗ ਗਰੰਥਕਾਰਾਂ ਰਾਹੀਂ ਗੁਰ-ਇਤਿਹਾਸ ਵਿਚ ਪਰਵੇਸ਼ ਕਰਵਾਇਆ। ਛੋਟੇ-ਮੇਲ ਵਾਲਿਆਂ ਦੇ ਲਿਖਾਰੀ ਕੇਸੋ ਦਾਸ ਨੂੰ ਖ਼ਰੀਦ ਕੇ ਰੰਘੜੀ ਵਾਲਾ ਪ੍ਰਸੰਗ 1650 ਈ. ਵਿਚ ਲਿਖੀ *ਪੋਥੀ ਹਰਿਜੀ* ਵਿਚ, ਪਿੱਛੋਂ 1660 ਈ. ਵਿਚ ਦਰਜ ਕਰਵਾਇਆ, ਚਤਰਾਈ ਵਾਲੀ ਇਸ ਚਾਲ ਨਾਲ ਸੰਭਾਵੀ ਸਿੱਖ ਤਰਿਸਕਾਰ ਜਾਂ ਰੋਹ ਨੂੰ ਆਪਣੀ ਥਾਵੇਂ ਮੀਣਾ ਸੰਪਰਦਾ ਵੱਲ ਸੇਧਤ ਕੀਤਾ। ਇਕ ਨਹੀਂ ਤਿੰਨ ਗੁਰੂ ਸਾਹਿਬਾਨ ਦਾ

ਚਰਿੱਤਰਘਾਤ ਕਰਨ ਵਾਲੇ ਹੰਦਾਲੀ ਏਜੰਡੇ ਦੀ ਅਸਲੀਅਤ, ਸਾਡੀ ਬਦਕਿਸਮਤੀ ਨੂੰ, ਹੁਣ ਤਕ, ਸਿੱਖ ਗਰੰਥਕਾਰਾਂ 'ਤੇ ਇਤਿਹਾਸਕਾਰਾਂ ਦੀ ਦਰਿਸ਼ਟੀ ਦਾ ਕਾਲਾ ਧੱਬਾ ਹੀ ਬਣੀ ਰਹੀ ਹੈ।

*ਸਾਖੀ ਮਹਲੁ ਪਹਿਲੇ ਕੀ* ਦੀ ਗੁਮਨਾਮੀ ਦੇ ਮਸਲੇ ਦੀ ਪੜਤਾਲ ਨੇ ਇਕ ਹੋਰ ਹਨੇਰੀ ਪਰਤ ਨੰਗੀ ਕੀਤੀ ਹੈ: ਬਿਧੀ ਚੰਦ ਅਤੇ ਉਸ ਦੇ ਉਤਰਾਧਿਕਾਰੀਆਂ ਨੇ ਸਾਖੀ ਲਿਖਵਾ ਕੇ, ਗਿਣੀ-ਮਿਥੀ ਕਾਰਜਨੀਤੀ ਅਨੁਸਾਰ ਇਸ ਦੇ ਸਾਦੇ ਅਤੇ ਮਹਿੰਗੇ ਸਚਿਤਰ ਉਤਾਰੇ ਕਰਵਾ ਕੇ, ਸਿੱਖੀ ਦੇ ਪਰਚਾਰਕਾਂ, ਮਹੱਤਵਪੂਰਨ ਵਿਅਕਤੀਆਂ, ਧਾਰਮਕ ਸਥਾਨਾਂ, ਵੇਲੇ ਦੇ ਸਿਰ-ਕੱਢ ਲੇਖਕਾਂ ਕੋਲ ਯਕੀਨੀ ਤੌਰ 'ਤੇ ਪੁੱਜਦੇ ਕੀਤੇ; ਛਾਪੇ-ਖ਼ਾਨੇ ਦੇ ਪਰਚਲਨ ਉਪਰੰਤ ਇਸ ਦੀਆਂ ਉਤੋੜਿਤੀ ਅਨੇਕਾਂ ਛਾਪਾਂ ਆਮ ਪਾਠਕਾਂ ਨੂੰ ਮੁਹੱਈਆ ਕਰਵਾਈਆਂ: ਇਸ ਕੰਮ ਵਿਚ ਰੜੇ ਲਾਹੌਰ, ਵਾਲਾ ਹੰਦਾਲੀ ਅੱਡਾ, ਲੁਕਵੇਂ ਰੂਪ ਵਿਚ, ਲਗਾਤਾਰ ਸਰਗਰਮ ਰਿਹਾ; ਜਦੋਂ ਕਿ ਜੰਡਿਆਲਾ ਕੇਂਦਰ ਨੇ ਮਾਝੇ-ਦੁਆਬੇ ਵਿੱਚੋਂ ਪੁਰਾਣੀ ਸਾਖੀ ਪਰੰਪਰਾ ਨਾਲ ਸਬੰਧਤ ਰਚਨਾਵਾਂ ਦੀ ਯੋਜਨਾਬੱਧ ਤਬਾਹੀ ਕਰਵਾਈ; ਅਤੇ ਇਸ ਨਾਲ ਸੰਭਵ ਬਣਿਆ ਪੁਰਾਣੀ ਸਾਖੀ ਪਰੰਪਰਾ ਦਾ ਦੇਸ਼-ਨਿਕਾਲਾ ਅਤੇ *ਜਨਮ ਸਾਖੀ ਬਾਲਾ* ਦਾ ਉਜਾਲਾ। ਬਾਲਾ ਦੀ ਅਨੂਪਮ ਪ੍ਰਸਿੱਧੀ ਦੇ ਇਹੋ ਕਾਰਨ ਹਨ ਜਿਨ੍ਹਾਂ ਦਾ ਨੋਟਿਸ ਸਾਡੇ ਆਲਮਾਂ ਤੇ ਖੋਜੀਆਂ ਨੇ ਹੁਣ ਤਕ ਨਹੀਂ ਲਿਆ।

*ਸਾਖੀ ਮਹਲੁ ਪਹਿਲੇ ਕੀ* ਬਾਬੇ ਦੇ ਇਸ ਸੰਸਾਰ ਨੂੰ ਛੱਡਣ ਤੋਂ ਤਿੰਨ ਕੁ ਦਹਾਕਿਆਂ ਦੇ ਵਕਫ਼ੇ ਨਾਲ, ਉਨ੍ਹਾਂ ਦੇ ਹੀ ਵਰੋਸਾਏ ਇਤਬਾਰੀ ਸਿੱਖ ਸੀਹਾਂ ਉਪਲ ਦੀ ਲਿਖੀ ਭਰੋਸੇਯੋਗ ਰਚਨਾ ਹੈ, ਸਪੱਸ਼ਟ ਰੂਪ ਵਿਚ ਜਨਮ ਦਿਵਸ ਵਿਸਾਖ ਸੁਦੀ 3 ਦੱਸਦੀ ਹੈ। ਨਿੱਜੀ ਜਾਣਕਾਰੀ ਤੇ ਅਨੁਭਵ 'ਤੇ ਆਧਾਰਤ ਹੋਣ ਕਾਰਨ ਇਸ ਦੀ ਪਰਮਾਣਕਤਾ 'ਤੇ ਕਿਸੇ ਤਰ੍ਹਾਂ ਦੇ ਸ਼ੰਕੇ ਦੀ ਗੁੰਜਾਇਸ਼ ਹੀ ਨਹੀਂ। ਸਾਰੀ ਪੁਰਾਣੀ ਸਾਖੀ ਪਰੰਪਰਾ ਵੀ ਬਾਬੇ ਦਾ ਜਨਮ ਦਿਵਸ ਵਿਸਾਖ ਸੁਦੀ 3 ਹੀ ਦੱਸਦੀ ਹੈ। ਇਸ ਦੀ ਪੁਸ਼ਟੀ ਹੋਰਨਾਂ ਦਸਤਾਵੇਜ਼ੀ ਸਰੋਤਾਂ ਤੋਂ ਆਏ ਸਬੂਤਾਂ ਤੋਂ ਵੀ ਹੁੰਦੀ ਹੈ। ਕੇਵਲ *ਜਨਮ ਸਾਖੀ ਬਾਲਾ*, ਜੋ ਬਾਬੇ ਤੋਂ 120 ਸਾਲ ਬਾਅਦ 1658-59 ਵਿਚ ਲਿਖੀ ਮੰਤਵੀ ਘਾੜਤ ਹੈ, ਵਿਚ ਜਨਮ ਕੱਤਕ ਦੀ ਪੂਰਨਮਾਸ਼ੀ ਦਾ ਦਿੱਤਾ ਹੈ ਜੋ ਬਾਬੇ ਦਾ ਨਹੀਂ, ਉਨ੍ਹਾਂ ਦੇ ਸਪੁੱਤਰ ਬਾਬਾ ਸ੍ਰੀ ਚੰਦ ਦਾ ਜਨਮ ਦਿਨ ਹੈ। ਪੜਤਾਲ ਨੇ ਸਪੱਸ਼ਟ ਕੀਤਾ ਹੈ, ਇਸ ਇਤਿਹਾਸਕ ਵਿਗਾੜ ਲਈ ਭਾੜੇ ਦਾ ਹੰਦਾਲੀ ਲੇਖਕ ਗੋਰਖ ਦਾਸ ਜ਼ਿੰਮੇਵਾਰ ਹੈ, ਜਿਸ ਨੇ ਹੰਦਾਲ-ਕਿਆਂ ਦੇ ਮਨਸੂਬੇਬਾਜ਼ ਵੱਲੋਂ, ਗੁਰ ਨਾਨਕ ਦੀ ਸ਼ਖ਼ਸੀਅਤ ਬਾਰੇ ਹਰ ਤਰ੍ਹਾਂ ਦਾ ਘੜਮੱਸ ਪਾਉਣ ਲਈ ਮਿਲੇ ਦਿਸ਼ਾ-ਨਿਰਦੇਸ਼ ਦੀ ਪੈਰਵੀ ਕਰਦਿਆਂ ਸਾਹਮਣੇ ਪਏ ਤੱਥਾਂ ਅਤੇ ਹਕੀਕਤ ਤੋਂ ਜਾਣਦਿਆਂ-ਬੁੱਝਦਿਆਂ ਅੱਖਾਂ ਮੀਚ ਲਈਆਂ।

ਗ਼ਲਤ ਦਿਨ 'ਤੇ ਗੁਰਪੁਰਬ ਮਨਾਉਣ ਦੀ ਰੀਤ ਬਾਬੇ ਦੇ ਅਨੁਯਾਈਆਂ ਨੇ 19ਵੀਂ ਸਦੀ ਦੇ ਦੂਜੇ ਅੱਧ ਵਿਚ, ਮਸੀਹੀ ਸਭਿਆਚਾਰ ਦੇ ਪ੍ਰਭਾਵ ਹੇਠ, ਆਪ ਤੋਰੀ। ਡੂੰਘੀ ਛਾਣਬੀਣ ਨੇ ਇਹ ਧਾਰਨਾ ਵੀ ਨਕਾਰ ਦਿੱਤੀ ਹੈ ਕਿ ਗੁਰਪੁਰਬ ਮਨਾਉਣ

ਦੀ, ਭਾਈ ਗੁਰਦਾਸ ਸਮੇਂ ਤੋਂ ਕੋਈ ਪੁਰਾਣੀ ਜਾਂ ਆਦਿ-ਕਾਲੀ ਰਵਾਇਤ ਚਲੀ ਆਈ ਹੈ, ਜੋ ਪਹਿਲਾਂ ਵਿਸਾਖ ਅਤੇ ਫੇਰ ਕੱਤਕ ਵਿਚ ਬਦਲੀ : ਇਸ ਸਬੰਧੀ ਪ੍ਰਚੱਲਤ ਮਨੌਤਾਂ ਭਾਈ ਗੁਰਦਾਸ ਦੀ ਰਚਨਾ ਦੀ ਸਰਾਸਰ ਗ਼ਲਤ ਤਰਜਮਾਨੀ 'ਤੇ ਆਧਾਰਤ ਹਨ। ਇਸ ਵਿਗਾੜ ਵਿਚ ਕਦੇ ਸੁਧਾਰ ਵੀ ਹੋ ਸਕੇਗਾ? ਆਪਣੇ ਅਤੀਤ ਨੂੰ ਭੁੱਲਣ ਵਾਲਿਆਂ ਨੂੰ ਵਾਰ-ਵਾਰ ਇਸ ਭੁੱਲਣ-ਭੁਲਾਉਣ ਅਤੇ ਗ਼ਲਤੀਆਂ ਦੁਹਰਾਉਣ ਦੇ ਦੋਸ਼ੀ ਬਣਨਾ ਪੈਂਦਾ ਹੈ, ਸਿਆਣੇ ਕਹਿੰਦੇ ਹਨ; ਅਸਾਡੇ ਨਾਲ ਹੁਣ ਤਕ ਇਹੋ ਕੁਝ ਹੁੰਦਾ ਆਇਆ ਹੈ।

*ਮੂਲ-ਪਾਠ ਦੇ ਫੁੱਟ-ਨੋਟਾਂ ਨਮਿਤ ਪ੍ਰਤੀਕ :*

ਆ-ਸਾ. : ਆਦਿ ਸਾਖੀਆਂ

ਡ.ਹ-ਲ. : ਡੀ.ਏ.ਵੀ.M 2000

ਪ.ਹ-ਲ. : ਪ੍ਰੋ. ਪ੍ਰੀ. ਸਿੰ. 320

ਪੁਰਾਤਨ. : ਪੁਰਾਤਨ ਜਨਮ ਸ਼ਾਖੀ

ਭ.ਹ-ਲ. : ਭਾਸ਼ਾ ਵਿਭਾਗ ਖਰੜਾ 149

ਬੀ40. : ਬੀ40 ਜਨਮ ਸਾਖੀ (ਗੁ. ਨਾ. ਦੇ. ਯੂ. ਪ੍ਰਕਾਸ਼ਨ)

ੴ ਸ੍ਰੀ ਸਤਿਗੁਰ ਪ੍ਰਸਾਦਿ

# ਸਾਖੀ ਮਹਲੁ ਪਹਿਲੇ ਕੀ[1]

## [ਅਵਤਰਨ]

[2]ਤਲਵੰਡੀ ਰਾਇ ਭੋਏ ਕੀ ਬਾਬੇ ਨਾਨਕ ਜਨਮੁ ਲਇਆ[2] ॥
ਕਲਿਜੁਗ ਵਿਚਿ [3]ਬਾਬਾ ਨਾਨਕ ਨਾਮੁ[3] ਧਰਾਇਆ ॥
ਆਪਣਾ ਪੰਥ ਚਲਾਇਆ ਕਲਿਜੁਗ ਵਿਚਿ ॥

ਸੰਮਤ ੧੫੨੬ ਬਾਬਾ ਨਾਨਕੁ ਜਨਮਿਆ ॥ [4][ਵੈਸਾਖ ਦਿਨ ਤੀਜ ਚਾਨਣੀ ਰਾਤਿ ਅੰਮ੍ਰਿਤ ਵੇਲਾ ਪਹਰੁ ਰਾਤਿ ਰਹਦੀ ਜਨਮੁ ਲਇਆ][4] ॥ ਅਨਹਦ ਸਬਦਿ [5]ਬਾਬਾ ਨਾਨਕ[5] ਕੇ ਦਰਿਬਾਰਿ ਵਜੇ[6] ॥ ਤੇਤੀਸ ਕਰੋੜੀ ਦੇਵਤਿਆਂ ਨਮਸਿਕਾਰੁ ਕੀਆ ॥ [7]ਚਉਰਾਸੀਹ ਸਿਧ[7] ਨਵਾਂ ਨਾਥਾ ਚਉਸਠਿ ਜੋਗਨੀ ਬਵੰਜਾ ਬੀਰ ਛਿਆ ਜਤੀਆ ਨਮਸਿਕਾਰੁ ਕੀਆ ਜੋ ਨਿਰੰਕਾਰ ਪੁਰਖੁ ਜਗਤੁ ਨਿਸਤਾਰੁਣ ਕਉ ਆਇਆ ਹੈ ॥ ਇਸ ਕਉ[8] ਨਮਸਿਕਾਰ ਕਰੀਐ[9] ॥

ਤਬ ਕਾਲੂ ਖਤ੍ਰੀ ਜਾਤਿ ਵੇਦੀ ਤਲਵੰਡੀ ਰਾਇ ਭੋਇ ਭਟੀ ਕੀ ਵਸਦੀ ਵਿਚਿ ਵਸਦਾ ਸਾ ॥ ਓਥੈ ਨਾਨਕ ਜਨਮੁ ਲਇਆ ॥ ਵਡਾ ਹੋਇਆ ਲਗਾ ਬਾਲਕਾ ਨਾਲਿ ਖੇਡਣ ॥ ਪਰੁ ਬਾਲਕਾ ਤੇ ਇਸ ਦੀ [10]ਦਿਸਟਿ ਅਉਰੁ[10] ਆਵੈ ॥ ਆਤਮੇ ਅਭਿਆਸਿ ਨਿਰੰਕਾਰਿ ਕਾ ਕਰੈ ॥

---

1. ਪ.ਹ-ਲ., ਬੀ40. : ਸਾਖੀ ਮਹਲੇ ਪਹਿਲੇ ਕੀ; ਡ.ਹ-ਲ. : ਸਾਖੀ ਮਹਲੁ ਪਹਲੇ ਕੀ ('ਆਦਿ ਗ੍ਰੰਥ' ਸੰਪਾਦਨ ਤੋਂ ਪਹਿਲਾਂ 'ਮਹਲੇ' ਦੀ ਥਾਂ 'ਮਹਲੁ' ਵਰਤਿਆ ਜਾਂਦਾ ਸੀ, 'ਮਹਲੁ' ਪਦ ਦੀ ਵਰਤੋਂ ਇਸ ਦੇ ਅਤਿ ਪੁਰਾਣੀ ਰਚਨਾ ਹੋਣ ਦੀ ਨਿਸ਼ਾਨੀ ਹੈ)
2. ਬੀ40. : ਹੋਈ ਤਲਵੰਡੀ ਰਾਇ ਭੋਇ ਭਟੀ ਕੀ ॥ ਬਾਬਾ ਨਾਨਕ ਜੀ ਜਨਮਿਆ ਕਾਲੂ ਖਤ੍ਰੀ ਜਾਤਿ ਬੇਦੀ ਦੇ ਘਰਿ ਜਨਮੁ ਲਇਆ; ਡ.ਹ-ਲ. : ਤਲਵੰਡੀ ਰਾਇ ਭੋਇ ਭਟੀ ਕੀ ਗੁਰੂ ਬਾਬੈ ਨਾਨਕ ਜੀ ਜਨਮੁ ਲੀਆ ਕਾਲੂ ਖਤ੍ਰੀ ਜਾਤਿ ਵੇਦੀ ਕੈ ਘਰਿ ਜਨਮੁ ਲਇਆ
3. ਬੀ40. : ਬਾਬਾ ਨਾਨਕ ਨਾਉ; ਡ.ਹ-ਲ. : ਨਾਨਕ ਨਾਉ
4. ਪਾਠ ਡ.ਹ-ਲ. ਦਾ; ਬੀ40. : ਵੈਸਾਖੇ ਦਿਨ ਤੀਜੈ ਚਾਨਣੀ ਰਾਤਿ ਅੰਮ੍ਰਿਤ ਵੇਲੈ ਪਹਰੁ ਰਾਤਿ ਰਹਦੀ ਜਨਮਿਆ (ਥਿਤ, ਦਿਨ, ਪਹਰ ਦਾ ਜ਼ਿਕਰ ਸਮੁੱਚੀ ਸਾਖੀ ਪਰੰਪਰਾ ਵਿਚ ਪ੍ਰਾਪਤ ਹੈ, ਪ.ਹ-ਲ. ਦੇ ਉਤਾਰਕ ਦੀ ਭੁੱਲ ਸੁਧਾਈਯੋਗ ਹੈ)
5. ਬੀ40. : ਬਾਬੇ ਨਾਨਕੁ; ਡ.ਹ-ਲ. : ਬਾਬੇ ਨਾਨਕ ਜੀ ਕੈ
6. ਬੀ40. : ਵਾਜੇ; ਡ.ਹ-ਲ. : ਵਜਿਆ
7. ਬੀ40., ਡ.ਹ-ਲ. : ਚਉਰਾਸੀਆ ਸਿਧਾ
8. ਬੀ40. : ਨੋ
9. ਬੀ40., ਡ.ਹ-ਲ., ਪੁਰਾਤਨ. : ਕੀਜੀਐ
10. ਬੀ40. : ਅਵਰ ਦਿਸਟ; ਡ.ਹ-ਲ. : ਉਰੁ ਦ੍ਰਿਸਟਿ

## [ਬਾਲਪਣ]

ਤਬ[1] ਬਾਬਾ ਨਾਨਕ ਬਰਸਾਂ ਪੰਜਾ ਕਾ ਹੋਇਆ॥ ਤਾ ਲਗਾ ਬਾਤਾ ਅਗਮ ਨਿਗਮ ਕੀਆਂ ਕਰਣੇ॥ ਜੋ [2]ਬਾਤ ਕਰੈ[2] ਸੋ ਸਮਝਿ ਕਰਿ [3]ਕਰਦਾ ਹੈ[3]॥ ਤਿਸ ਤੇ [4]ਸਭ ਕਿਸੇ[4] ਦੀ ਨਿਸਾ [5]ਹੋਦੀ ਹੈ[5]॥ ਹਿੰਦੂ ਕਹਿਦੇ ਹੈਨਿ ਜੋ ਕੋਊ ਦੇਵਤਾ ਸਰੂਪ ਪੈਦਾ ਹੋਇਆ ਹੈ॥ ਅਤੇ ਮੁਸਲਮਾਨਿ ਕਹਿਦੇ ਹੈਨਿ ਜੋ ਕੋਈ ਖੁਦਾਇ ਦਾ ਸਾਦਕੁ ਪੈਦਾ ਹੋਇਆ ਹੈ॥

## [ਪਾਧਾ]

ਜਬ ਬਾਬਾ ਬਰਸਾਂ ਸਤਾ ਕਾ ਹੋਇਆ॥ ਤਬ ਪਿਤਾ ਕਾਲੂ ਕਹਿਆ ਬਚਾ ਨਾਨਕ ਤੂ ਪੜੁ॥ ਤਬ ਬਾਬੇ[6] ਕਉ ਪਾਧੇ ਪਾਸਿ ਲੇ ਗਏ[7]॥ ਤਾ ਪਿਤਾ ਕਾਲੂ ਕਹਿਆ ਪਾਧਾ ਨਾਨਕ ਕਉ ਪੜਾਇ॥ ਤਬ ਪਾਧੇ ਕਹਿਆ ਭਲਾ ਹੋਵੈ ਜੀ॥ ਤਾ ਪਾਧੇ ਪਟੀ ਲਿਖ ਦਿਤੀ॥[8] ਤਾ ਬਾਬਾ ਨਾਨਕ ਜੀ ਇਕੁ ਦਿਨੁ ਪੜਿਆ॥ ਅਗਲੇ ਦਿਨ ਚੁਪ ਕਰ ਰਹਿਆ॥ ਜਾ ਚੁਪ ਕਰਿ ਰਹਿਆ॥ ਤਾ ਪਾਧੇ ਕਹਿਆ ਨਾਨਕ ਜੀ ਤੂੰ ਪੜਿਦਾ ਕਿਉਂ ਨਾਹੀਂ॥ ਤਬ ਬਾਬੇ ਨਾਨਕ ਕਹਿਆ ਪਾਂਧਾ ਤੂੰ ਕਿਛੁ ਪੜਿਆ ਹੈ ਜੋ ਮੇਰੇ ਤਾਈਂ ਪੜਾਇਆ ਚਾਹਿੰਦਾ ਹੈਂ॥ ਤਾ ਪਾਧੇ ਕਹਿਆ ਮੈਂ ਸਭ ਕਿਛੁ ਪੜਿਆ ਹਾ॥ ਜਮਾ ਖਰਚੁ ਹਾਸਲੁ[9] ਬੇਦ ਸਾਸਤ੍ਰ ਸਭ ਪੜਿਆ ਹਾ॥ ਤਬ ਬਾਬੇ ਨਾਨਕ ਜੀ ਕਹਿਆ ਪਾਧਾ [10]ਇਨੀ ਗਲੀ ਪੜੀਐ[10] ਗਲਿ ਫਾਹੇ ਪਉਂਦੇ ਹੈਨਿ॥ ਏਹੁ ਜੋ ਪੜਿਨਾ ਹੈ [11]ਸੋ ਬਾਦੁ[11] ਹੈ॥ ਤਬ ਬਾਬੇ ਏਕੁ ਸਬਦੁ ਸਿਰੀ ਰਾਗਿ ਵਿਚਿ ਕੀਆ[12]॥

[13]ਜਾਲਿ ਮਹਿ ਘਸੁ ਮਸੁ ਕਰੀ ਮਤਿ ਕਾਗਦਿ ਕਰਿ ਸਾਰੁ॥
ਭਾਉ ਕਲਮ ਕਰਿ ਚਿਤੁ ਲਿਖਾਰੀ ਗੁਰ ਪੁਛਿ ਲਿਖੁ ਵੀਚਾਰੁ॥
ਨਾਮ ਲਿਖੁ ਸਾਲਾਹਿ ਲਿਖੁ ਲਿਖੁ ਅੰਤ ਨ ਪਾਰਾਵਾਰੁ॥੧॥[13]

---

1. ਬੀ40. : ਜਬ; ਡ.ਹ-ਲ. : ਜਾਂ
2. ਬੀ40. : ਕਿਛ ਬਾਤਾ ਕਰੈ
3. ਬੀ40. : ਕਰੇ
4. ਡ.ਹ-ਲ. : ਸਭਸੈ
5. ਬੀ40. : ਹੋਵੈ
6. ਬੀ40. : ਬਾਬੇ ਨਾਨਕ; ਡ.ਹ-ਲ. : ਬਾਬੇ ਨਾਨਕ ਜੀ
7. ਬੀ40. : ਗਇਆ
8. ਡ.ਹ-ਲ., ਪੁਰਾਤਨ : ਅੱਗੇ ਵਾਧੂ ਪਾਠ, "ਅਖਰੀ ਪੈਂਤੀਸ ਕੀ ਮੁਹਾਰਣੀ ਲਿਖਿ ਦਿਤੀ" ਅੱਗੇ ਰਾਗ ਆਸਾ, ਪਟੀ ਮ. ੧, ਦਾ ਪੂਰਾ ਪਾਠ ਦਿੱਤਾ ਹੈ।
9. ਬੀ40. : ਵਾਸਲੁ
10. ਬੀ40. : ਏਨੀ ਪੜੇ ਗਲਿ
11. ਬੀ40. : ਡ.ਹ-ਲ. : ਸਭੁ ਬਾਦਿ
12. ਡ.ਹ-ਲ. : ਕਹਿਆ
13. ਸ਼ੁੱਧ ਪਾਠ : ਜਾਲਿ ਮੋਹੁ ਘਸਿ ਮਸੁ ਕਰਿ ਮਤਿ ਕਾਗਦੁ ਕਰਿ ਸਾਰੁ॥
ਭਾਉ ਕਲਮ ਕਰਿ ਚਿਤੁ ਲੇਖਾਰੀ ਗੁਰ ਪੁਛਿ ਲਿਖੁ ਬੀਚਾਰੁ॥
ਲਿਖੁ ਨਾਮੁ ਸਾਲਾਹ ਲਿਖੁ ਲਿਖੁ ਅੰਤੁ ਨ ਪਾਰਾਵਾਰੁ॥੧॥
*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 16)*

[1]ਪੜਿਆ ਏਹੁ ਲਿਖਿਆ ਲਿਖ ਜਾਣੁ॥
ਜਿਥੈ ਲੇਖਾ ਮੰਗੀਐ ਹਥਿ ਹੋਇ ਸਚਾ ਨੀਸਾਣੁ॥ਰਹਾਉ॥[1]

**ਤਿਸ ਕਾ ਅਰਥੁ**[2]

[3]ਨਾਨਕੁ ਕਹਿਆ[3]॥ [4]ਸੁਣ ਹੋ ਪੰਡਤਿ ਹੋਰਿ ਜਿਤਨਾ ਪੜਿਨਾ ਸੁਣਿਨਾ ਹੈ[4] ਸਭੁ ਬਾਦੁ ਹੈ॥ ਬਿਨਾ ਪਰਮੇਸੁਰਿ ਕੇ ਨਾਮਿ ਬਿਨਾ ਹੋਰੁ ਪੜਿਨਾ ਸਭੁ ਬਾਦਿ ਹੈ॥ ਤਬ ਪਾਧੇ ਕਹਿਆ ਨਾਨਕ ਜੀ ਹੋਰੁ ਪੜਿਨਾ ਮੇਰੇ ਤਾਈ ਬਤਾਇ॥ ਦੇਖਾ ਜਿਤੁ ਪੜਿਆ ਛੁਟੀਦਾ ਹੈ॥ ਤਬ ਬਾਬੇ ਨਾਨਕ ਕਹਿਆ ਸੁਣ ਹੋ ਸੁਆਮੀ ਇਹ ਜੋ ਸੈਸਾਰ ਕਾ ਪੜਨਾ ਹੈ ਸੋ ਐਸਾ ਹੈ ਜੋ ਮਸੁ ਦੀਵੇ ਕੀ ਅਰੁ ਕਾਗਦੁ ਸਿਣੀ ਕਾ ਅਰੁ ਕਲਮ ਕਾਨੇ[5] ਕੀ ਅਰੁ ਮਨੁ ਲਿਖਣਹਾਰੁ॥ ਅਰੁ ਲਿਖਿਆ ਸੋ ਕਿਆ ਲਿਖਿਆ ਮਾਇਆ ਕਾ ਜੰਜਾਲੁ ਲਿਖਿਆ॥ ਜਿਤੁ ਲਿਖੇ[6] ਸਭ ਵਿਕਾਰੁ ਹੋਵਨਿ॥ ਅਰੁ ਓਹੁ ਜੋ ਲਿਖਣੁ ਸਚਿ ਕਾ ਹੈ ਸੋ ਐਸਾ ਹੈ॥ ਜੋ ਮਾਇਆ ਕਾ ਮੋਹੁ ਜਾਲਿ ਕਰਿ ਮਸੁ ਕਰੀਐ॥ ਅਰੁ ਇਸ ਅੰਤਰਿ[7] ਕਿਛੁ ਭਾਉ ਹੈ ਤਿਸ ਕੀ ਕਲਮਿ ਕਰਹੁ[8]॥ ਅਰੁ ਚਿਤੁ ਲਿਖਣਿਹਾਰ ਕਰਹੁ॥ ਅਰੁ ਜੋ ਲਿਖੀਏ ਸੋ [9][ਕਿਆ ਲਿਖੀਐ][9] ਪਰਮੇਸਰੁ ਕਾ ਨਾਮੁ ਲਿਖੀਐ॥ ਸਾਲਾਹਿ ਲਿਖੀਏ ਜਿਤੁ ਲਿਖੇ[10] ਸਭ ਵਿਕਾਰ ਮਿਟ ਜਾਹਿ॥ ਬਿਆ[11] ਸੋਭਾ ਲਿਖੀਏ॥ ਜਿਤੁ ਲਿਖੀ[12] ਤਨੁ ਸੁਖੀ ਹੋਇ॥ ਤਿਸ ਕਾ ਅੰਤੁ [13]ਨ ਪਾਰਾਵਾਰੁ[13] ਕਿਛੁ ਪਾਇਆ ਨਾਹੀ ਜਾਤਾ॥ ਹੋ ਪੰਡਤਿ ਜੇ ਇਹ ਲੇਖਾ ਪੜਿਆ ਹੈ ਤਾ [[14]] [15]ਮੁਝ ਕਉ ਭੀ ਪੜਾਇ[15]॥ ਨਾਹੀ ਤਾਂ ਨਾ ਪੜ ਨਾ ਪੜਾਇ॥ ਸੁਣ ਹੋ ਪੰਡਿਤੁ ਜਹਾ ਤੇਰਾ ਏਹੁ ਜੀਉ ਜਾਵੈਗਾ ਤਹਾ ਤੇਰੇ ਹਥਿ ਏਹੁ ਪੜਿਨਾ ਨੀਸਾਣੁ ਹੋਇਗਾ॥ ਤੇਰੇ ਨਜੀਕ ਕਾਲ ਨ ਆਵੈਗਾ॥

ਤਬ ਉਨਿ ਪੰਡਿਤ ਕਹਿਆ ਨਾਨਕ ਏਹੁ ਬਾਤਿ ਤੈਂ ਕਿਸ ਤੇ ਪਾਈ ਐ॥ ਪਰੁ

---

1. ਸ਼ੁੱਧ ਪਾਠ: ਬਾਬਾ ਏਹੁ ਲੇਖਾ ਲਿਖਿ ਜਾਣੁ॥
ਜਿਥੈ ਲੇਖਾ ਮੰਗੀਐ ਤਿਥੈ ਹੋਇ ਸਚਾ ਨੀਸਾਣੁ॥੧॥ਰਹਾਉ॥
*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 16)*
2. ਡ.ਹ-ਲ.: ਪਰਮਾਰਥ
3. ਬੀ40.: ਬਾਬੇ ਕਿਹਾ; ਡ.ਹ-ਲ.: ਸ੍ਰੀ ਗੁਰੂ ਬਾਬੈ ਨਾਨਕ ਜੀ ਕਹਿਆ
4. ਬੀ40.: ਹੋ ਪੰਡਤਿਾ ਜਿਤਨਾ ਪੜਣਾ ਹੈ
5. ਡ.ਹ-ਲ.: ਕਾਹੀ
6. ਬੀ40.: ਲਿਖਿਆ; ਡ.ਹ-ਲ.: ਲਿਖਐ
7. ਬੀ40.: ਭਾ ਹ-ਲ.: ਡ.ਹ-ਲ.: ਅੰਦਰਿ
8. ਬੀ40.: ਡ.ਹ-ਲ.: ਕਰੀਐ
9. ਪਾਠ, ਬੀ40.: ਭਾ ਹ-ਲ.: ਡ.ਹ-ਲ.: ਪੁਰਾਤਨ, ਦਾ
10. ਬੀ40.: ਭਾ ਹ-ਲ.: ਲਿਖਿਆ
11. (ਫ਼ਾ. ਅਰਥਾਤ ਹੋਰ); ਆ-ਸਾ.: ਪੁਰਾਤਨ: ਬਿਅੰਤ
(ਇਨ੍ਹਾਂ ਦੇ ਲੇਖਕਾਂ ਕੋਲ ਅਜਿਹਾ ਸਾਂਝਾ ਨੁਸਖ਼ਾ ਸੀ ਜਿਸ ਦੇ ਫ਼ਾਰਸੀ ਤੋਂ ਅਣਜਾਣ ਉਤਾਰਕ ਨੇ ਬਿਆ ਨੂੰ ਬਿਅੰਤ ਬਣਾ ਦਿੱਤਾ)
12. ਬੀ40.: ਲਿਖਿਆ; ਡ. ਹ-ਲ.: ਲਿਖਿਐ
13. ਬੀ40.: ਪਾਰ ਉਰਵਾਰ
14. ਬੀ40.: ਡ.ਹ-ਲ.: ਵਾਧੂ ਪਾਠ ਹੈ: ਪੜੁ ਭੀ ਅਰ; ਪੁਰਾਤਨ.: ਪੜੁ ਅਰੁ
15. ਭ ਹ-ਲ.: ਪੜ ਅਰ ਮੈਨੂ ਭੀ ਪੜਾਉ

ਸੁਣ ਹੋ ਨਾਨਕ ਏਹ ਜੋ ਪਰਿਮੇਸਰਿ ਕਾ ਨਾਮੁ ਲੈਤੇ ਹੈਨਿ ਤਿਨ ਕਉ ਕਵਨਿ ਫਲ [1]ਲਾਗਤੇ ਹੈਨਿ[1] ॥ ਤਬ ਬਾਬੇ ਨਾਨਕ ਦੂਜੀ ਪਉੜੀ ਕਹੀ ॥

> [2]ਅਗੈ ਮਿਲਣਿ ਵਡਿਆਈਆ ਸਦ ਖੁਸੀਆ ਸਦ ਚਾਉ ॥
> ਤਿਸੁ ਮੁਖ ਟਿਕੇ ਉਜਲੇ ਤਿਨਿ ਮੁਖ ਸਚਾ ਨਾਉ ॥
> ਕਰਮ ਹੋਵੈ ਤਾ ਪਾਈਐ ਨਾਹੀ ਗਲੀਵਾਉ ਦੁਆਉ ॥੨॥[2]

**ਤਿਸ ਕਾ ਅਰਥੁ**

ਗੁਰੂ ਬਾਬੇ ਨਾਨਕ ਕਹਿਆ ॥ ਸੁਣ ਹੋ ਪੰਡਿਤ ਜਹਾ ਤੇਰਾ ਏਹ ਜੀਉ ਜਾਵੈਗਾ [ਤਹਾ][3] ਇਸ ਪਰਿਮੇਸਰਿ ਕੇ ਸਿਮਰਣੇ ਕਾ ਏਹੁ ਪੁੰਨੁ ਹੋਵੇਗਾ ॥ ਸਦਾ ਸਦਾ ਖੁਸੀਆ[4] ਨਿਤ ਨਿਤ ਅਨੰਦ ਮਹਾ ਮੰਗਲ ਨਿਧਾਨ ਪਰਾਪਤ ਹੋਹਿਗੇ[5] ॥ ਪਰੁ ਜਿਨੀ [6]ਮਨਿ ਕਰਿ ਕਰਿ ਸਿਮਰਿਆ[6] ਹੈ ॥ ਤਿਸ ਕਉ ਦਰਗਾਹਿ ਮਹਿ ਵਡਾ ਪਰਤਾਪੁ ਹੋਵੈਗਾ ॥ ਉਪਾਇ ਕਰਿ ਕਰਿ ਗਲੀ ਪਰਿਮੇਸਰੁ ਲੀਆ ਨਾਹੀਂ ਜਾਤਾ ॥ ਤਬ ਓਹੁ ਪੰਡਿਤੁ ਹੈਰਾਨੁ ਹੋਇ ਗਇਆ[7] ॥ ਫਿਰਿ ਪੰਡਿਤੁ ਕਹਿਆ ਨਾਨਕ ਏਹ ਜੋ ਪਰਮੇਸਰਿ ਕਾ ਨਾਮੁ ਲੇਤੇ ਹੈਨਿ ਤਿਨ ਕਉ ਤਾ ਕੋਈ ਨਾਹੀ ਜਾਨਤਾ ॥ ਉਨ ਕਉ ਤਾ ਰੋਟੀਆ ਭੀ ਨਾਹੀਂ ਜੁੜਿ ਆਵਤੀਆ ॥ ਅਰੁ ਏਕ ਜੋ ਪਾਤਸਾਹੀ ਕਰਤੇ ਹੈਨਿ ॥ ਸੇ ਬੁਰਿਆਈਆ ਭੀ ਕਰਤੇ ਹੈਨਿ ॥ ਅਰੁ ਪਰਮੇਸਰੁ ਨਾਹੀ ਸਿਮਰਤੇ ॥ ਕਹੁ ਦਿਖਾ ਤਿਨਾ[8] ਕਾ ਕਉਣ ਹਵਾਲ ਹੋਇਗਾ ॥ ਜੋ ਪਾਤਸਾਹੀ ਕਰਹਿ ॥ ਅਰੁ ਪਰਿਮੇਸਰਿ ਤੇ ਨਾ ਡਰਹਿ ॥ ਤਬ ਬਾਬੇ ਨਾਨਕ ਤੀਜੀ ਪਉੜੀ ਕਹੀ ॥

> [9]ਇਕਿ ਆਵਹਿ ਇਕ ਜਾਹਿ ਉਠ ਇਕਨਾ ਰਖੈ ਸਲਾਰ ॥
> ਇਕ ਉਪਾਏ ਮੰਗਤੇ ਇਕਨਾ ਵਡੇ ਦਰਬਾਰਿ ॥
> ਅਗੈ ਗਇਆ ਸਿੰਵਾਣੀਐ ਵਿਣੁ ਨਾਵੈ ਵੇਕਾਰਿ ॥੩॥[9]

**ਤਿਸ ਕਾ ਅਰਥੁ**

ਬਾਬੇ ਆਖਿਆ[10] ॥ ਸੁਣ ਹੋ ਪੰਡਤ ਏਕ ਆਵਤੇ ਹੈਨਿ ॥ ਇਕ ਜਾਤੇ ਹੈਨਿ ॥

---

1. ਬੀ40. : ਡ.ਹ-ਲ., ਡ.ਹ-ਲ. : ਲਾਗਤਾ ਹੈ
2. ਸ਼ੁੱਧ ਪਾਠ : ਜਿਥੈ ਮਿਲਹਿ ਵਡਿਆਈਆ ਸਦ ਖੁਸੀਆ ਸਦ ਚਾਉ ॥
   ਤਿਨ ਮੁਖਿ ਟਿਕੇ ਨਿਕਲਹਿ ਜਿਨ ਮਨਿ ਸਚਾ ਨਾਉ ॥
   ਕਰਮਿ ਮਿਲੈ ਤਾ ਪਾਈਐ ਨਾਹੀ ਗਲੀ ਵਾਉ ਦੁਆਉ ॥੨॥
   *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 16)*
3. ਪਾਠ, ਬੀ40. : ਡ.ਹ-ਲ. : ਡ.ਹ-ਲ. ਦਾ
4. ਬੀ40. : ਸੁਖੀ ਨਿਤ ਨਿਧਾਨ; ਡ.ਹ-ਲ. : ਸੁਖੀ
5. ਬੀ40. : ਡ.ਹ-ਲ. : ਹੋਵੈਗਾ
6. ਬੀ40. : ਸੁਣਿ ਕਰਿ ਮੰਨਿਆ; ਡ.ਹ-ਲ. : ਮਨੁ ਕਰਿ ਕੈ ਸਿਮਰਿਆ
7. ਬੀ40. : ਡ.ਹ-ਲ., ਡ.ਹ-ਲ. : ਰਹਿਆ
8. ਬੀ40. : ਡ.ਹ-ਲ. : ਡ.ਹ-ਲ. : ਉਨਾ
9. ਸ਼ੁੱਧ ਪਾਠ : ਇਕਿ ਆਵਹਿ ਇਕਿ ਜਾਹਿ ਉਠਿ ਰਖੀਅਹਿ ਨਾਵ ਸਲਾਰ ॥
   ਇਕਿ ਉਪਾਏ ਮੰਗਤੇ ਇਕਨਾ ਵਡੇ ਦਰਵਾਰ ॥
   ਅਗੈ ਗਇਆ ਜਾਣੀਐ ਵਿਣੁ ਨਾਵੈ ਵੇਕਾਰ ॥੩॥ *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 16)*
10. ਬੀ40. : ਡ.ਹ-ਲ : ਕਹਿਆ

[1][ਇਕ ਸਾਹੁ ਹੈਨ ਇਕ ਪਾਤਸਾਹ ਹੈਨ][1]॥ ਇਕ ਉਨਿ ਕੈ ਆਗੈ ਭਿਖਿਆ ਮੰਗ ਮੰਗ ਖਾਤੇ ਹੈਨਿ॥ ਹੇ ਪੰਡਤਿ ਜੋ ਈਹਾ ਪਾਤਿਸਾਹੀ ਕਰਤੇ ਹੈਨਿ॥ [2]ਅਰੁ ਸੁਖ ਭੋਗ ਰਸੁ ਭੋਗ ਕਰਤੇ ਹੈਨਿ[2]॥ ਅਰੁ ਪਰਮੇਸਰਿ ਨਾਹੀ ਸਿਮਰਤੇ॥ ਤਿਨ ਕਉ [3]ਐਸੀ ਆਗੈ[3] ਸਜਾਇ ਮਿਲੈਗੀ॥ ਜੈਸੀ ਕਪੜੇ ਕਉ ਧੋਬੀ ਦੇਤਾ ਹੈ॥ ਅਰ ਜੈਸੇ ਤੇਲੀ ਤਿਲਾ ਕਉ ਦੇਤਾ ਹੈ॥ ਅਰੁ ਜੈਸੀ ਚਕੀ ਦਾਣਿਆਂ ਕਉ ਦੇਤੀ ਹੈ॥ ਐਸੀ ਸਜਾਇ ਪਾਵਹਿਗੇ॥ [4]ਕੁੰਭੀ ਨਰਕ[4] ਮਹਿ ਮੇਲੀਅਹਿਗੇ॥ ਜੋ ਪਾਤਿਸਾਹੀ ਸੁਖ ਭੋਗੁ ਰਸੁ ਕਮਾਵਤੇ ਹੈਨਿ ਅਰੁ ਪਰਮੇਸਰ ਨਾਹੀ ਸਿਮਰਤੇ[5] ਹੈਨਿ॥ ਤਿਨਾ ਕਾ ਏਹੁ ਹਵਾਲੁ ਹੋਇਗਾ॥ ਅਰੁ [ਜੋ][6] ਪਰਿਮੇਸਰੁ ਸਿਮਰਤੇ ਹੈਨਿ ਭਿਖਿਆ ਮੰਗ ਮੰਗ ਖਾਤੇ ਹੈਨਿ॥ ਉਨ ਕਉ ਦਰਗਾਹਿ ਪਰਮੇਸਰਿ ਕੀ ਵਡੀ ਵਡਿਆਈ ਮਿਲੈਗੀ॥ ਤਬਿ ਪੰਡਿਤੁ ਹੈਰਾਨੁ ਹੋਇ ਗਇਆ[7]॥ ਤਬ ਪੰਡਤ ਕਹਿਆ [8][ਜੋ ਏਹਿ ਕੋਈ ਵਡਾ ਭਗਤੁ][8]॥

ਤਾਂ ਫੇਰ ਪੰਡਤਿ ਕਹਿਆ ਨਾਨਕ ਜੀ ਤੂ ਜੋ ਐਸੀਆ ਬਾਤਾ ਕਹਿਦਾ ਹੈਂ ਸੋ ਕਿਉਂ ਕਹਦਾ ਹੈ॥ ਅਜੇ ਤਾ ਤੂੰ ਬਾਲਕੁ ਹੈ॥ ਕੁਛੁ ਮਾਤਾ ਪਿਤਾ ਇਸਤ੍ਰੀ ਕਟੁੰਬ ਦਾ ਸੁਖ ਦੇਖੁ ਦੇਖਾ॥ ਅਜੇ ਤੇਰਾ ਕਿਥੇ ਓੜਿ ਹੈ॥ ਤਬ ਬਾਬੇ ਚਉਥੀ ਪਉੜੀ ਕਹੀ॥

[9]ਭੈ ਤਿਸ ਦੇ ਡਰੁ ਅਗਲਾ ਖਪ ਖਪਿ ਛਿਜੈ ਦੇਹ॥
ਨਾਉ ਜਿਨਾ ਸੁਲਤਾਨ ਖਾਨ ਹੋਦੇ ਡਿਠੇ ਖੇਹਿ॥
ਨਾਨਕ ਉਠੀ ਚਲਿਆ ਸਭਿ ਕੂੜੇ ਤੁਟੇ ਨੇਹ॥੪॥[9]

**ਤਿਸ ਕਾ ਅਰਥ**

ਗੁਰੂ ਬਾਬੇ ਕਹਿਆ॥ ਹੇ ਪੰਡਿਤੁ ਉਸ ਸਾਹਿਬ ਕਾ ਡਰੁ ਐਸਾ ਹੈ ਜੋ ਮੇਰੀ ਦੇਹਿ ਭੈਮਾਨ ਹੋਇ ਗਈ ਹੈ॥ ਜੋ ਈਹਾਂ ਖਾਨ ਸੁਲਤਾਨਿ ਕਹਾਇਦੇ ਸੇ ਸਭ ਮਰਿ ਖਾਕਿ ਹੋਇ ਗਏ॥ ਜਿਸ[10] ਕਾ ਅਮਰੁ ਮਨੀਤਾ[11] ਥਾ ਜਿਸ[12] ਕੇ ਡਰ ਪ੍ਰਿਥਮੀ ਭੈਮਾਨੁ ਹੋਤੀ ਥੀ ਸੋ ਭੀ ਉਠਿ ਗਏ॥ ਸੁਣ ਹੇ ਪੰਡਿਤ ਮੈ ਕੂੜਾ ਨੇਹੁ ਕਿਸ ਸਿਉਂ ਕਰਉ[13]॥ ਹਮ ਭੀ ਇਸ ਜਾਮੇ ਕਉ ਛੋਡਿ ਜਾਹਿਗੇ॥ ਇਹ ਜਾਮਾ ਖਾਕਿ ਦਰਿ ਖਾਕਿ ਹੋਇ ਜਾਇੰਗਾ॥

---

1. ਪਾਠ, ਬੀ40.: ਭ.ਹ-ਲ. ਦਾ; ਪੁਰਾਤਨ. ਅਨੁਸਾਰੀ; (ਤਿੰਨੇ ਇੱਕੋ ਜੱਦ ਵਾਲੇ ਨੁਸਖ਼ੇ) ਡ.ਹ-ਲ.: ਇਕਿ ਸਾਹਿ ਹੈਨਿ ਇਕ ਉਨ ਕੈ
2. ਬੀ40.: ਕਰਿ ਕਰਿ ਸੁਖ ਭੋਗ ਰਸੁ ਕਰਤੇ ਹੈਨਿ; ਡ.ਹ-ਲ.: ਸੁਖ ਭੋਗ ਕਰਤੇ
3. ਬੀ40.: ਡ.ਹ-ਸ.: ਅਗੈ ਐਸੀ; ਭ.ਹ-ਲ.: ਐਸੀ ਸਜਾ
4. ਬੀ40.: ਡ.ਹ-ਲ.: ਨਰਕਿ ਕੁੰਟ/ਕੁੰਡ/ਕੁੰਟਿ
5. ਬੀ40.: ਜਪਤੇ; ਡ.ਹ-ਲ.: ਜਾਣਤੇ ਚਪਤੇ
6. ਪਾਠ, ਬੀ40.: ਡ.ਹ-ਲ. ਦਾ
7. ਬੀ40.: ਰਹਿਆ
8. ਪਾਠ, ਬੀ40.: ਪੁਰਾਤਨ. ਦਾ; ਭ.ਹ-ਲ.: ਡ.ਹ-ਲ.: ਜੋ ਏਹਿ ਕੋਈ ਪ੍ਰਮੇਸਰਿ ਕਾ ਵਡਾ ਭਗਤੁ ਹੈ
9. ਸ਼ੁੱਧ ਪਾਠ: ਭੈ ਤੇਰੈ ਡਰੁ ਅਗਲਾ ਖਪਿ ਖਪਿ ਛਿਜੈ ਦੇਹ॥
   ਨਾਵ ਜਿਨਾ ਸੁਲਤਾਨ ਖਾਨ ਹੋਦੇ ਡਿਠੇ ਖੇਹ॥
   ਨਾਨਕ ਉਠੀ ਚਲਿਆ ਸਭਿ ਕੂੜੇ ਤੁਟੇ ਨੇਹ॥੪॥ *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 16)*
10. ਬੀ40.: ਡ.ਹ-ਲ.: ਜਿਨਾ
11. ਬੀ40.: ਡ.ਹ-ਲ.0: ਸੁਣੀਤਾ; ਭ.ਹ-ਲ.: ਮੰਨਦਾ
12. ਬੀ40.: ਤਿਨਾ; ਭ.ਹ-ਲ.: ਜਿਨਿ; ਡ.ਹ-ਲ.: ਜਿਨਕੈ
13. ਭ.ਹ-ਲ.: ਕਰਹਿ, ਡ.ਹ-ਲ.: ਕਰੀ

ਹਮ ਤਿਸ ਕੀ ਬੰਦਗੀ ਕਰਹਿੰ ਜੋ ਜੀਅ ਕੋ ਲੇਇਗਾ॥ ਇਸ ਸੰਸਾਰਿ ਸਿਉ ਕੂੜਾ ਨੇਹੁ ਕਿਆ ਕਰਿਣਾ ਹੈਂ॥

ਤਬ[1] ਪੰਡਿਤ ਹੈਰਾਨੁ ਹੋਇ ਗਇਆ॥ ਨਮਸਿਕਾਰੁ ਕੀਤੋਸੁ॥ ਜੋ ਕੋਈ ਪੂਰਾ ਪੁਰਖ ਹੈ॥ ਜੋ ਤੇਰੇ ਆਤਮੇ ਆਵੰਦੀ ਹੈ [2]ਸੋ ਕੀਚੈ[2]॥

## [ਉਪਰਾਮਤਾ]

ਤਬ ਬਾਬਾ ਜੀ ਘਰਿ [3]ਆਇਕੈ ਬੈਠ[3] ਰਹਿਆ॥ ਕਿਰਤਿ ਕੁਛ ਕਰੈ ਨਾਹੀ॥ ਜੇ ਬਹੈ ਤਾ ਬੈਠਾ ਰਹੈ॥ ਜੇ ਸਵੇ ਤਾ ਸੁਤਾ ਰਹੈ॥ ਆਤਮੇ ਵਿਚਿ ਉਦਾਸ ਰਹੈ॥ ਫਕੀਰਾਂ ਨਾਲਿ ਮਜਲਸਿ ਕਰੈ॥ ਤਾ ਪਿਤਾ ਕਾਲੂ ਹੈਰਾਨੁ ਹੋਇ ਰਹਿਆ॥ ਇਵੈ ਕਿਵੈ ਬਾਬਾ[4] ਰਹੈ॥

## [ਕੁੜਮਾਈ]

ਤਬ[5] ਬਾਬਾ ਨਾਨਕ ਬਰਸਾ ਨਵਾ ਕਾ ਹੋਇਆ॥ ਤਬ ਜੰਞੂ ਪਾਇਆ॥ [6][ਫੇਰ ਤੋਰਕੀ ਪੜਣਿ ਪਾਇਆ][6] ਕਿਛੁ ਤੋਰਕੀ ਭੀ ਪੜਿ ਕਰਿ ਘਰ ਬਹਿ ਰਹਿਆ॥ ਦਿਲ ਦੀ ਗਲ ਕਿਸੈ ਨੋ ਦੇਵੈ ਨਾਹੀਂ॥ ਤਬ ਪਿਤਾ ਕਾਲੂ ਨੋ ਲੋਕਾ ਆਖਿਆ ਜੋ ਕਾਲੂ ਇਸ ਪੁਤਰ ਨੋ ਵਿਵਾਹੁ ਮਤੁ ਇਸ ਦਾ ਜੀਉ ਉਦਾਸੀ ਵਿਚਹੁ ਦੂਰ ਹੋਦਾ ਹੋਵੈ॥ ਤਬ ਕਾਲੂ ਉਠ ਖੜਾ ਹੋਇਆ॥ ਇਹ ਚਿਤਵਨੀ ਕੀਤੀਓਸੁ॥ ਜੋ ਕਿਵੈ ਨਾਨਕ ਨੋ ਵੀਵਾਹੀਐ॥ ਤਾ ਭਲਾ ਹੋਵੈ॥

ਤਬ ਮੂਲਾ ਖਤ੍ਰੀ ਜਾਤਿ ਚੋਣਾ ਤਿਸ ਦੇ ਘਰ ਕੁੜਮਾਈ ਹੋਈ॥

## [ਵਿਆਹ]

ਤਬ ਬਾਬਾ ਵਰਸਾ ਬਾਰਹ ਕਾ ਹੋਇਆ ਤਬ ਵੀਵਾਹਿਆ॥ ਪਰ ਚਿਤ ਕਿਸੈ ਨਾਲ ਲਾਏ ਨਾਹੀਂ॥ ਘਰ ਦੀ ਖਬਰ ਲਏ ਨਾਹੀਂ॥ ਮਾਤਾ ਪਿਤਾ ਇਸਤ੍ਰੀ ਕੁਟੰਬ ਸਾਰੇ ਨਾਲ ਗਲਿ ਕਰੈ ਨਾਹੀ॥ ਘਰ ਦੇ ਆਦਮੀ ਸਭ ਆਖਨਿ ਅਜ ਕਲ ਫਕੀਰਾਂ ਨਾਲ ਉਠਿ ਜਾਦਾ ਹੈ॥

## [ਖੇਤ ਹਰਾ]

ਤਬ[7] ਇਕ ਦਿਨਿ ਕਾਲੂ ਆਖਿਆ॥ ਬਚਾ ਨਾਨਕ ਏਹ ਮਹੀਂ ਜੋ [8]ਘਰ ਦੀਆ[8]

---

1. ਭ.ਹ-ਲ.4 : ਤਾਂ
2. ਬੀ40. : ਸੋਈ ਕੀਜੈ; ਭ.ਹ-ਲ. : ਸੋਈ ਕੀਚੈ
3. ਬੀ40. : ਆਇ ਬਹਿ
4. ਭ.ਹ-ਲ. : ਬਾਬਾ ਨਾਨਕ ਜੀ
5. ਬੀ40. : ਜਬ; ਭ.ਹ-ਲ. : ਤਾਂ
6. ਪਾਠ, ਬੀ40. : ਭ.ਹ-ਲ. : ਦਾ; 'ਹਾਫ਼ਜ਼ਾਬਾਦੀ' ਨੁਸਖ਼ੇ ਤੇ ਆ-ਸਾ. ਵਿਚ ਵੀ ਪ੍ਰਾਪਤ ਹੈ (ਕਾਤਬੀ ਭੁੱਲ ਸੁਧਾਈਯੋਗ ਹੈ)
7. ਭ.ਹ-ਲ. : ਤਾਂ
8. ਬੀ40. : ਖੜੀ

ਹੈਨਿ ਜਾਇ ਕਰਿ[1] ਚਿਰਾਇ ਲੈ ਆਵਹੁ॥ ਤਬ ਨਾਨਕੁ ਕਹਿਆ ਭਲਾ ਹੋਵੈ ਜੀ॥ ਤਬ ਨਾਨਕ ਮਹੀਂ [2]ਲੈ ਕਰਿ[2] ਬਾਹਰ ਗਿਆ॥ ਰਾਤਿ ਨੂੰ ਚਰਾਇ ਲੈ ਆਇਆ॥ ਫਿਰਿ ਅਗਲੇ ਦਿਨ ਗਇਆ॥ ਤਾ ਮਹੀਂ ਛਡ ਕੈ ਆਪ ਕਣਕ ਦੇ ਬੰਨੇ ਪੈ ਸੁਤਾ॥ ਤਾ ਮਹੀਂ ਕਣਕ ਨੂ [3][ਜਾਇ ਪਈਆ॥ ਕਣਕ][3] ਖਾਇ ਗਈਆ॥ ਕਣਕ ਉਜੜੀ॥

ਤਬ ਕਣਕ ਕਾ ਖਸਮ ਆਇ ਨਿਕਲਿਆ॥ ਭਟੀ ਥਾ॥ ਖੇਤ੍ਰੀ ਵਾਲੇ ਖਾਵਿੰਦ ਆਖਿਆ ਭਾਈ ਜੀ ਖੇਤ੍ਰੀ ਅਸਾਡੀ ਤੁਹਿ ਕਿਉ ਉਜਾੜੀ॥ ਇਸ ਉਜਾੜੇ ਕਾ ਤੂੰ ਜਬਾਬ ਦੇਹਿ॥ ਤਬ ਬਾਬੇ ਨਾਨਕ ਆਖਿਆ ਭਾਈ ਜੀ ਤੇਰਾ ਤਾ ਕਿਛੁ ਉਜੜਿਆ ਨਾਹੀਂ॥ ਕਿਆ ਹੋਇਆ ਜਿ ਕਿਸੈ ਮਹੀਂ ਮੂੰਹ ਪਾਇਆ॥ ਖੁਦਾਇ ਇਸੇ ਵਿਚਿ ਬਰਕਤਿ ਘਤਿਸੀ[4]॥

ਤਾ ਭੀ ਉਹ ਰਹੈ ਨਾਹੀ॥ ਬਾਬੇ ਨਾਲ ਲਗਾ ਲੜਨਿ[5]॥ ਤਬ ਬਾਬਾ ਨਾਨਕ ਅਤੇ ਭਟੀ ਖਾਵੰਦਿ ਕਣਕ ਕਾ ਦੋਵੈ ਝਗੜਦੇ ਝਗੜਦੇ ਰਾਇ ਬੁਲਾਰ ਜਾਤਿ ਭਟੀ ਤਲਵੰਡੀ ਕਾ ਚਉਧਰੀ ਉਸ[6] ਪਾਸਿ ਝੇੜਦੇ[6] ਆਏ॥ ਤਾ ਚਉਧਰੀ ਆਖਿਆ ਕਾਲੂ ਨੋ ਸਦਿ ਲੈ ਆਵਹੁ॥ ਪਾਸੋ ਭੀ ਲੋਕਾ ਆਖਿਆ ਜੋ ਨਾਨਕ ਤਾ ਦੇਵਾਨਾ ਹੈ॥ ਤੁਸੀਂ ਕਾਲੂ ਨੋ ਸਦਾਇਓ॥ ਤਬ ਕਾਲੂ ਨੋ ਸਦ ਲੈ ਆਏ॥ ਤਬ ਰਾਇ ਬੁਲਾਰ ਕਹਿਆ ਕਾਲੂ ਨੋ ਇਸ ਪੁਤ੍ਰ ਨੂ [8]ਸਮਝਾਇੰਦਾ ਨਾਹੀ[8]॥ ਜੋ ਪਰਾਇਆ ਖੇਤ ਉਜਾੜਿਆ ਹੈਸੁ॥ ਭਲਾ ਦਿਵਾਨਾ ਕਰ ਛਡਿਆ ਹੀ॥ ਭਾਈ ਜਾਇ ਕਰਿ ਪਰਾਇਆ ਉਜਾੜਾ ਭਰ ਦੇਹਿ॥ ਨਾਹੀ ਤਾਂ ਤੁਰਕਾ ਪਾਸਿ ਖੜਾ ਹੋਸੀਆ॥ ਤਬ ਕਾਲੂ ਕਹਿਆ ਜੀਉ ਮੈਂ ਕਿਆ ਕਰਉ॥ ਏਹ ਤਾ ਮਜੂਬੁ ਦੇਵਾਨਾ ਫਿਰਦਾ ਹੈ॥

ਤਬ ਰਾਇ ਬੁਲਾਰ ਕਹਿਆ ਕਾਲੂ ਨੋ ਮੈਂ ਤੇਰੇ ਤਾਂਈਂ ਗੁਨਾਹ ਬਖਸਿਆ॥ ਪਰ ਇਹ ਉਜਾੜਾ ਭਰ ਦੇਹਿ॥

ਤਬ ਬਾਬਾ ਨਾਨਕ ਬੋਲਿਆ ਜੀ ਇਥੈ ਤਾ ਕਿਛੁ ਉਜੜਿਆ ਨਾਹੀ॥ ਇਹ ਈਵੈ ਕੂੜ ਆਖਦਾ ਹੈ॥ ਤਬ ਖੇਤ੍ਰੀ ਦਾ ਖਾਵਿੰਦ ਬੋਲਿਆ ਜੋ ਜੀ ਮੇਰਾ ਖੇਤੁ ਸਭ ਉਜਾੜਿਆ ਹੈ॥ ਮੈਂ ਮੁਠਾ ਏਹਾ॥ ਮੇਰਾ ਤਪਾਵਸੁ ਕਰਿ॥ ਨਾਹੀ ਤਾ ਮੈਂ [9]ਤੁਰਕੀ ਵੈਂਦਾ ਏਹਾ[1]॥ ਤਾ ਫੇਰਿ ਬਾਬਾ ਨਾਨਕ ਬੋਲਿਆ॥ ਜੀਉ ਇਕੁ ਪਠਾ ਰੁੜਿਕਿਆ ਟੁਕਿਆ ਨਾਹੀ॥ ਤੁਸੀਂ ਆਪਣਾ ਆਦਮੀ ਭੇਜ ਦੇਵਹੁ ਦੇਖ ਆਵੈ॥ ਤਬ ਰਾਇ ਬੁਲਾਰ [10]ਆਪਣੇ ਆਦਮੀ[10] ਭੇਜਿ ਦਿਤੇ॥ ਜਾ ਉਇ ਪਿਆਦੇ ਜਾਇ ਦੇਖਨਿ ਤਾ[11] ਇਕੁ

1. ਭ.ਹ-ਲ. : ਕੇ
2. ਬੀ40. : ਚਾਰਣਿ; ਭ.ਹ-ਲ. : ਲੈ ਕੇ
3. ਪਾਠ, ਬੀ40. : ਭ.ਹ-ਲ. ਦਾ
4. ਬੀ40. : ਰਖਸੀ
5. ਬੀ40. : ਡ.ਹ-ਲ. : ਝਗੜਨਿ
6. ਬੀ40. : ਤਿਸ
7. ਬੀ40. : ਡ.ਹ-ਲ. : ਝਗੜਦੇ
8. ਬੀ40. : ਸਮਝਾਇ
9. ਬੀ40. : ਤੁਰਕਾ ਪਾਸਿ ਸਦਾਇਦਾ ਹਾ
10. ਬੀ40. : ਪਿਆਦੇ ਆਪਣੇ; ਪੁਰਾਤਨ. ; ਭ.ਹ-ਲ, ਡ.ਹ-ਲ. : ਆਪਣੇ ਪਿਆਦੇ
11. ਬੀ40. : ਅੱਗੇ ਵਾਧੂ ਪਾਠ ਹੈ : ਕਿਆ ਦੇਖਣਿ; ਡ.ਹ-ਲ. : ਕਿ ਦੇਖਨਿ
(ਇਹ ਵਾਧੂ ਪਾਠ ਦੋਵਾਂ ਨੁਸਖ਼ਿਆਂ ਦੇ ਸਾਂਝੇ ਸਰੋਤ ਦਾ ਸੰਕੇਤਕ ਹੈ)

ਪਠਾ ਖੇੜ੍ਹੀ ਕਾ ਉਜੜਿਆ ਨਾਹੀਂ॥ ਪਿਆਦਿਆਂ ਆਖਿਆ ਜੀ [1]ਕੁਛਿ ਰੁੜਿਕਿਆ ਟੁਕਿਆ ਨਾਹੀ[1]॥ ਤਬ ਰਾਇ ਬੁਲਾਰਿ ਉਸ ਖੇੜ੍ਹੀ ਵਾਲੇ ਕਉ ਭੂਠਾ ਕੀਤਾ॥ ਬਾਬਾ ਅਤੇ ਕਾਲੂ ਦੋਵੈ ਘਰਿ ਆਏ॥

## [ਸਥਿਰ ਛਾਂ]

ਤਬ ਹੁਕਮ ਨਾਲਿ ਬਾਬੇ ਦੇ ਘਰਿ ਦੁਇ ਬੇਟੇ ਹੋਏ॥ ਲਖਮੀ ਦਾਸੁ ਤੈ ਸਿਰੀ ਚੰਦ॥ ਪਰੁ ਬਾਬੇ ਦੀ ਉਦਾਸੀ ਮਿਟੈ ਨਾਹੀ॥ ਬਾਬਾ ਰੁਖੀ ਬਿਰਖੀ ਜਾਇ [2]ਉਦਾਸੁ ਰਹੈ[2]॥ ਇਕ ਦਿਨ ਬਾਬਾ ਇਕਸਿ ਬਾਗ ਵਿਚ ਸੁਤਾ ਸੀ॥ ਸੁਤਿਆ ਸੁਤਿਆ ਦਿਨੁ ਲਥਾ ਉਠੇ ਨਾਹੀ॥ ਰਾਇ ਬੁਲਾਰਿ ਭਟੀ ਸਿਕਾਰਿ [3]ਚੜਿਆ ਆਵਦਾ ਸੀ[3]॥ ਜਾ ਦੇਖੇ ਤਾ ਕੋਈ ਦੂਖਤਿ ਦੇ ਹੇਠਿ ਸੁਤਾ ਪਇਆ ਹੈ॥ [4]ਜਾ ਵੇਖੈ ਤਾ ਕਿਆ ਵੇਖੈ॥ ਹੋਰਨਾ ਦੂਖਤਾ ਦੀ ਪਛਾਵਾ ਚਲਿ ਗਇਆ ਹੈ॥ ਅਰੁ ਜਿਸੁ ਦੂਖਤ ਦੇ ਹੇਠ ਕੋਈ ਸੁਤਾ ਹੈ ਸੋ ਉਸ ਦਾ ਪਛਾਵਾ[4] ਉਥਾਊ ਖੜਾ ਹੈ॥ [5][ਤਬੁ ਰਾਇ ਬੁਲਾਰ ਆਖਿਆ ਇਸ ਨੂ ਉਠਾਲਿਓ ਦੇਖਾ ਇਹ ਕਵਣੁ ਹੈ॥ ਜਾ ਉਠਾਲਿਉਨ ਤਾ ਕਾਲੂ ਦਾ ਪੁਤੁ ਹੈ][5]॥

ਤਾ ਰਾਇ ਬੁਲਾਰ ਆਖਿਆ ਯਾਰੋ ਕਲ ਵਾਲੀ ਭੀ ਗਲਿ ਡਿਠੀ ਹੈ॥ ਅਤੇ ਅਜੁ ਭੀ ਦੇਖੋ॥ ਏਹ ਖਾਲੀ ਨਾਹੀ॥ ਇਸ ਨੂ ਕੁਛੁ ਖੁਦਾਇ ਦੀ ਮਿਹਰਿ ਹੈ॥ ਤਾ ਰਾਇ ਬੁਲਾਰ ਘਰਿ ਆਇਆ॥ ਆਇ ਕਰਿ ਕਾਲੂ ਨੂੰ ਸਦਾਇ ਕਰਿ ਆਖਿਓਸੁ ਕਾਲੂ ਜੀ[6] ਮਤੁ ਇਸੁ ਪੁਤ੍ਰ ਨੋ [7]ਫਿਟੁ ਮਰੁ[7] ਆਖਦਾ ਹੋਵੈ॥ ਏਹੁ ਮਹਾ ਪੁਰਖੁ ਹੈ॥ ਇਸ ਦਾ ਸਦਕਾ ਮੇਰਾ ਸਹਰੁ ਵਸਦਾ ਹੈ॥ ਕਾਲੂ ਤੂੰ ਭੀ ਨਿਹਾਲੁ ਹੋਇਆ ਹੈ ਜਿਸ ਦਾ ਪੁਤ੍ਰ ਨਾਨਕ [8]ਪੈਦਾ ਹੋਇਆ ਹੈ[8]॥ ਤਬ ਕਾਲੂ ਆਖਿਆ[9] ਜੀ ਗਲਾ ਖੁਦਾਇ ਦੀਆ ਖੁਦਾਇ ਜਾਣੈ॥ ਕਾਲੂ ਘਰਿ ਆਇਆ॥

## [ਮਾਤਾ, ਪਤਨੀ ਦਿਲਗੀਰ]

ਪਰ ਬਾਬਾ ਨਾਨਕ ਫਕੀਰਾਂ ਨਾਲ ਮਜਲਸਿ ਕਰੈ॥ ਹੋਰੁ[10] ਕਿਸੈ ਨਾਲਿ ਗਲਿ ਕਰੈ ਨਾਹੀ॥ ਤਬ[11] ਸਭੁ ਪਰਿਵਾਰਿ ਦੁਖਿਆ॥ ਚਿੰਤਾਮਾਨ ਹੋਇਆ॥ ਆਖਨਿ ਨਾਨਕੁ

---

1. ਬੀ40. : ਜੀ ਕਛੁ ਨਾਹੀ ਉਜੜਿਆ; ਡ.ਹ-ਲ. : ਖੇੜ੍ਹੀ ਦਾ ਉਜੜਿਆ ਕਿਛੁ ਨਾਹੀ
2. ਬੀ40. : ਡ.ਹ-ਲ. : ਇਕੰਤ ਬਹੈ
3. ਬੀ40. : ਖੇਡ ਆਵਦਾ ਥਾ
4. ਬੀ40. : ਡ.ਹ-ਲ. : ਪਰੁ ਹੋਰਨਾ ਦੂਖਤਾ ਦਾ ਪ੍ਰਛਾਵਾ ਚਲ ਗਇਆ ਹੈ ਅਰੁ ਉਸ ਦੂਖਤ ਦਾ ਪ੍ਰਛਾਵਾ ਉਥਾਊ ਖੜਾ ਹੈ
5. ਪਾਠ, ਬੀ40. ਦਾ; ਪ.ਹ-ਲ. : ਭ.ਹ-ਲ. ਵਿਚ ਪਾਠ ਲੋਪ (ਪੁਰਾਤਨ. ਤੇ ਹਾਫ਼ਜ਼ਾਬਾਦੀ ਨੁਸਖ਼ਿਆਂ ਵਿਚ ਪਾਠ ਮਿਲਦਾ ਹੈ)
6. ਬੀ40. : ਡ.ਹ-ਲ. : ਪਾਠ ਲੋਪ
7. ਬੀ40. : ਡ.ਹ-ਲ. : ਮਰ ਫਿਟੁ
8. ਡ.ਹ-ਲ. : ਹੈ ਪੈਦਾ ਹੋਇਆ
9. ਬੀ40. : ਕਹਿਆ
10. ਬੀ40. : ਡ.ਹ-ਲ. : ਹੋਰੁਸ
11. ਬੀ40. : ਡ.ਹ-ਲ. : ਪਰੁ

ਕਮਲਾ ਹੋਇਆ॥ ਤਬ ਮਾਤਾ ਬਾਬੇ ਪਾਸ ਆਈ॥ ਆਖਿਓਸ ਬੇਟਾ ਫਕੀਰਾਂ ਨਾਲ ਬੈਠਿਆਂ ਸਰਦੀ ਨਾਹੀ॥ ਤੈਨੋ ਘਰੁ ਬਾਰੁ ਹੋਇਆ॥ ਧੀਆਂ ਪੁਤ੍ਰ ਹੋਏ ਰੁਜਿਗਾਰੁ ਕਰੁ॥ ਨਿਤਿ ਨਿਤ ਕਮਲੀਆਂ ਗਲਾ ਛਡਿ॥ ਅਸਾ ਨੂ ਲੋਕ ਹਸਦੇ ਹੈਨਿ॥ ਜੋ ਕਾਲੂ ਦਾ ਪੁਤ੍ਰ ਮਖਟੂ ਹੋਇਆ॥ ਜਾ ਏਹੁ ਗਲਿ ਮਾਤਾ ਆਖੀ ਤਾ ਨਾਨਕ ਦੇ ਦਿਲਿ ਕਾਈ ਲਗੀਆ ਨਾਹੀ॥ ਪਰ ਫਿਕਰਵਾਨੁ ਹੋਇ ਕਰਿ ਫਿਰਿ ਪੈ ਰਹਿਆ॥ ਬੋਲੇ ਬਕੈ ਕਿਸੇ ਨਾਲ ਨਾਹੀ॥ ਜਿਉਂ ਪਇਆ ਤਿਉਂ ਦਿਹਾੜੇ ਚਾਰਿ ਪੰਜ ਪਇਓ ਰਹਿਆ॥

ਜਾ ਮਲਿ ਚੁਕੀ ਤਾ ਬਾਬੇ ਦੀ ਇਸਤ੍ਰੀ ਸਸੁ ਪਾਸਿ ਆਈ॥ ਆਖਿਓਸ ਸਸੁ ਤੂੰ ਕਿਉ ਬੈਠੀ ਹੈਂ ਜਿਸ [1]ਦਾ ਪੁਤ੍ਰ ਪਇਆ[1] ਚਾਰਿ ਪੰਜ ਦਿਹਾੜੇ ਗੁਜਰੇ ਹੈਨਿ॥ ਖਾਂਦਾ ਪੀਂਦਾ ਕਿਛੁ ਨਾਹੀ॥ ਤਬ ਮਾਤਾ ਜੀ ਆਇ ਆਖਿਓਸੁ ਬੇਟਾ ਤੁਧ ਨੂ ਪਇਆ ਕਿਉ ਕਰਿ ਬਣਦੀ[2] ਹੈ॥ ਕਿਛੁ ਖਾਇ ਪੀਉ॥ ਖੇਤ੍ਰੀ ਪਤ੍ਰੀ ਦੀ ਖਬਰ[3] ਲਹੁ॥ ਤੇਰਾ ਸਭੁ ਕੁਟੰਬੁ ਦਿਲਗੀਰੁ [4]ਹੋਇਆ ਰਹਿੰਦਾ[4] ਹੈ॥ ਅਤੇ ਬੇਟਾ ਜੇ ਤੁਧੁ ਕਾਈ ਗਲ ਨਾਹੀ ਭਾਵਦੀ ਤਾ ਨਾ ਕਰਿ॥ ਅਸੀ ਤੁਹਨੂ ਕਿਛੁ ਨਹੀਂ ਆਖਦੇ॥ ਤੂ ਫਿਕਰਵਾਨੁ ਕਿਉਂ ਰਹਿੰਦਾ[5] ਹੈ॥

## [ਖੇਤੀ]

ਤਬ ਕਾਲੂ ਨੌ ਖਬਰਿ ਹੋਈ॥ ਕਾਲੂ ਆਖਿਆ ਬਚਾ ਅਸੀਂ ਤੁਹਾਨੂ[6] ਕਿ ਆਖਦੇ ਆਹੇ॥ ਰੁਜਗਾਰ ਕੀਤਾ ਭਲਾ ਹੈ॥ ਜਿ ਖਤ੍ਰੀਆ ਦਿਆ ਪੁਤ੍ਰਾ ਪਾਸਿ ਪੰਜੀਹੇ ਹੋਦੇ ਹੈਨਿ ਤਾਂ ਰੁਜਿਗਾਰੁ [7]ਨਹੀ ਕਰਦੇ[7]॥ [8][ਬਚਾ ਜੀ ਕਿਰਤ ਕੀਤੀ ਭਲੀ ਹੈ][8]॥ ਬਚਾ ਅਸਾਡੀ ਖੇਤੀ ਬਾਹਰਿ ਪਕੀ ਖੜੀ ਹੈ ਵਿਚ ਜਾਇ [9]ਖੜਾ ਰਹੀਐ[9] ਉਜੜੇ ਨਾਹੀ ਕਿ ਨਾ॥ ਤਾ ਸਭ ਕੋ ਆਖੈ ਕਿ ਨਾ ਜੋ ਵਾਹ ਵਾਹ ਕਾਲੂ ਦਾ ਪੁਤ੍ਰ ਭਲਾ ਹੈ॥ ਬੇਟਾ ਖੇਤ੍ਰੀ ਖਸਮਾ ਸੇਤੀ॥

ਤਬ ਬਾਬਾ ਨਾਨਕ ਬੋਲਿਆ॥ ਆਖਿਓਸ ਪਿਤਾ ਜੀ॥ ਅਸਾ ਨਿਵੇਕਲੀ ਖੇਤ੍ਰੀ ਵਾਹੀ ਹੈ [10][ਸੋਈ ਅਸੀ ਤਕੜੀ ਰਖਦੇ ਹਹਿ][10]॥ ਅਸਾ ਹਲੁ ਵਾਹਿਆ ਹੈ॥ ਜਿਮੀ

---

1. ਬੀ40. : ਦੈ ਪੁਤਰੁ ਪਏ; ਡ.ਹ-ਲ. : ਦੇ ਪੁਤਰ ਨੌ ਪਏ
2. ਪਾਠ, ਬੀ40. : ਡ.ਹ-ਲ., ਭ.ਹ-ਲ. ਦਾ; ਪੁਸ਼ਟੀ ਆ.ਸਾ. ਅਤੇ ਪੁਰਾਤਨ, ਦੀ ਪ.ਹ-ਲ. ਵਿਚ ਪਾਠ ਹੈ 'ਸਰਦੀ'; ਇਹ ਬਦਲ ਇਸੇ ਪ੍ਰਸੰਗ ਵਿਚ ਪਿੱਛੇ ਵਰਤੇ ਇਸ ਸ਼ਬਦ ਤੋਂ ਲੱਗੇ ਭੁਲੇਖੇ ਦਾ ਸਿੱਟਾ ਹੈ।
3. ਬੀ40. : ਸਾਰਿ; ਭ.ਹ-ਲ. : ਖਬਰ ਸਾਰ
4. ਬੀ40. : ਡ.ਹ-ਲ. : ਰਹਿੰਦਾ ਹੈ; ਭ.ਹ-ਲ. : ਹੋਇ ਰਹਿਆ
5. ਬੀ40. : ਭ.ਹ-ਲ. : ਹੋਂਦਾ
6. ਬੀ40. : ਭ.ਹ-ਲ. : ਤੁਧ ਨੂੰ
   (ਪਾਠ ਸਮਾਨਤਾ ਦੇ ਨੁਕਤੇ ਤੋਂ ਬੀ40, ਭ.ਹ-ਲ. ਇਕ-ਨਾੜੂਆ ਨੁਸਖ਼ੇ ਹਨ)।
7. ਸਾਰੀ ਸਾਖੀ ਪਰੰਪਰਾ ਵਿਚ ਪਾਠ, 'ਕਰਦੇ ਨਾਹੀ/ਨਹੀ ਕਰਦੇ' ਹੈ ਪਰ ਭਾਈ ਵੀਰ ਸਿੰਘ ਨੇ ਸੰਪਾਦਤ 'ਪੁਰਾਤਨ' ਵਿਚ ਇਸ ਨੂੰ, "ਕਰਦੇ ਹਨ" ਵਿਚ ਬਦਲ ਦਿੱਤਾ।
8. ਪਾਠ, ਬੀ40. : ਡ.ਹ-ਲ., ਭ.ਹ-ਲ. ਦਾ
9. ਬੀ40. : ਖੜਾ ਹੋਈਐ; ਡ.ਹ-ਲ. : ਖੜਿਆ ਹੋਈਐ
10. ਪਾਠ, ਡ.ਹ-ਲ., ਭ.ਹ-ਲ. : ਦਾ

ਵਤ੍ਰ ਆਈ ਹੈ॥ ਅਠੇ ਪਹਰਿ ਖੜੇ ਰਹਿੰਦੇ ਹਾ॥ ਪਿਤਾ ਜੀ ਆਪਣੀ ਖੇਤ੍ਰੀ [1]ਸਾਂਬ ਸਕਦੇ ਨਾਹੀ[1]॥ ਪਰਾਈ ਦੀ ਖਬਰ ਕਿਆ ਜਾਣਹਾ॥

ਤਾ ਕਾਲੂ ਹੈਰਾਨੁ ਹੋਇਆ॥ ਆਖਿਓਸੁ ਦੇਖੋ ਲੋਕੋ ਇਹੁ ਕਿਆ ਆਖਦਾ ਹੈ॥ ਤਬ ਕਾਲੂ ਆਖਿਆ ਤੁਹਿ ਨਿਵੇਕਲੀ ਖੇਤ੍ਰੀ ਕਦ ਦੀ ਵਾਹੀ ਹੈ॥ ਅਗਿ [2]ਅਗੋਰੇ ਕਮਲੀਆਂ[2] ਗਲਾ ਛਡਿ॥ ਜੇ [3]ਤੇਰੀ ਖੁਸੀ[3] ਹੈ ਤਾ ਅਗਲੇ ਫਸਲ ਤੁਹਿ ਨੂ ਨਵੇਕਲੀ ਖੇਤ੍ਰੀ ਵਾਹਿ ਦੇਵਾਗੇ॥ ਦੇਖਾ ਤੂੰ ਕਿਉ ਕਰਿ ਪਕਾਇ ਖਾਹਿਗਾ॥

ਤਬ ਬਾਬਾ ਨਾਨਕ ਬੋਲਿਆ॥ ਪਿਤਾ ਜੀ ਅਸਾਂ ਖੇਤ੍ਰੀ ਹੁਣਿ ਵਾਹੀ ਹੈ ਅਤੈ ਭਲੀ ਜੰਮੀ ਹੈ॥ ਦਿਸਨਿ ਪਾਸਨਿ ਭਲੀ ਹੈ॥ ਤਬ ਕਾਲੂ ਆਖਿਆ ਬਚਾ ਅਸਾਂ ਤੇਰੀ ਖੇਤ੍ਰੀ ਡਿਠੀ ਕਾਈ ਨਾਹੀਂ॥ ਕਿਆ ਜਾਣਾ ਤੂੰ ਕਿਆ ਆਖਦਾ ਹੈ॥ ਤਬ ਬਾਬਾ ਨਾਨਕ ਆਖਿਆ ਪਿਤਾ ਜੀ ਅਸਾ ਖੇਤ੍ਰੀ ਵਾਹੀ ਹੈ ਤੂ ਆਪੇ ਸੁਣੇਗਾ॥ ਤਾ ਬਾਬੇ ਏਕੁ ਸਬਦੁ ਸੋਰਠਿ ਵਿਚਿ ਉਠਾਇਆ॥

[4]ਮਨੁ ਹਾਲੀ ਕਰਣੀ ਕਿਰਸਾਣੀ ਸਰਮੁ ਪਾਣੀ ਤਨੁ ਖੇਤੁ॥
ਨਾਮੁ ਬੀਜੁ ਸੰਤੋਖੁ ਸੁਹਾਗਾ ਰਾਖੁ ਗਰੀਬੀ ਵੇਸੁ॥
ਭਾਉ ਕਰਮ ਕਰਿ ਜੰਮਸੀ ਸੇ ਘਰ ਭਾਗਠਿ ਦੇਖੁ॥੧॥
ਭੋਲਿਆ ਮਾਇਆ ਸਾਥਿ ਨਾ ਹੋਇ॥
ਇਹ ਮਾਇਆ ਜਗੁ ਮੋਹਿਆ ਵਿਰਲਾ ਬੂਝੈ ਕੋਇ॥ਰਹਾਉ॥[4]

## [ਹੱਟੀ]

ਤਾ ਫੇਰਿ ਕਾਲੂ ਆਖਿਆ[5] ਨਾਨਕ ਤੂੰ ਹਟਿ ਬਹੁ॥ ਅਸਾਡੀ ਖੇਤ੍ਰੀ ਹਟੁ ਹੈ॥ ਤਬ ਬਾਬਾ ਦੂਜੀ ਪਉੜੀ ਬੋਲਿਆ॥

[6]ਹਾਣੁ ਹਟੁ ਕਰਿ ਆਰਜਾ ਸਚੁ ਨਾਮੁ ਕਰਿ ਵਥੁ॥
ਸੁਰਤਿ ਸਬਦਿ ਕਰਿ ਭਾਂਡਸਾਲ ਤਿਸੁ ਵਿਚਿ ਤਿਸ ਨੂ ਰਖੁ॥
ਵਣਜਾਰੇ ਸਿਉ ਵਣਜੁ ਕਰਿ ਲੈ ਲਾਹਾ ਮਨਿ ਹਸੁ॥੨॥[6]

---

1. ਬੀ40. : ਸਾਭ ਨਹੀ ਰਖਿ ਸੰਘਦੇ; ਡ.ਹ-ਲ., ਭ.ਹ-ਲ. : ਸੰਭਾਲਿ ਨਹੀ ਸਕਦੇ; ਪੁਰਾਤਨ. : ਸੰਭਾਲ ਸੰਘਦੇ ਨਾਂਹੀ
2. ਭ.ਹ-ਲ. : ਅਗੋਰੈ ਕੰਬਲੀਆਂ
3. ਭ.ਹ-ਲ. : ਤੇਰਾ ਜੀਉ
4. ਸ਼ੁੱਧ ਪਾਠ : ਮਨੁ ਹਾਲੀ ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇਤੁ॥
ਨਾਮੁ ਬੀਜੁ ਸੰਤੋਖੁ ਸੁਹਾਗਾ ਰਖੁ ਗਰੀਬੀ ਵੇਸੁ॥
ਭਾਉ ਕਰਮ ਕਰਿ ਜੰਮਸੀ ਸੇ ਘਰ ਭਾਗਠ ਦੇਖੁ॥੧॥
ਬਾਬਾ ਮਾਇਆ ਸਾਥਿ ਨ ਹੋਇ॥
ਇਨਿ ਮਾਇਆ ਜਗੁ ਮੋਹਿਆ ਵਿਰਲਾ ਬੂਝੈ ਕੋਇ॥ਰਹਾਉ॥
*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 595)*
5. ਬੀ40. : ਡ.ਹ-ਲ. : ਬੋਲਿਆ
6. ਸ਼ੁੱਧ ਪਾਠ : ਹਾਣੁ ਹਟੁ ਕਰਿ ਆਰਜਾ ਸਚੁ ਨਾਮੁ ਕਰਿ ਵਥੁ॥
ਸੁਰਤਿ ਸੋਚ ਕਰਿ ਭਾਂਡਸਾਲ ਤਿਸੁ ਵਿਚਿ ਤਿਸ ਨੋ ਰਖੁ॥
ਵਣਜਾਰਿਆ ਸਿਉ ਵਣਜੁ ਕਰਿ ਲੈ ਲਾਹਾ ਮਨ ਹਸੁ॥੨॥
*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 595)*

## [ਵਣਜ]

ਤਾ ਫੇਰਿ ਕਾਲੂ ਕਹਿਆ[1] ਬਚਾ ਜੇ ਤੂੰ ਹਟਿ ਬਹਿੰਦਾ[2] ਤਾ ਘੋੜੇ ਲੈ ਕਰਿ ਸਉਦਾਗਰੀ [ਕਰੁ][3] ॥ ਤੇਰਾ ਆਤਮਾ ਉਦਾਸ ਰਹਿਦਾ ਹੈ॥ ਤੂੰ ਰੁਜਗਾਰੁ ਭੀ ਕਰੁ॥ ਅਤੇ ਪ੍ਰਦੇਸ ਭੀ ਦੇਖੁ[4] ॥ ਅਸੀਂ ਭੀ ਆਖਹ ਜੋ ਰੁਜਗਾਰ ਕਰਿਣ ਗਇਆ ਹੈ॥ ਹੁਣੈ ਆਂਵਦਾ ਹੈ॥ ਤਬ ਬਾਬੇ ਤੀਜੀ ਪਉੜੀ ਆਖੀ॥

[5]ਸੁਣਿ ਸਾਸਤਿ ਸਉਦਾਗਰੀ ਸਤਿ ਘੋੜੇ ਲੈ ਚਲੁ॥
ਖਰਚੁ ਬੰਨਿ ਚੰਗਿਆਈਆ ਮਤੁ ਮਨ ਜਾਣੈ ਕਲੁ॥
ਨਿਰੰਕਾਰ ਕੈ ਦੇਸਿ ਜਾਹਿ ਤਾ ਸੁਖ ਲਹੈ ਮਹਲੁ॥੩॥[5]

## [ਚਾਕਰੀ]

ਤਾਂ ਫੇਰਿ ਕਾਲੂ ਆਖਿਆ ਨਾਨਕ ਤੂੰ ਅਸਾਂ ਥੀ ਗਇਆ[6] ਹੈ॥ ਪਰ ਤੂ ਜਾਹਿ ਚਾਕਰੀ ਕਰੁ॥ ਤੇਰਾ ਭਣਵੀਆ ਜੈ ਰਾਮ ਦਉਲਿਤ ਖਾਨ ਪਠਾਣੁ ਦਾ[7] ਮੋਦੀ ਹੈ॥ ਸੁਲਤਾਨਪੁਰਿ ਉਸ ਪਾਸਿ ਤੂੰ ਜਾਹਿ ਚਾਕਰੀ ਕਰਿ॥ ਮਤੁ ਉਥੈ ਤੇਰਾ ਆਤਮਾ ਟਿਕੈ॥ ਅਸਾਂ ਤੇਰਾ ਖਟਣੁ ਛੋਡਿਆ ਹੈ॥ ਬੇਟਾ ਜੇ ਤੂੰ ਉਦਾਸ ਹੋਇ ਕਰ ਜਾਹਿਗਾ ਤਾ ਸਭ ਕੋ ਆਖੇਗਾ ਜੋ ਕਾਲੂ ਦਾ ਪੁਤ੍ਰ ਫਕੀਰੁ ਹੋਇ ਗਇਆ॥ ਅਸਾਨੂ ਲੋਕ ਮੇਹਣੇ ਦੇਸਨਿ॥ ਤਾ ਬਾਬੇ ਚਉਥੀ ਪਉੜੀ ਆਖੀ॥

[8]ਲਾਇ ਚਿਤੁ ਕਰਿ ਚਾਕਰੀ ਮੰਨਿ ਨਾਮੁ ਕਰਿ ਕੰਮ॥
ਬੰਨੁ ਬਦੀਆ ਕਰਿ ਧਾਵਨੀ ਤਾਕੋ ਆਖੀ ਧੰਨੁ॥
ਨਾਨਕ ਦੇਖੈ ਨਦਰਿ ਕਰਿ ਚੜੇ ਚਵਗਣਿ ਵੰਨੁ॥੪॥੧॥[8]

## [ਚਾਕਰੀ, ਵੱਡੇ ਸਾਹਿਬ ਦੀ]

ਤਾ ਬਾਬੇ ਆਖਿਆ ਪਿਤਾ ਜੀ ਅਸਾਡੀ ਖੇਤੀ ਖਰੀ ਜੰਮੀ ਹੈ॥ ਅਸਾ ਇਸ ਖੇਤ੍ਰੀ ਦਾ ਇਤਨਾ ਭਰਵਾਸਾ ਹੈ ਜੋ ਹਾਸਲੁ ਦੀਵਾਨਿ ਦਾ ਸਭੁ ਉਤਰੇਗਾ॥ ਪੁਤ੍ਰ ਧੀਆ ਕੁਟੰਬ ਸਾਰਾ ਸਭ ਸੁਖਾਲੇ ਹੋਵਨਿਗੇ॥ ਸਾਹਿਬ ਕਾ ਕਰਜੁ ਭੀ ਉਤਰੇਗਾ॥ ਅਰੁ ਫਕੀਰ

---

1. ਬੀ40. : ਡ.ਹ-ਲ., ਭ.ਹ-ਲ. : ਬੋਲਿਆ
2. ਬੀ40. : ਬੈਠਿਦਾ
3. ਪਾਠ, ਬੀ40. : ਡ.ਹ-ਲ., ਭ.ਹ-ਲ. ਦਾ
4. ਬੀ40. : ਭ.ਹ-ਲ. : ਫਿਰੁ ਵੇਖੁ
5. ਸ਼ੁੱਧ ਪਾਠ : ਸੁਣਿ ਸਾਸਤ ਸਉਦਾਗਰੀ ਸਤੁ ਘੋੜੇ ਲੈ ਚਲੁ॥
   ਖਰਚੁ ਬੰਨੁ ਚੰਗਿਆਈਆ ਮਤੁ ਮਨ ਜਾਣਹਿ ਕਲੁ॥
   ਨਿਰੰਕਾਰ ਕੈ ਦੇਸਿ ਜਾਹਿ ਤਾ ਸੁਖਿ ਲਹਹਿ ਮਹਲੁ॥੩॥
   *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 595)*
6. ਬੀ40. : ਰਹਿਆ
7. ਬੀ40. : ਡ.ਹ-ਲ. : ਥੇ
8. ਸ਼ੁੱਧ ਪਾਠ : ਲਾਇ ਚਿਤੁ ਕਰਿ ਚਾਕਰੀ ਮੰਨਿ ਨਾਮੁ ਕਰਿ ਕੰਮੁ॥
   ਬੰਨੁ ਬਦੀਆ ਕਰਿ ਧਾਵਣੀ ਤਾ ਕੋ ਆਖੈ ਧੰਨੁ॥
   ਨਾਨਕ ਵੇਖੈ ਨਦਰਿ ਕਰਿ ਚੜੈ ਚਵਗਣ ਵੰਨੁ॥੪॥੨॥
   *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 596)*

ਭਿਰਾਉ ਭਾਈ ਸਭ ਕੋ ਵਰਸਾਵੈਗਾ॥ ਜਿਸੁ ਸਾਹਿਬ ਦੀ ਮੈਂ ਕਿਰਸਾਣੀ ਵਾਹੀ ਹੈ॥ ਸੋ ਸਾਹਿਬ ਮੇਰਾ ਬਹੁਤੁ ਖਸਮਾਨਾ ਕਰਦਾ ਹੈ॥ ਜਿਸੁ ਦਿਨ ਦੀ ਉਸ ਦੇ ਨਾਲਿ ਬਣੀ ਹੈ ਤਿਸ ਦਿਨ ਦਾ ਬਹੁਤੁ ਖੁਸੀ ਰਹਿੰਦਾ ਹਾ॥ [1][ਜੋ ਕੁਛ ਮੰਗਦਾ ਹਾਂ ਸੋ ਦੇਂਦਾ ਹੈ][1] ਪਿਤਾ ਜੀ ਅਸਾ ਵਡਾ ਸਾਹਿਬੁ [ਟੋਲਿ][2] ਲਧਾ ਹੈ॥ ਸਉਦਾਗਰੀ ਚਾਕਰੀ ਹਟੁ ਪਟਣੁ ਸਭੁ ਸਉਪਿ ਛਡਿਆ ਹੈਸੁ॥ ਤਾ ਕਾਲੂ ਹੈਰਾਨੁ ਹੋਇ ਰਹਿਆ॥ ਆਖਿਓਸੁ ਬਚਾ ਅਸਾ ਤੇਰਾ ਸਾਹਿਬੁ ਡਿਠਾ ਸੁਣਿਆ ਕਿਛੁ[3] ਨਾਹੀਂ॥ ਤਾ ਬਾਬੇ ਨਾਨਕ ਆਖਿਆ ਮੇਰਾ ਸਾਹਿਬੁ ਜਿਨਾ ਡਿਠਿਆ ਹੈ॥ ਤਿਨਾ ਸਲਾਹਿਆ ਹੈ॥ ਗੁਰੂ ਬਾਬੇ ਨਾਨਕ ਏਕੁ ਸਬਦਿ ਉਠਾਇਆ॥ ਆਸਾ ਵਿਚੋ॥

> [4]ਸੁਣ ਵਡਾ ਆਖੈ ਸਭ ਕੋਇ॥
> ਕੇਵਡੁ ਵਡਾ ਡੀਠਾ ਹੋਇ॥
> ਕੀਮਤਿ ਪਾਇ ਨ ਕਹਿਆ ਜਾਇ॥
> ਕਹਣੇ ਵਾਲੇ ਤੇਰੇ ਰਹੇ ਸਮਾਇ॥੧॥
> ਵਡੇ ਮੇਰੇ ਸਾਹਿਬਾ ਗਹਿਰ ਗੰਭੀਰਾ ਗੁਣੀ ਗਹੀਰਾ॥
> ਕੋਈ ਨਾ ਜਾਣੈ ਤੇਰਾ ਕੇਤਾ ਕੇਵਡੁ ਚੀਰਾ॥੧॥ਰਹਾਉ॥
> ਸਭ ਸੁਰਤੀ ਮਿਲ ਸੁਰਤਿ ਕਮਾਈ॥
> ਸਭ ਕੀਮਤਿ ਮਿਲ ਕੀਮਤਿ ਪਾਈ॥
> ਗਿਆਨੀ ਧਿਆਨੀ ਗੁਰ ਗੁਰ ਹਾਈ॥
> ਕਹਣੁ ਨ ਜਾਈ ਤੇਰੀ ਤਿਲੁ ਵਡਿਆਈ॥੨॥
> ਸਭ ਸਤ ਸਭਿ ਤਪ ਸਭ ਚੰਗਿਆਈਆ॥
> ਸਿਧਾ ਪੁਰਖਾ ਕੀਆ ਵਡਿਆਈਆ॥
> ਤੁਧੁ ਵਿਣੁ ਸਿਧੀ ਕਿਨੈ ਨ ਪਾਈਆ॥
> ਕਰਮ ਮਿਲੈ ਨਾਹੀ ਠਾਕਿ ਰਹਾਈਆ॥੩॥[4]

---

1. ਪਾਠ, ਬੀ40. : ਡ.ਹ-ਲ., ਭ.ਹ-ਲ. ਦਾ : ਪੁਰਾਤਨ. ਅਨੁਸਾਰੀ
2. ਪਾਠ, ਬੀ40. : ਭ.ਹ-ਲ. ਦਾ ਆਧਾਰ ਖਰੜੇ ਦਾ ਪਾਠ, 'ਅਗੋਲ' ਅਤੇ ਡ.ਹ-ਲ. ਦਾ 'ਗੋਲਿ' (ਇਨ੍ਹਾਂ ਦੇ ਸਾਂਝੇ ਸਰੋਤੋਂ ਹੋਣ ਦਾ ਪਰਮਾਣ ਹੈ)
3. ਪ.ਹ-ਲ. : ਕਿਹੁ
4. ਸ਼ੁੱਧ ਪਾਠ : ਸੁਣਿ ਵਡਾ ਆਖੈ ਸਭੁ ਕੋਇ॥
   ਕੇਵਡੁ ਵਡਾ ਡੀਠਾ ਹੋਇ॥
   ਕੀਮਤਿ ਪਾਇ ਨ ਕਹਿਆ ਜਾਇ॥
   ਕਹਣੈ ਵਾਲੇ ਤੇਰੇ ਰਹੇ ਸਮਾਇ॥੧॥
   ਵਡੇ ਮੇਰੇ ਸਾਹਿਬਾ ਗਹਿਰ ਗੰਭੀਰਾ ਗੁਣੀ ਗਹੀਰਾ॥
   ਕੋਇ ਨ ਜਾਣੈ ਤੇਰਾ ਕੇਤਾ ਕੇਵਡੁ ਚੀਰਾ॥੧॥ਰਹਾਉ॥
   ਸਭਿ ਸੁਰਤੀ ਮਿਲਿ ਸੁਰਤਿ ਕਮਾਈ॥
   ਸਭ ਕੀਮਤਿ ਮਿਲਿ ਕੀਮਤਿ ਪਾਈ॥
   ਗਿਆਨੀ ਧਿਆਨੀ ਗੁਰ ਗੁਰਹਾਈ॥
   ਕਹਣੁ ਨ ਜਾਈ ਤੇਰੀ ਤਿਲੁ ਵਡਿਆਈ॥੨॥
   ਸਭਿ ਸਤ ਸਭਿ ਤਪ ਸਭਿ ਚੰਗਿਆਈਆ॥
   ਸਿਧਾ ਪੁਰਖਾ ਕੀਆ ਵਡਿਆਈਆ॥
   ਤੁਧੁ ਵਿਣੁ ਸਿਧੀ ਕਿਨੈ ਨ ਪਾਈਆ॥
   ਕਰਮਿ ਮਿਲੈ ਨਾਹੀ ਠਾਕਿ ਰਹਾਈਆ॥੩॥ *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 9)*

[1]ਆਖਣਿ ਵਾਲਾ ਕਿਆ ਵੇਚਾਰਾ॥
ਸਿਫਤੀ ਭਰੇ ਤੇਰੇ ਭੰਡਾਰਾ॥
ਜਿਸੁ ਤੂੰ ਦੇਹਿ ਤਿਸੈ ਕਿਆ ਚਾਰਾ॥
ਨਾਨਕ ਸਚੁ ਸਵਾਰਣਿਹਾਰਾ॥੪॥੧॥[1]

ਤਾ ਕਾਲੂ ਫੇਰ ਕਹਿਆ ਏਹ ਗਲਾ ਛਡਿ ਲੋਕਾ ਦਾ ਰਾਹ ਪਕੜੁ॥ ਕਿਰਤਿ ਬਿਨਾ ਜੀਵਣੁ ਥੋੜਾ ਹੈ॥ ਫਿਰ ਨਾਨਕੁ ਚੁਪ ਕਰਿ ਰਹਿਆ॥ ਕਾਲੂ ਉਠਿ ਗਇਆ॥ ਜਾਇ ਆਪਣੀ ਕਿਰਤ ਲਗਾ॥ ਆਖਿਓਸੁ ਏਹੁ ਅਸਾਡੇ ਕੰਮੋ ਕਾਜੋ ਗਇਆ॥ ਪਰੁ ਬਾਹਰੋ ਖੇੜ੍ਹੀ ਪੜ੍ਹੀ ਉਜੜੇ ਨਾਂਹੀ॥ ਤਬ ਸਭ ਕੁਟੰਬੁ ਵੇਦੀਆਂ ਕਾ ਲਗਾ ਝੂਰਣਿ॥ ਆਖਣ ਲਗੇ ਸਭੇ ਜੋ ਵਡਾ ਹੈਫੁ ਹੋਇਆ ਜੋ ਕਾਲੂ ਦਾ ਪੁਤ੍ਰ ਦਿਵਾਨਾ ਹੋਇਆ॥

## [ਵੈਦ]

ਤਬ ਬਾਬਾ ਨਾਨਕ ਚੁਪ ਕਰਿ ਰਹਿਆ॥ ਮਹੀਨੇ ਤਿਨਿ ਅੰਦਰ ਪਿਆ ਰਹਿਆ॥ ਖਾਵੇ ਪੀਵੇ ਕਿਛੁ ਨਾਹੀ॥ ਸਾਰਾ ਪਰਵਾਰੁ ਵੇਦੀਆਂ ਕਾ ਓਦਰਿਆ॥ ਸਭ ਲਗੇ ਆਖਿਣਿ ਕਾਲੂ ਨੋ ਤੂੰ ਕਿਆ ਬੈਠਾ ਹੈ॥ ਜਿਸ ਦਾ ਪੁਤ੍ਰ ਪਇਆ ਰਹਿਦਾ ਹੈ॥ ਤੂੰ ਕੋਈ ਵੈਦੁ ਸਦਿ ਕਰਿ ਪੁਤ੍ਰ ਦਾ ਇਲਾਜੁ ਕਰਾਇ॥ ਮਤੁ ਪਰਮੇਸਰਿ ਕਖ ਦੇ ਓਹਲੇ ਲਖੁ ਕਰਦਾ ਹੋਵੈ॥ ਲੋਕੁ ਆਖੇਗਾ ਜੋ ਕਾਲੂ ਪੰਜੀਹਾ ਵਾਸਤੇ ਪੁਤ੍ਰ ਦਾ ਇਲਾਜ ਨਾਹੀ ਕਰਦਾ॥ ਪੰਜੀਹੇ ਕਿਤਨੇ ਜਾ ਪੁਤਰ ਸਲਾਮਤਿ ਹੋਵਨਿ[2]॥ ਤਬ ਕਾਲੂ ਉਠਿ ਖੜਾ ਹੋਇਆ॥ ਜਾਇ ਕਰੁ ਵੈਦੁ ਸਦਿ ਆਦਿਓਸੁ॥ ਤਾ ਵੈਦੁ ਆਇ ਖੜਾ ਹੋਇਆ॥ ਬਾਬੇ ਦੀ ਬਾਹਿ ਲਗਾ ਪਕੜਨਿ॥ ਤਾ ਬਾਬਾ ਬਾਹੁ ਛਿਕਿ[3] ਕਰਿ ਉਠਿ ਬੈਠਾ॥ ਆਖਣਿ ਲਗਾ ਰੇ ਵੈਦ ਤੂ ਕਿਆ ਕਰਦਾ[4] ਹੈ॥ ਵੈਦ ਕਹਿਆ ਜੋ ਕੁਛੁ ਤੇਰੇ ਆਤਮੈ ਰੋਗੁ ਹੈ ਸੋ ਵੇਖਦਾ ਹਾਂ॥ ਤਬ ਬਾਬਾ ਹਸਿਆ॥ ਸਲੋਕੁ ਬੋਲਿਆ॥

[5]ਵੈਦੁ ਬੁਲਾਇਆ ਵੈਦਿਗੀ ਪਕੜ ਟਟੋਲੇ ਬਾਂਹ॥
ਭੋਲਾ ਵੈਦੁ ਨ ਜਾਣਹੀ ਕਰਕ ਕਲੇਜੇ ਮਾਹਿ॥੧॥[5]
[6]ਜਾਇ ਵੈਦਾ ਘਰਿ ਆਪਣੇ ਹਮਰੀ ਆਹਿ ਨਾ ਲੇਇ॥
ਹਮ ਰਤੇ ਸਹਿ ਆਪਣੇ ਤੂੰ ਦਾਰੂ ਕਿਸ ਕੋ ਦੇਇ॥[6]

---

1. ਸ਼ੁੱਧ ਪਾਠ: ਆਖਣ ਵਾਲਾ ਕਿਆ ਵੇਚਾਰਾ॥
ਸਿਫਤੀ ਭਰੇ ਤੇਰੇ ਭੰਡਾਰਾ॥
ਜਿਸੁ ਤੂ ਦੇਹਿ ਤਿਸੈ ਕਿਆ ਚਾਰਾ॥
ਨਾਨਕ ਸਚੁ ਸਵਾਰਣਹਾਰਾ॥੪॥੨॥ *(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ 9)*
2. ਬੀ40.: ਡ.ਹ-ਲ.: ਹੋਵੈਗਾ
3. ਡ.ਹ-ਲ.: ਛਿਕ ਲਈ॥ ਪਗੁ ਛਿਕ: ਡ.ਹ-ਲ.: ਖਿਚ ਲਈ ਪਗ ਰਖਿ ਕਰਿ; ਪੁਰਾਤਨ: ਛਿਕ ਘਿਧੀ॥ ਪਗ ਛਿਕਿ ਕਰਿ: (ਸਾਂਝੇ ਸਰੋਤੋਂ ਆਇਆ ਵਾਧਾ)
4. ਡ.ਹ-ਲ.: ਕਹਦਾ
5. ਸ਼ੁੱਧ ਪਾਠ: ਵੈਦੁ ਬੁਲਾਇਆ ਵੈਦਗੀ ਪਕੜਿ ਢੰਢੋਲੇ ਬਾਂਹ॥
ਭੋਲਾ ਵੈਦੁ ਨ ਜਾਣਈ ਕਰਕ ਕਲੇਜੇ ਮਾਹਿ॥੧॥ *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 1279)*
6. ਇਹ ਅਪ੍ਰਮਾਣਕ ਰਚਨਾ ਹੈ

[1]ਵੈਦਿ ਸੁਵੈਦਾ ਵੈਦਿ ਤੂ ਪਹਿਲੋਂ ਰੋਗੁ ਪਛਾਣਿ॥
ਐਸਾ ਦਾਰੂ ਢੂਡ ਲਹੁ ਜਿਤੁ ਵੰਞੈ ਰੋਗਾ ਘਾਣਿ॥[1]
[2]ਦੁਖ ਲਾਗੀ ਦਾਰੂ ਘਣਾ ਵੈਦੁ ਖੜੋਆ ਆਇ॥
ਕਾਇਆ ਰੋਵੈ ਹੰਸੁ ਪੁਕਾਰੈ ਵੈਦਿ ਨ ਦਾਰੂ ਲਾਇ॥
ਜਾਇ ਵੈਦੁ ਘਰਿ ਆਪਣੈ ਜਾਣੈ ਕੋਇ ਮਕੋਇ॥
ਜਿਨਿ ਕਰਤੇ ਦੁਖੁ ਲਾਇਆ ਨਾਨਕ ਲਾਹੈ ਸੋਇ॥[2]

ਵੈਦਿ ਦੇ ਪਰਥਾਇ ਹੋਰੁ ਸਬਦੁ ਬਾਬੇ ਬੋਲਿਆ॥ ਰਾਗੁ ਮਲਾਰ ਵਿਚਿ॥

[3]ਭੂਲੇ ਵੈਦੁ ਨ ਦਾਰੂ ਲਾਇ॥
ਇਸ ਮਨਿ ਅਪਨੈ ਕਉ ਮਿਲੈ ਸਜਾਇ॥ਰਹਾਉ॥
ਦਰਦੁ ਹੋਵੈ ਦੁਖੁ ਰਹੈ ਸਰੀਰ॥
ਐਸਾ ਦਾਰੂ ਲਗੈ ਨ ਬੀਰੁ॥[3]
[4]ਦੁਖ ਮਹੁਰਾ ਮਾਰਣ ਹਰਿ ਨਾਉ॥
ਸੀਲਾ ਸੰਤੋਖ ਪੀਵਣੁ ਸਤੁ ਦਾਨੁ॥
ਨਿਤ ਨਿਤ ਲਾਇਨ ਛਿਜੈ ਦੇਹਿ॥
[4]ਅੰਤ ਕਾਲ ਜਮੁ ਮਾਰੈ ਠੇਹਿ॥੨॥
ਸਾਧਿ ਕਰਿ ਸਮਧਾ ਤਿਸਨਾ ਕਰਿ ਤੇਲੁ॥
ਕਾਮੁ ਕਰੋਧ ਅਗਨੀ ਸਿਉ ਮੇਲੁ॥
ਹੋਮ ਜਗ ਸਭਿ ਪਾਠ ਪੁਰਾਣ॥
ਜੋ ਤਿਸੁ ਭਾਵੈ ਸੋ ਪਰਿਵਾਣ॥੩॥[4]

---

1. ਸ਼ੁੱਧ ਪਾਠ : ਵੈਦਾ ਵੈਦੁ ਸੁਵੈਦੁ ਤੂ ਪਹਿਲਾਂ ਰੋਗੁ ਪਛਾਣੁ॥
ਐਸਾ ਦਾਰੂ ਲੋੜਿ ਲਹੁ ਜਿਤੁ ਵੰਞੈ ਰੋਗਾ ਘਾਣਿ॥
*(ਸਲੋਕ, ਮਹਲੇ ਦੂਜੇ ਦਾ, ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 1279)*
2. ਇਹ ਅਪ੍ਰਮਾਣਕ ਰਚਨਾ ਹੈ
3. ਸ਼ੁੱਧ ਪਾਠ : ਵੈਦ ਨ ਭੋਲੇ ਦਾਰੂ ਲਾਇ॥
ਦਰਦੁ ਹੋਵੈ ਦੁਖੁ ਰਹੈ ਸਰੀਰ॥
ਐਸਾ ਦਾਰੂ ਲਗੈ ਨ ਬੀਰ॥੧॥ਰਹਾਉ॥ *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 1256)*
4. ਸ਼ੁੱਧ ਪਾਠ : ਦੁਖ ਮਹੁਰਾ ਮਾਰਣ ਹਰਿ ਨਾਮੁ॥
ਸਿਲਾ ਸੰਤੋਖ ਪੀਸਣੁ ਹਥਿ ਦਾਨੁ॥
ਨਿਤ ਨਿਤ ਲੇਹੁ ਨ ਛੀਜੈ ਦੇਹ॥
ਅੰਤ ਕਾਲਿ ਜਮੁ ਮਾਰੈ ਠੇਹ॥੧॥
ਐਸਾ ਦਾਰੂ ਖਾਹਿ ਗਵਾਰ॥
ਜਿਤੁ ਖਾਧੈ ਤੇਰੇ ਜਾਹਿ ਵਿਕਾਰ॥੧॥ਰਹਾਉ॥
ਰਾਜੁ ਮਾਲੁ ਜੋਬਨੁ ਸਭੁ ਛਾਂਵ॥
ਰਥਿ ਫਿਰੰਦੈ ਦੀਸਹਿ ਥਾਵ॥
ਦੇਹ ਨ ਨਾਉ ਨ ਹੋਵੈ ਜਾਤਿ॥
ਓਥੈ ਦਿਹੁ ਐਥੈ ਸਭ ਰਾਤਿ॥੨॥
ਸਾਦ ਕਰਿ ਸਮਧਾਂ ਤ੍ਰਿਸਨਾ ਘਿਉ ਤੇਲੁ॥
ਕਾਮੁ ਕ੍ਰੋਧੁ ਅਗਨੀ ਸਿਉ ਮੇਲੁ॥
ਹੋਮ ਜਗ ਅਰੁ ਪਾਠ ਪੁਰਾਣ॥
ਜੋ ਤਿਸੁ ਭਾਵੈ ਸੋ ਪਰਵਾਣ॥੩॥ *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 1257)*

[1]ਰਾਜੁ ਮਾਲੁ ਸਭ ਜੋਬਨਿ ਨਾਮ॥
ਰੁਖ ਫਿਰੰਦੇ ਦਿਸਹਿ ਥਾਉ॥
ਅਗੈ ਨਾਉ ਨ ਦਿਸੈ ਜਾਤਿ॥
ਓਥੈ ਦਿਨੁ ਇਥੈ ਸਭ ਰਾਤਿ॥੪॥
ਤਪੁ ਕਾਗਦੁ ਤੇਰਾ ਨਾਮੁ ਨੀਸਾਣੁ॥
ਜਿਨਿ ਭਉ ਲਿਖਿਆ ਏਹੁ ਨਿਧਾਨੁ॥
ਸੇ ਧਨਵੰਤੇ ਦਿਸਹਿ ਜਾਇ॥
ਨਾਨਕ ਜਨਨੀ ਧਨੀ ਮਾਇ॥੫॥੧॥[1]

ਤਬ ਵੈਦੁ ਡਰਿ [2]ਕਰਿ ਹਟਿ ਗਇਆ[2]॥ ਵੈਦ ਆਖਿਆ ਭਾਈ ਇਸ ਨੋ ਰੋਗ ਕਿਛੁ ਨਾਹੀ॥ ਤੁਸਾ ਚਿੰਤਾ ਕੁਛੁ [3]ਕਰਣੀ ਨਾਹੀ[3]॥ ਏਹੁ ਪਰਿ ਦੁਖੁ ਭੰਜਨੁ ਹੈ॥ ਤਾ ਬਾਬਾ ਜੀ ਬਾਹਰ ਆਇਆ॥

## [ਸੁਲਤਾਨਪੁਰੋਂ ਸੱਦਾ]

ਜੈਰਾਮ ਬਾਬੇ ਦਾ ਭਣਵੈਆ ਥਾ ਦਉਲਤ ਖਾਨ ਪਠਾਣ ਕਾ ਮੋਦੀ॥ ਸੁਲਤਾਨਿਪੁਰ ਰਹਿਦਾ ਥਾ॥ ਉਸਿ ਸੁਣਿਆਂ ਜੋ ਨਾਨਕੁ ਹੈਰਾਨੁ ਰਹਿਦਾ ਹੈ॥ ਕੰਮੁ ਕਾਜ ਕਿਛੁ ਨਹੀਂ ਕਰਦਾ॥ ਉਸ ਚੀਰੀ ਲਿਖੀ[4] ਜੋ ਨਾਨਕ ਤੂ ਅਸਾ ਨੋ ਮਿਲ[5] ਜਾਹਿ॥ ਤਬਿ ਇਹ ਚੀਰੀ ਨਾਨਕ ਪੜੀ॥ ਆਖਿਓਸੁ ਜੁ ਜੈਰਾਮ ਜੋਗੁ ਮਿਲਾਹੈ[6]॥ [7][ਤਾ ਘਰ ਦਿਆ ਆਦਿਮੀਆ ਆਖਿਆ ਜੋ ਏਹੁ ਜਾਵੈ ਤਾ ਭਲਾ ਹੋਵੈ ਮਤੁ ਇਸ ਦਾ ਮਨ ਥਿਰ ਹੋਇ॥][7]

ਤਬ ਸੁਲਤਾਨਿ ਪੁਰ ਨੂ ਲਗਾ ਪਹੁੰਚਣ॥ ਜਬ ਉਠਿ ਚਲਿਆ॥ ਤਬ ਇਸਤ੍ਰੀ ਲਗੀ ਬੈਰਾਗੁ ਕਰਣ॥ ਆਖਿਓਸੁ ਜੀ ਤੂੰ ਅਸਾ ਜੋਗੁ ਅਗੈ ਮੁਹਿ ਲਾਇਦਾ[8] ਨਾਹੋ॥ ਪਰਿਦੇਸਿ ਗਇਆ ਕਿਉਂ ਕਰਿ ਆਵਹਿਗਾ॥ ਤਬ ਬਾਬੇ ਆਖਿਆ ਭੋਲੀਏ ਅਸੀ ਇਥੇ ਕਿਆ ਕਰਦੇ ਆਹੇ॥ ਅਰੁ ਓਥੈ ਕਿਆ ਕਰਹਿਗੇ॥ ਅਸੀ ਤੁਸਾਡੇ ਕਿਤੇ ਕੰਮਿ ਨਾਹੀ॥ ਤਾ ਫੇਰਿ ਇਸਤ੍ਰੀ ਅਰਦਾਸਿ ਕੀਤੀ ਜੋ ਤੁਸੀ ਘਰਿ ਬੈਠੇ ਹੋ[9] ਤਾ ਮੇਰੇ ਭਾਣੇ ਸਾਰੇ ਜਹਾਨਿ ਕੀ ਪਤਿਸਾਹੀ ਹੋਦੀ ਸੀ॥ ਏਹੁ ਸੰਸਾਰੁ ਮੇਰੇ ਕਿਤੇ ਕੰਮਿ ਨਾਹੀ॥ ਤਬ

---

1. ਸ਼ੁੱਧ ਪਾਠ : ਤਪੁ ਕਾਗਦੁ ਤੇਰਾ ਨਾਮੁ ਨੀਸਾਨੁ॥
ਜਿਨ ਕਉ ਲਿਖਿਆ ਏਹੁ ਨਿਧਾਨੁ॥
ਸੇ ਧਨਵੰਤ ਦਿਸਹਿ ਘਰਿ ਜਾਇ॥
ਨਾਨਕ ਜਨਨੀ ਧੰਨੀ ਮਾਇ॥੪॥ *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 1257)*
2. ਭ.ਹ-ਲ., ਡ.ਹ-ਲ. : ਹਟਿ ਖੜਾ ਹੋਇਆ
3. ਭ.ਹ-ਲ., ਡ.ਹ-ਲ. : ਨਾਹੀ ਕਰਣੀ
4. ਭ.ਹ-ਲ. : ਲਿਖੀ ਚੀਰੀ
5. ਭ.ਹ-ਲ. : ਆਇ ਮਿਲ
6. ਭ.ਹ-ਲ. : ਮਿਲਹਿਗੇ; ਡ.ਹ-ਲ. : ਮਿਲਹਿ
7. ਪਾਠ, ਡ.ਹ-ਲ. ਦਾ; ਭ.ਹ-ਲ. : ਭਲਾ ਹੈ ਮਤੁ ਇਸ ਦਾ ਮਨ ਭਲਾ ਹੋਵੈ
8. ਭ.ਹ-ਲ. : ਨਾਹੋ ਲਾਇੰਦਾ
9. ਡ.ਹ-ਲ., ਭ.ਹ-ਲ. : ਹੋਦੇ ਸੇ

ਬਾਬਾ ਦਿਆਲ ਹੋਇਆ॥ ਆਖਿਓਸੁ ਤੂ ਚਿੰਤਾ ਕਿਛੁ ਕਰਣੀ ਨਾਹੀ॥ ਦਿਨੁ ਦਿਨੁ ਤੇਰੀ ਪਤਿਸਾਹੀ ਹੋਵੈਗੀ॥ ਤਾ ਇਸਤ੍ਰੀ ਫੇਰਿ ਕਹਿਆ॥ ਜੀ ਮੈ ਪਿਛੈ ਰਹਿਦੀ ਨਾਹੀ॥ ਮੈਨੂ ਨਾਲਿ ਲੈ ਚਲੁ॥ ਤਬ ਬਾਬੇ ਆਖਿਆ ਪਰਮੇਸਿਰਿ ਕੀ[1] ਹਉ ਜਾਦਾ ਅਸਾ॥ ਜੇ ਮੇਰੀ [2][ਰੁਜਗਾਰ ਦੀ][2] ਕਾਈ ਲਗੀ ਤਾ ਮੈ ਸਦਾਇ ਲਈਗਾ॥ ਤੂੰ ਆਗਿਆ ਮੰਨਿ ਲੈ॥ ਤਬ ਓਹੁ ਚੁਪ ਕਰਿ ਰਹੀ॥ ਤਬ ਬਾਬਾ ਨਾਨਕ ਭਾਈਆਂ ਬੰਧਾਂ ਪਾਸੋ ਬਿਦਿਆ ਕੀਤੀਸੁ[3]॥ ਸੁਲਤਾਨਿ ਪੁਰ ਕਉ ਚਲਿਆ॥

## [ਮੋਦੀਖਾਨਾ ਮਿਲਿਆ]

ਤਾ ਸੁਲਤਾਨਿ ਪੁਰ ਕਉ ਚਲਿਆ॥ ਜਾਂ ਸੁਲਤਾਨਪੁਰ ਗਇਆ ਤਬ ਜੈ ਰਾਮ ਬਹੁਤੁ ਖੁਸੀ ਹੋਇਆ॥ [4]ਭਾਈ ਜੀ ਨਾਨਕ ਚੰਗਾ ਭਲਾ ਹੈ[4]॥ [5]ਤਬ ਜੈਰਾਮੁ ਆਪਣੇ ਦਉਲਤ ਖਾਨਿ ਜੋਗੁ ਅਰਜਿ ਕੀਤੀਓਸੁ[5]॥ ਆਖਿਓਸੁ ਨਬਾਬ ਜੀ ਮੇਰਾ ਇਕੁ ਸਾਲਾ ਪਿਛੋਂ ਆਇਆ ਹੈ ਪਰੁ ਬਹੁਤ ਖੂਬ ਪੜਿਆ ਹੈ॥ ਨਬਾਬ ਨੂ ਮਿਲਿਆ ਚਾਹਿਦਾ ਹੈ॥ ਨਬਾਬੁ ਕਹਿਆ ਜਾਇ ਕੈ ਲੈ ਆਉ॥ ਜੈਰਾਮੁ ਬਾਬੇ ਕਉ ਲੈ ਆਇਆ॥ ਪੇਸਕਸੀ ਲੈ ਕਰਿ [6][ਨਾਨਕ ਮਿਲਿਆ][6]॥ ਖਾਨੁ ਬਹੁਤੁ ਖੁਸੀ ਹੋਇਆ॥ ਖਾਨ ਕਹਿਆ ਇਸ ਕਾ ਨਾਮੁ ਕਿਆ ਹੈ॥ ਜੈਰਾਮ ਕਹਿਆ ਇਸ ਕਾ ਨਾਉ ਨਾਨਕੁ ਹੈ॥ ਤਬ ਖਾਨਿ ਕਹਿਆ ਭਲਾ ਦਿਆਨਤਦਾਰੁ ਦਿਸਦਾ[7] ਹੈ॥ ਮੇਰਾ ਕੰਮੁ ਸਭੁ ਇਸ ਦੇ ਹਵਾਲੇ ਕਰਹੁ॥ ਖਾਨਿ ਸਿਰੁਪਾਉ ਦਿਤਾ॥ ਬਾਬਾ ਜੀ ਬਹੁਤ ਖੁਸੀ ਹੋਇਆ॥

ਬਾਬਾ ਨਾਨਕੁ ਅਤੇ ਜੈਰਾਮੁ ਦੋਵੈ ਘਰਿ ਆਏ॥ ਲਗੇ ਕੰਮੁ ਕਰਿਣ॥ ਐਸਾ ਕੰਮੁ ਕਰਣਿ ਜੋ ਸਭੁ [8]ਲੋਕੁ ਖੁਸੀ ਹੋਵੈ[8]॥ ਸਭੁ ਲੋਕ ਆਖਨਿ[9] ਜੋ ਵਾਹੁ ਵਾਹੁ ਕੋਈ ਭਲਾ ਲੋਕੁ ਹੈ॥ ਸਭ ਕੋ ਖਾਨਿ ਅਗੈ[10] ਸੁਪਰਾਸਿ ਕਰੈ॥ ਖਾਨੁ ਬਹੁਤੁ ਖੁਸੀ ਹੋਵੈ॥ ਅਰੁ ਜੋ ਕੁਛੁ ਨਾਨਕ ਕਉ ਹਲੂਫਾ[11] ਮਿਲੈ ਸੋ ਪਰਿਮੇਸਰਿ ਕੈ ਨਾਇ ਖਲਾਏ॥ ਅਰੁ ਪਰਮੇਸਰਿ ਕੇ ਅਰਥ ਦੇਵੈ ਅਰੁ ਰਾਤਿ ਕਉ ਕੀਰਤਨੁ ਹੋਵੈ॥

ਪਿਛਹੁ ਤਲਵੰਡੀਅਹੁ ਮਰਦਾਨਾ ਡੂਮੁ ਬਾਬੇ ਪਾਸਿ ਆਇਆ॥ ਬਾਬੇ ਨੂ ਆਇ

---

1. ਭ.ਹ-ਲ.: ਕੀਏ ਅਜੇ
2. ਪਾਠ ਡ.ਹ-ਲ., ਭ.ਹ-ਲ. ਦਾ
3. ਭ.ਹ-ਲ., ਡ.ਹ-ਲ.: ਵਿਦਾ ਹੋਇਆ
4. ਭ.ਹ-ਲ.: ਭਾਈ ਜੀ ਚੰਗੇ ਭਲੇ ਹੋ
5. ਭ.ਹ-ਲ.: ਤਾ ਜੈ ਰਾਮ ਦਉਲਤਿ ਖਾਨ ਪਾਸ ਗਇਆ॥ ਜਾਇ ਕਰਿ ਦਉਲਤਿ ਖਾਨ ਪਾਸ ਅਰਜੁ ਕੀਤੀ; ਡ.ਹ-ਲ.: ਤਬ ਜੈ ਰਾਮ ਆਪਣੇ ਦਉਲਤਿ ਖਾਨ ਪਾਸਿ ਗਇਆ॥ ਜਾਇ ਕਰਿ ਦਉਲਤਿ ਖਾਨ ਪਾਸਿ ਅਰਿਜ ਕੀਤੀ॥
6. ਪਾਠ, ਭ.ਹ-ਲ. ਦਾ; ਪ.ਹ-ਲ.: ਨਾਨਕ ਕਉ ਮਿਲਿਆ (ਸੁਧਾਈ ਯੋਗ ਕਾਤਬੀ ਗ਼ਲਤੀ) ਡ.ਹ-ਲ.: ਪੇਸਕਸੀ ਬਾਬਾ ਲੈ ਮਿਲਿਆ
7. ਭ.ਹ-ਲ.: ਨਦਰਿ ਆਵਦਾ ਹੈ
8. ਭ.ਹ-ਲ.: ਸਭ ਕੋ ਖੁਸੀ ਹੋਇਆ; ਡ.ਹ-ਲ.: ਸਭੁ ਕੋ ਖੁਸੀ ਹੋਵੈ
9. ਭ.ਹ-ਲ.: ਆਖਣ ਲਗੇ
10. ਭ.ਹ-ਲ.: ਪਾਸਿ
11. ਭ.ਹ-ਲ.: ਅਲੋਫਾ

ਮਿਲਿਆ॥ ਅਰੁ ਹੋਰੁ ਪਿਛੋਂ ਜੋ ਕੋਈ ਆਵੈ ਤਿਨ ਕਉ ਭੀ [1]ਖਾਨਿ ਕਉ[1] ਮੇਲ ਕਰਿ ਹਲੂਫਾ[2] ਕਰਾਇ ਦੇਵੈ॥ ਸਭ ਕੋਈ [3]ਲਾਗਾ ਰੋਟੀਆ[3] ਬਾਬੇ ਨਾਨਕ ਕੇ ਪਿਛੇ ਖਾਵਣਿ॥ ਬਾਬੇ ਨਾਨਕ ਦੇ ਪ੍ਰਸਾਦਿ ਸਭ ਸੁਖਾਲੀ ਹੋਈ॥ ਅਤੇ ਜਾਂ ਬਾਬੇ ਦੀ ਰਸੋਈ ਹੋਵੈ ਤਾ ਸਭ ਆਇ ਬਹਿਨਿ॥ ਅਤੇ ਰਾਤਿ ਨੂ ਨਿਤਪ੍ਰਤਿ[4] ਕੀਰਤਨਿ ਹੋਇ॥ ਜਿਥੈ ਪਹਰੁ ਰਾਤਿ ਰਹੈ ਤਾ ਬਾਬਾ ਦਰੀਆਇ ਨਾਵਣਿ ਜਾਏ॥ ਜਾਂ ਪਰਭਾਇ ਹੋਵੈ ਤਾ ਕਪੜੇ ਪਹਿਰ ਤਿਲਕੁ ਚੜਾਇ ਕਰਿ ਦਰਬਾਰਿ ਆਇ ਦਫਤਰੁ ਘਿਨਿ ਲਿਖਣ ਬਹੈ[5]॥

## [ਵੇਈਂ ਵਰਤਾਰਾ]

ਨਿਤ ਦਰੀਅਇ ਇਕਲਾ ਨਾਵਣ ਜਾਦਾ ਸੀ॥ ਇਕ ਦਿਨਿ ਇਕੁ ਖਿਜਮਤਿਦਾਰੁ ਨਾਲਿ ਲੈ ਗਇਆ ਨਾਵਣਿ॥ ਕਪੜੇ ਲਾਹਿ ਕਰਿ ਖਿਜਮਤਿਦਾਰ ਕੇ ਹਵਾਲੇ ਕੀਤੋਸੁ॥ ਆਪਿ ਦਰੀਆਉ ਵਿਚਿ ਪਇਆ ਨਾਵਣਿ॥ ਜਿਉ ਪਿਆ ਤਿਉ ਲਿਕਲਿਓ ਨਾਹੀ॥ ਖਿਜਮਤਦਾਰੁ ਆਖਿਆ ਜੋ ਹੁਣੇ ਨਿਕਲਦਾ ਹੈ॥ ਹਿਕ ਪਹਿਰ ਦੁਇ ਪਹਿਰ ਗੁਜਰਿ ਗਏ॥ ਖਿਜਮਤਦਾਰੁ ਖੜਾ ਖੜਾ ਥਕਾ॥ ਹੈਰਾਨ [6]ਹੋਇ ਕਰਿ[6] ਖਾਨਿ ਪਾਸ ਆਇਆ॥ ਆਖਿਓਸ ਨਬਾਬ ਜੀ ਨਾਨਕੁ ਦਰੀਆਇ ਵਿਚ ਪਇਆ ਸੀ ਨਾਵਣਿ ਫੇਰਿ ਨਿਕਲਿਓ ਨਾਹੀਂ॥ ਮੈ [7]ਦੇਖਿਦਾ ਦੇਖਦਾ[7] ਹੁਟਿ ਪਇਆ॥ ਜਾ ਮੈ ਥਕਾ ਜੇ ਏਹੁ ਤਾ ਨਿਕਲਿਓ ਨਾਹੀ ਮੈ ਕਿਆ ਕਰਉ॥ ਤਾ ਮੈ ਨਬਾਬ ਪਾਸਿ [8]ਆਣਿ ਆਖਿਆ[8]॥ ਤਬ ਖਾਨੁ ਹਸਿਵਾਰੁ[9] ਹੋਇਆ॥ ਦਰਿਆਉ ਉਪਰ ਆਇ ਕਰਿ ਮਲਾਹਿ ਸਦਾਏ॥ ਮਲਾਹਾ ਨੂ [10]ਹੁਕਮ ਹੋਇਆ[10]॥ ਜੋ ਮੇਰਾ ਵਜੀਰ ਖਾਸ ਦਰਿਆਉ ਵਿਚਿ ਗੈਬ ਹੋਇਆ ਹੈ॥ ਤੁਸੀਂ ਮਹਾਜਾਲੁ ਪਾਇਹੋ॥ ਤੁਸਾ ਨੂ ਮੈ ਨਿਹਾਲੁ ਕਰਾਗਾ॥ ਮਲਾਹਾ ਮਹਾਜਾਲੁ ਪਾਇਆ॥ ਤਬਿ ਮਲਾਹ ਸੋਧਿ ਥਕੈ॥ ਲਧੋ ਨਾਹੀ॥ ਖਾਨੁ ਬਹੁਤੁ ਦਲਗੀਰੁ ਹੋਇਆ॥ ਆਖਿਓਸੁ ਹਾਇ ਹਾਇ ਨਾਨਕੁ [ਭਲਾ][11] ਵਜੀਰੁ ਥਾ॥ ਪਰ ਮੇਰਿਓ ਹਥੋ ਨਿਕਲਿ ਗਇਆ॥ ਜਾ ਤਿਨਿ ਦਿਨਿ ਗੁਜਰੇ ਤਾ ਨਿਕਲਿਆ[12]॥ ਦਰੀਆਉ ਵਿਚਿਹੋ॥ ਉਸੇ ਘਾਟਿ॥ ਲੋਕਾ ਡਿਠਾ ਲੋਕਾ ਅਣਿ ਆਖਿਆ॥ ਏਹੁ ਤਾ ਨਾਨਕ ਦਰਿਆਉ ਵਿਚਿ [13]ਅਗੈਬ ਹੋਇ ਗਇਆ ਸੀ[13]॥ ਏਹੁ ਕਿਥੋ ਪੈਦਾ ਹੋਇਆ॥

---

1. ਭ.ਹ-ਲ.: ਨਵਾਬ ਨੂ
2. ਭ.ਹ-ਲ.: ਅਲੋਫਾ
3. ਭ.ਹ-ਲ.: ਰੋਟੀਆ ਲਗਾ
4. ਭ.ਹ-ਲ.: ਤਿਨ ਪਹਿਰ
5. ਭ.ਹ-ਲ.: ਲਗੇ
6. ਭ.ਹ-ਲ.: ਹੋਇਆ
7. ਭ.ਹ-ਲ.: ਵੇਖਦਾ ਵੇਖਦਾ
8. ਭ.ਹ-ਲ.: ਆਇਆ
9. ਬੀ40.: ਭ.ਹ-ਲ.: ਅਸਵਾਰ
10. ਬੀ40.: ਭ.ਹ-ਲ.: ਆਖਿਆ ਹੁਕਮ
11. ਪਾਠ, ਬੀ40.: ਭ.ਹ-ਲ. ਦਾ
12. ਬੀ40.: ਨਾਨਕ ਨਿਕਲ ਆਇਆ
13. ਬੀ40.: ਗਾਇਬ ਹੋਆ ਹੈ; ਭ.ਹ-ਲ.: ਅਗੈਬ ਹੋਇਆ ਸੀ

ਤਬ ਨਾਨਕੁ ਆਇ ਕਰਿ ਡੇਰੇ ਵਿਚਿ ਆਇ ਵੜਿਆ॥ ਡੇਰਾ ਲੁਟਾਇ ਦੂਰਿ ਕੀਤਾ॥ ਲੋਕ ਬਹੁਤਿ ਜੁੜ ਗਇਆ॥ ਖਾਨਿ ਕਉ ਖਬਰਿ ਹੋਈ॥ [1]ਖਾਨ ਆਖਿਆ[1] ਨਾਨਕ ਜੀ ਤੇਰੇ ਤਾਈ ਕਿਆ ਹੋਇਆ ਸੀ॥ ਤਾ ਬਾਬਾ ਨਾਨਕ ਬੋਲੇ ਬਕੇ ਕਿਛੁ ਨਾਹੀ॥ [2]ਲੋਕਾ ਆਖਿਆ[2] ਨਾਨਕ ਕਉ ਦਰਿਆਇ ਵਿਚਿ ਕੁਛੁ ਹੋਆ॥ ਖਾਲੀ ਨਾਹੀ॥ ਤਾ ਖਾਨਿ ਆਖਿਆ ਯਾਰੋ ਵਡਾ ਹੈਫੁ ਹੋਇਆ ਜੋ ਨਾਨਕ ਕਉ ਕੁਛੁ ਹੋਇਆ॥ ਖਾਨਿ ਬਹੁਤੁ ਦਲਗੀਰੁ ਹੋਇਆ॥ ਫਿਰਿ ਘਰਿ ਆਇਆ॥ ਤਬ ਬਾਬੇ ਨਾਨਕ ਕੇ ਤੇੜਿ ਕਿਤਨੇ ਦਿਨਿ ਇਕੁ ਕੁਪੀਨ ਰਹੀ॥ ਹੋਰੁ ਕਪੜਾ ਕੋਈ [ਰਖਿਓ][3] ਨਾਹੀ॥ ਫਕੀਰਾ ਵਿਚਿ ਜਾਇ ਬੈਠਾ॥ ਨਾਲੇ ਮਰਦਾਨਾ ਡੂਮ ਭੀ ਜਾਏ ਬੈਠਾ॥ ਇਕੁ ਦਿਨਿ ਬੈਠਿਆ ਗੁਦਰ ਗਇਆ॥ ਤਾ ਅਗਲੇ ਦਿਨਿ ਬਕਾਇ[4] ਲੈ ਖੜਾ ਹੋਇਆ॥ ਆਖਿਓਸੁ ਨ ਕੋਈ ਹਿੰਦੂ ਹੈ ਨ ਕੋਈ ਮੁਸਲਮਾਨੁ ਹੈ॥ ਤਾ ਲੋਕਾ ਖਾਨਿ ਪਾਸ ਜਾਇ ਕਹਿਆ॥ ਜੋ ਬਾਬਾ ਨਾਨਕ ਆਖਦਾ ਹੈ ਨ ਕੋਈ ਹਿੰਦੂ ਹੈ ਨ ਕੋਈ ਮੁਸਲਮਾਨੁ ਹੈ॥ ਤਾ ਖਾਨਿ ਕਹਿਆ ਇਸ ਕੈ ਖਿਆਲ ਨਹੀ ਪਉਣਾ[5]॥ ਏਹੁ ਫਕੀਰੁ ਹੈ॥ ਤਬ ਇਕ ਕਾਜੀ ਬੈਠਾ ਥਾ॥ ਉਸਿ ਕਾਜੀ ਕਹਿਆ ਖਾਨਿ ਜੀ ਇਹ ਤਾ ਅਜਬੁ ਹੈ ਜੋ ਆਖਦਾ ਹੈ ਨ ਕੋਈ ਹਿੰਦੂ ਹੈ ਨ ਕੋਈ ਮੁਸਲਮਾਨੁ ਹੈ॥

## [ਕਾਜ਼ੀ ਨਾਲ ਚਰਚਾ]

ਤਾ ਖਾਨਿ ਕਹਿਆ ਨਾਨਕ ਕਉ ਜਾਇ ਬੁਲਾਇ ਲੈ ਆਵੋ॥ ਤਾ ਆਦਮੀ ਆਇ ਕਰਿ ਨਾਨਕ ਕਉ ਕਹਿਆ ਜੋ ਨਾਨਕ ਜੀ ਤੇਰੇ ਤਾਈ ਖਾਨੁ ਬੁਲਾਇੰਦਾ[6] ਹੈ॥ ਤਬ ਨਾਨਕ ਕਹਿਆ ਮੈ ਤੇਰੇ ਖਾਨਿ ਕੀ ਕਿਆ ਪਰਿਵਾਹ ਪੜੀ ਹੈ॥ ਤਾ ਲੋਕਾ ਕਹਿਆ ਜੋ ਏਹ ਤਾ ਕਮਲਾ ਹੋਇਆ॥ ਤਬ ਬਾਬੇ ਨਾਨਕ ਆਖਿਆ ਮਰਦਾਨਿਆ ਰਬਾਬੁ ਵਜਾਇ॥ ਮਰਦਾਨੇ ਰਵਾਬ ਵਜਾਇਆ॥ ਰਾਗ ਮਾਰੂ ਵਿਚੋ ਸਬਦ ਉਠਾਇਆ॥

[7]ਕੋਈ ਆਖੇ ਭੂਤਨਾ ਕੋਈ ਬੇਤਾਲਾ॥
ਕੋਈ ਆਖੇ ਆਦਮੀ ਨਾਨਕ ਵੇਚਾਰਾ॥੧॥
ਭਇਆ ਦੀਵਾਨਾ ਸਾਹਿ ਕਾ ਨਾਨਕ ਬਉਰਾਨਾ॥
ਹਰਿ ਬਿਨੁ ਅਵਰ ਨ ਜਾਣਾ॥੧॥ਰਹਾਉ॥[7]

---

1. ਬੀ40. : ਖਾਨ ਆਇਆ ਖਾਨ ਆਖਿਆ; ਭ.ਹ-ਲ. : ਖਾਨ ਆਇ ਆਖਿਆ
2. ਬੀ40. : ਭ.ਹ-ਲ. : ਲੋਕ ਆਖਣਿ/ਆਖੰਨ
3. ਪਾਠ, ਬੀ40. : ਡ.ਹ-ਲ. ਦਾ; ਭ.ਹ-ਲ. : ਰਖੇ
4. ਬੀ40. : ਡ.ਹ-ਲ. : ਬਕਾਉ
5. ਬੀ40. : ਪਵਣਾ
6. ਬੀ40. : ਬਲਾਵਤਾ, ਭ.ਹ-ਲ. : ਸਦਦਾ
7. ਸ਼ੁੱਧ ਪਾਠ : ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ॥
ਕੋਈ ਆਖੈ ਆਦਮੀ ਨਾਨਕੁ ਵੇਚਾਰਾ॥੧॥
ਭਇਆ ਦਿਵਾਨਾ ਸਾਹ ਕਾ ਨਾਨਕੁ ਬਉਰਾਨਾ॥
ਹਉ ਹਰਿ ਬਿਨੁ ਅਵਰੁ ਨ ਜਾਨਾ ॥੧॥ਰਹਾਉ॥
*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 991)*

[1]ਤਉ ਦੇਵਾਨਾ ਜਾਣੀਐ ਜਾ ਭੈ ਦੇਵਾਨਾ ਹੋਏ॥
ਸਾਹਿਬ ਏਕੀ ਬਾਹਰੀ ਦੂਜਾ ਅਵਰੁ ਨ ਕੋਇ॥੨॥
ਤਬ ਦੇਵਾਨਾ ਜਾਣੀਐ ਜਾ ਏਕਾ ਕਾਰ ਕਮਾਇ॥
ਇਕਸਿ ਸਾਹਿਬ ਬਾਹਰੀ ਦੂਜੀ ਨਾਹੀ ਜਾਇ॥੩॥
ਤਉ ਦੇਵਾਨਾ ਜਾਣੀਐ ਤਾ ਸਾਹਿਬ ਧਰੇ ਪਿਆਰ॥
ਮੰਦਾ ਜਾਣੈ ਆਪਿ ਕਉ ਨਾਨਕ ਅਉਰ ਭਲਾ ਸੰਸਾਰ॥੪॥੧॥[1]

ਤਬ ਬਾਬਾ ਫੇਰ ਚੁਪ ਕਰਿ ਰਿਹਾ॥ ਜਾ ਕਦੇ ਬੋਲੈ ਬਕੈ ਤਾ ਏਹੀ [2]ਬਕਾਇ ਕਰੈ[2]॥ ਨ ਕੋਈ ਹਿੰਦੂ ਹੈ ਨ ਕੋਈ ਮੁਸਲਮਾਨੁ ਹੈ॥ ਤਾ ਫੇਰਿ ਕਾਜੀ ਖਾਨਿ ਤਾਈ ਆਖਿਆ॥ ਖਾਨਿ ਕਹਿਆ ਜਾਇ ਨਾਨਕ ਫਕੀਰ ਤਾਈ ਬੁਲਾਇ ਲੈ ਆਵਹੁ॥ ਫੇਰ ਪਿਆਦੇ ਗਏ ਪਿਆਦਿਆ ਆਖਿਆ[3] ਨਾਨਕ ਜੀ ਤੇਰੇ ਤਾਈ ਖਾਨੁ ਬੁਲਾਇਦਾ ਹੈ॥ ਖਾਨਿ ਕਹਿਆ ਅਜ ਬਰਾ ਖੁਦਾਇ ਦੀਦਾਰੁ ਦੇਹਿ॥ ਮੇਰਾ ਜੀਉ ਤੇਰੇ ਦੀਦਾਰਿ ਕਉ ਬਹੁਤੁ ਲੋਚਦਾ ਹੈ॥ ਪਰ ਤੂ ਇਕ ਵਾਰਿ ਦੀਦਾਰੁ ਦੇਹਿ॥ ਤਬ ਨਾਨਕ ਉਠਿ ਚਲਿਆ॥ ਆਖਿਓਸੁ ਮੇਰੇ ਸਾਹਿਬ ਕਾ ਸਦਾ ਆਇਆ ਹੈ ਮੈ ਜਾਵਾਗਾ॥ ਤਬ ਮੁਤਕਾ ਗਲਿ ਵਿਚ ਪਾਇ ਕਰਿ ਖਾਨਿ ਕਉ ਆਨਿ ਮਿਲਿਆ॥ ਤਬ ਖਾਨ ਕਹਿਆ ਨਾਨਕ ਜੀ ਦੋਸਤੀ ਖੁਦਾਇ ਕੀ ਗਲਹੁ ਮੁਤਕਾ ਲਾਹਿ[4] ਕਰਿ ਕਮਰਿ ਬੰਨੁ॥ ਤੂ ਭਲਾ ਫਕੀਰ ਹੈਂ॥

ਤਬ ਬਾਬੇ ਨਾਨਕ ਗਲੋਂ ਮੁਤਕਾ ਲਾਹਿ ਕਰਿ ਕਮਰਿ ਬਧਾ॥ ਖਾਨਿ ਕਹਿਆ ਨਾਨਕ ਮੇਰੀ [ਕਮਬਖਤੀ][5] ਹੈ ਜੋ ਤੁਹਿ ਜੇਹਾ ਵਜੀਰੁ ਫਕੀਰੁ ਹੋਵੈ॥ ਤਬ ਖਾਨਿ ਨਾਨਕ[6] ਕਉ ਆਪਣੇ ਪਾਸਿ ਬਹਾਲਿਆ॥ ਅਰੁ ਖਾਨ ਕਹਿਆ ਕਾਜੀ ਤਾਈ ਤੂੰ ਕਾਈ ਬਾਤਿ ਨਾਨਕ ਪਾਸੋ ਪੁਛਿ ਨਾਹੀਂ ਤਾ ਜੇ ਬਾਹਰਿ ਪੁਛੇਗਾ ਤਾ ਮਾਰਿਆ ਜਾਹਿਗਾ॥ ਤਬ ਕਾਜੀ ਕਹਿਆ ਨਾਨਕ ਜੀ ਤੂ ਜੋ ਕਹਿਦਾ ਹੈ ਜੋ ਕੋਈ ਨਾ ਹਿੰਦੂ ਹੈ ਨ ਕੋਈ ਮੁਸਲਮਾਨੁ ਹੈ॥ ਸੋ ਤਉ ਕਿਆ ਪਾਇਆ ਹੈ॥ ਤਾ ਬਾਬੈ ਨਾਨਕ ਹਿਕ ਸਲੋਕੁ ਕਹਿਆ॥

[7]ਮੁਸਲਮਾਣੁ ਕਹਾਵਣਿ ਮੁਸਕਲੁ ਹੋਇ ਤ ਮੁਸਲਮਾਨੁ ਕਹਾਵੈ॥
ਅਵਲਿ ਅਉਲੁ ਦੀਨੁ ਕਰਿ ਮਿਠਾ ਮੁਸਕ ਲਿਮਾਣਾ ਮਾਲੁ ਮੁਸਾਵੈ॥[7]

---

1. ਸ਼ੁੱਧ ਪਾਠ : ਤਉ ਦੇਵਾਨਾ ਜਾਣੀਐ ਜਾ ਭੈ ਦੇਵਾਨਾ ਹੋਇ॥
ਏਕੀ ਸਾਹਿਬ ਬਾਹਰਾ ਦੂਜਾ ਅਵਰੁ ਨ ਜਾਣੈ ਕੋਇ॥੨॥
ਤਉ ਦੇਵਾਨਾ ਜਾਣੀਐ ਜਾ ਏਕਾ ਕਾਰ ਕਮਾਇ॥
ਹੁਕਮੁ ਪਛਾਣੈ ਖਸਮ ਕਾ ਦੂਜੀ ਅਵਰ ਸਿਆਣਪ ਕਾਇ॥੩॥
ਤਉ ਦੇਵਾਨਾ ਜਾਣੀਐ ਜਾ ਸਾਹਿਬ ਧਰੇ ਪਿਆਰੁ॥
ਮੰਦਾ ਜਾਣੈ ਆਪ ਕਉ ਅਵਰੁ ਭਲਾ ਸੰਸਾਰੁ॥੪॥੭॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 991)*

2. ਬੀ40. : ਬਕਾਉ ਬਕੇ; ਭ.ਹ-ਲ. : ਬਕੈ; ਡ.ਹ-ਲ. : ਬਕਾਉ ਬਕੈ
3. ਪਾਠ, ਬੀ40. : ਡ.ਹ-ਲ., ਭ.ਹ-ਲ. ਦਾ; ਪ.ਹ-ਲ. : ਕਹਿਆ
4. ਭ.ਹ-ਲ. : ਦੂਰਿ ਕਰਿ
5. ਪਾਠ, ਬੀ40. : ਡ.ਹ-ਲ., ਭ.ਹ-ਲ. ਦਾ : ਪ.ਹ-ਲ. : ਕਮਖਤੀ
6. ਭ.ਹ-ਲ. : ਬਾਬੇ
7. ਸ਼ੁੱਧ ਪਾਠ : ਮੁਸਲਮਾਣੁ ਕਹਾਵਣੁ ਮੁਸਕਲੁ ਜਾ ਹੋਇ ਤਾ ਮੁਸਲਮਾਣੁ ਕਹਾਵੈ॥
ਅਵਲਿ ਅਉਲਿ ਦੀਨੁ ਕਰਿ ਮਿਠਾ ਮਸਕਲ ਮਾਨਾ ਮਾਲੁ ਮੁਸਾਵੈ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 141)*

[1]ਹੋਇ ਮੁਸਲਿਮੁ ਦੀਨ ਮੁਹਾਣੈ ਮਰਣ ਜੀਵਣਿ ਕਾ ਭਰਮੁ ਚੁਕਾਏ॥
ਰਬ ਕੀ ਰਜਾਇ ਮੰਨੈ ਸਿਰ ਉਪਰਿ ਕਰਤਾ ਮੰਨੈ ਆਪੁ ਗਵਾਏ॥
ਤਉ ਨਾਨਕ ਸਰਬ ਜੀਆ ਮਿਹਰਮਤਿ ਹੋਇ ਤ ਮੁਸਲਮਾਣੁ ਕਹਾਏ॥੧॥[1]

ਜਬ ਏਹੁ ਸਲੋਕੁ ਬਾਬੇ ਦਿਤਾ ਤਬ ਕਾਜੀ ਹੈਰਾਨੁ ਹੋਇ ਗਇਆ[2]॥ ਤਬ ਖਾਨਿ ਕਹਿਆ ਕਾਜੀ ਇਸ ਕੋ ਪੁਛਣਾ [ਤਕਸੀਰ][3] ਹੈ॥ ਇਹ ਖੁਦਾਇ ਕਾ ਕੋਈ ਅਉਲੀਆ ਹੈ॥ ਤਬ ਪੇਸੀ ਕੀ ਨਿਵਾਜ ਕਾ ਵਖਤੁ ਹੋਇਆ॥ ਸਭ ਉਠਿ ਨਿਵਾਜਿ ਕਉ ਚਲੈ॥ ਅਰੁ ਬਾਬਾ ਭੀ ਨਾਲ ਗਇਆ॥ ਜਬ ਕਾਜੀ ਸਭਨਾ ਤੇ ਅਗੈ ਖੜਾ ਹੋਇਆ॥ ਨਿਮਾਜਿ ਲਗਾ ਕਰਣ॥ ਤਬ ਬਾਬਾ ਕਾਜੀ ਕੀ ਤਰਫ ਦੇਖ ਕਰਿ ਹਸਿਆ॥ ਕਾਜੀ ਡਿਠਾ ਜੋ ਨਾਨਕੁ ਹਸਿਦਾ ਹੈ॥ ਜਬ ਨਿਵਾਜ [4]ਕਰਿਕੈ ਮੁਕਾ ਤਾ ਕਾਜੀ ਕਹਿਆ ਖਾਨਿ ਜੀ ਸਲਾਮਤਿ ਡਿਠੋ॥ ਕਿਉ ਜੋ ਅਸਾਡੀ ਨਿਵਾਜਿ ਵਲੋ ਨਾਨਕ ਦੇਖ ਕਰਿ ਹਸਿਦਾ ਹੈ॥ ਤੂੰ ਆਖਦਾ ਸੀ ਨਾਨਕੁ [5]ਫਕੀਰੁ ਭਲਾ[5] ਹੈ॥ ਤਾ ਖਾਨਿ ਕਹਿਆ ਨਾਨਕ ਜੀ ਕਾਜੀ ਕਿਆ ਕਹਿੰਦਾ ਹੈ॥

ਤਬ ਬਾਬੇ ਕਹਿਆ ਖਾਨ ਜੀ ਕਾਜੀ ਕੀ ਕਿਆ ਪਰਵਾਹਿ ਪਈ ਹੈ॥ ਤਬ ਕਾਜੀ ਕੀ ਨਿਵਾਜਿ ਕਬੂਲੁ ਨਾਹੀ ਪਈ॥ ਮੈ ਇਸ ਵਾਸਤੇ ਹਸਦਾ ਥਾ॥ ਤਬ ਕਾਜੀ ਕਹਿਆ ਖਾਨਿ ਜੀ ਇਨਿ ਕਿਛੁ ਪਾਇਆ ਹੈ ਤਾ ਮੇਰੀ [ਤਕਸੀਰ][6] ਜਾਹਰ ਕਰੈ॥ ਤਬ ਬਾਬੇ ਕਹਿਆ ਖਾਨਿ ਜੀ ਜਬ ਏਹੁ ਨਿਵਾਜਿ ਉਪਰਿ ਖੜਾ ਥਾ ਤਬਿ ਇਸ ਕਾ ਈਮਾਨੁ ਠਉੜਿ. ਨ ਥਾ॥ ਇਸ ਕੀ ਘੋੜੀ ਸੂਈ ਥੀ॥ ਅਰੁ ਵਛੇਰੀ ਜੰਮੀ ਥੀ॥ ਅਰੁ ਵਛੇਰੀ ਛਡਿ ਕਰਿ ਆਇਆ ਥਾ॥ ਅਰੁ ਵੇੜੇ ਵਿਚਿ ਖੂਹੀ ਥੀ॥ ਇਨਿ ਕਹਿਆ ਮਤੁ ਵਛੇਰੀ ਖੂਹੀ ਵਿਚਿ ਪਉਂਦੀ ਹੋਵੈ॥ ਇਸ ਕਾ ਈਮਨੁ ਉਹਾਂ ਗਇਆ ਥਾ॥ ਤਾ ਕਾਜੀ ਹੈਰਾਨੁ ਹੋਇ ਗਇਆ॥ ਆਇ ਕਰਿ ਕਾਜੀ ਬਾਬੇ ਦੇ ਪੈਰੀ ਪਇਆ॥ ਆਖਿਓਸੁ ਵਾਹੁ ਵਾਹੁ ਨਾਨਕ ਵਾਹੁ॥ ਇਸ ਕਉ ਵਡੀ ਖੁਦਾਇ ਕੀ ਨਿਵਾਜਿਸਿ ਹੈ॥ ਕਾਜੀ ਪਤੀਣਾ॥ ਕਾਜੀ ਆਖਿਆ ਭਾਈ ਅਸਾ ਇਸ ਦਾ ਅੰਤੁ ਨਾਹੀ ਪਾਇਆ ਜਾਦਾ॥ ਤਬ ਬਾਬੇ ਸਲੋਕੁ ਬੋਲਿਆ॥

[7]ਜਿਨ ਕਉ ਭਉ ਤਿਨ ਨਾਹੀ ਭਉ ਮੁਚਿ ਭਉ ਨਿਭਵਿਆ॥
ਨਾਨਕ ਏਹੁ ਪਟੰਤਰਾ ਤਿਤੁ ਦੀਵਾਨ ਗਇਆ॥੧॥[7]

---

1. ਸ਼ੁੱਧ ਪਾਠ : ਹੋਇ ਮੁਸਲਿਮੁ ਦੀਨ ਮੁਹਾਣੈ ਮਰਣ ਜੀਵਣ ਕਾ ਭਰਮੁ ਚੁਕਾਵੈ॥
ਰਬ ਕੀ ਰਜਾਇ ਮੰਨੇ ਸਿਰ ਉਪਰਿ ਕਰਤਾ ਮੰਨੇ ਆਪੁ ਗਵਾਵੈ॥
ਤਉ ਨਾਨਕ ਸਰਬ ਜੀਆ ਮਿਹਰੰਮਤਿ ਹੋਇ ਤ ਮੁਸਲਮਾਣੁ ਕਹਾਵੈ॥੧॥
*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 141)*
2. ਬੀ40. : ਡ.ਹ-ਲ. : ਰਹਿਆ
3. ਪਾਠ, ਬੀ40. : ਭ.ਹ-ਲ., ਭ.ਹ-ਲ. ਦਾ : ਪ.ਹ-ਲ. : ਤਸਕੀਰ
4. ਬੀ40. : ਕਰ ਮੁਕਾ; ਭ.ਹ-ਲ. : ਕਰਿ ਮੁਕੇ
5. ਬੀ40. : ਡ.ਹ-ਲ. : ਭਲਾ ਫਕੀਰ
6. ਪਾਠ, ਬੀ40. : ਡ.ਹ-ਲ. ਦਾ : ਪ.ਹ-ਲ. : ਤਸਕੀਰ, (ਵਿਗੜਿਆ ਪਾਠ)
7. ਸ਼ੁੱਧ ਪਾਠ : ਜਿਨਾ ਭਉ ਤਿਨ੍ ਨਾਹਿ ਭਉ ਮੁਚੁ ਭਉ ਨਿਭਵਿਆਹ॥
ਨਾਨਕ ਏਹੁ ਪਟੰਤਰਾ ਤਿਤੁ ਦੀਬਾਣਿ ਗਇਆਹ॥੧॥
*(ਮਹਲਾ ੨, ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 788)*

ਹੋਰੁ ਸਲੋਕ ਬਾਬੇ ਬੋਲਿਆ॥

[1]ਮਿਹਰ ਮਸੀਤਿ ਸਿਦਕੁ ਮੁਸਲਾ ਹਕ ਹਲਾਲ ਕੁਰਾਣੁ॥
ਸਰਮ ਸੁੰਨਿਤਿ ਸੀਲ ਰੋਜਾ ਹੋਹੁ ਮੁਸਲਮਾਣੁ॥
ਕਰਣੀ ਕਾਬਾ ਸਚੁ ਪੀਰੁ ਕਲਮਾ ਕਰਮ ਨਿਵਾਜਿ॥
ਤਸਬੀ ਸਾ ਤਿਸੁ ਭਾਵਸੀ ਨਾਨਕੁ ਰਖੈ ਲਾਜਿ॥੧॥
ਹਕੁ ਪਰਾਇਆ ਨਾਨਕਾ ਉਸ ਸੂਅਰ ਉਸ ਗਾਇ॥
ਗੁਰ ਪੀਰ ਹਾਮਾ ਤਾ ਭਰੈ ਜਾ ਮੁਰਦਾਰੁ ਨਾ ਖਾਇ॥
ਗਲੀ ਭਿਸਤ ਨ ਜਾਈਐ ਛੁਟੈ ਸਚਿ ਕਮਾਇ॥
ਮਾਰਣਿ ਪਾਇ ਹਰਾਮ ਮੈ ਹੋਏ ਹਲਾਲ ਨਾ ਜਾਇ॥
ਨਾਨਕ ਗਲੀ ਕੂੜੀਆ ਕੂੜੋ ਪਲੈ ਪਾਇ॥੨॥
ਪੰਜਿ ਨਿਵਾਜਾ ਵਖਤ ਪੰਜਿ ਪੰਜਾ ਪੰਜੇ ਨਾਉ॥
ਪਹਿਲਾ ਸਚੁ ਹਲਾਲ ਦੁਇ ਤੀਜੈ ਖੈਰੁ ਖੁਦਾਇ॥
ਚਉਥੀ ਨੀਅਤ ਰਾਸਿ ਕਰਿ ਪੰਜਵੀ ਸਿਫਤਿ ਸਨਾਇ॥
ਕਰਣੀ ਕਲਮਾ ਆਖਿ ਕੈ ਤਾ ਮੁਸਲਮਾਣੁ ਸਦਾਇ॥
ਨਾਨਕ ਜੇਤੇ ਕੂੜਿਆਰ ਕੂੜੇ ਕੂੜੈ ਪਾਇ॥੩॥[1]

ਜਾ ਏਹ ਸਲੋਕ ਬਾਬੇ ਆਖਿਆ ਤਾ ਸੈਯਦਿ ਸੇਖਜਾਦੇ ਕਾਜੀ ਮੁਫਤੀ ਖਾਨ ਖਨੀਨਿ ਸਭ ਹੈਰਾਨ ਹੋਇ ਗਏ॥ ਖਾਨੁ ਬੋਲਿਆ ਕਾਜੀਆ ਮੁਫਤੀਆਂ ਨੇ ਆਖਿਓਸ ਨਾਨਕੁ ਹਕੁ ਕਉ ਪਹੁਤਾ ਹੈ॥ ਅਵਰੁ ਪੁਛਣਿ ਕੀ [ਤਕਸੀਰ][2] ਹੈ॥ ਜਿਤੁ ਵਲਿ ਬਾਬਾ ਨਦਰਿ ਕਰਿ ਦੇਖੈ ਲੋਕਾ ਵਲਿ ਸਭ ਲੋਕ ਬਾਬੇ ਵਲਿ ਸਲਾਮੁ ਕਰਨਿ॥ ਬਾਬਾ ਫੇਰ ਬੋਲਿਆ॥

[3]ਮਤੁ ਜਾਣਸੀ ਗਲੀ ਪਾਇਆਈ ਮੁਲਾਮਤ ਜਾਣਸੀ ਗਲੀ ਪਾਇਆ॥
ਮਾਲ ਕੇ ਮਾਣੇ ਰੁਪ ਕੀ ਸੋਭਾ ਇਤੁ ਬਿਧੀ ਜਨਮੁ ਗਵਾਇਆਈ॥[3]

ਨਿਵ ਕਰਿ ਖਾਨੁ ਆਨਿ ਪੈਰੀ ਪਇਆ॥ ਹਿੰਦੂ ਮੁਸਲਮਾਣੁ ਜੋ ਕੋਈ ਸੀ ਸਭ

---

1. ਸ਼ੁੱਧ ਪਾਠ : ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ॥
ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ॥
ਕਰਣੀ ਕਾਬਾ ਸਚੁ ਪੀਰੁ ਕਲਮਾ ਕਰਮ ਨਿਵਾਜ॥
ਤਸਬੀ ਸਾ ਤਿਸੁ ਭਾਵਸੀ ਨਾਨਕ ਰਖੈ ਲਾਜ॥੧॥
ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥
ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ॥
ਗਲੀ ਭਿਸਤਿ ਨ ਜਾਈਐ ਛੁਟੈ ਸਚੁ ਕਮਾਇ॥
ਮਾਰਣ ਪਾਹਿ ਹਰਾਮ ਮਹਿ ਹੋਇ ਹਲਾਲੁ ਨ ਜਾਇ॥
ਨਾਨਕ ਗਲੀ ਕੂੜੀਈ ਕੂੜੋ ਪਲੈ ਪਾਇ॥੨॥
ਪੰਜਿ ਨਿਵਾਜਾ ਵਖਤ ਪੰਜਿ ਪੰਜਾ ਪੰਜੇ ਨਾਉ॥
ਪਹਿਲਾ ਸਚੁ ਹਲਾਲ ਦੁਇ ਤੀਜਾ ਖੈਰ ਖੁਦਾਇ॥
ਚਉਥੀ ਨੀਅਤਿ ਰਾਸਿ ਮਨੁ ਪੰਜਵੀ ਸਿਫਤਿ ਸਨਾਇ॥
ਕਰਣੀ ਕਲਮਾ ਆਖਿ ਕੈ ਤਾ ਮੁਸਲਮਾਣੁ ਸਦਾਇ॥
ਨਾਨਕ ਜੇਤੇ ਕੂੜਿਆਰ ਕੂੜੈ ਕੂੜੀ ਪਾਇ॥੩॥ *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨੇ 140-41)*

2. ਪਾਠ, ਬੀ40.: ਡ.ਹ-ਲ. ਦਾ ; ਪ.ਹ-ਲ.: ਤਖਸੀਰ (ਵਿਗੜਿਆ ਪਾਠ)

3. ਸ਼ੁੱਧ ਪਾਠ : ਮਤੁ ਜਾਣ ਸਹਿ ਗਲੀ ਪਾਇਆ॥
ਮਾਲ ਕੈ ਮਾਣੈ ਰੂਪ ਕੀ ਸੋਭਾ ਇਤੁ ਬਿਧੀ ਜਨਮੁ ਗਵਾਇਆ॥
*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 24)*

ਕੋਈ ਲਗਾ ਖਾਨ ਨੂ[1] ਆਜਜੀ ਕਰਣਿ ਜੋ ਨਾਨਕ ਵਿਚਿ ਖੁਦਾਇ ਬੋਲਦਾ ਹੈ॥ ਤੂ ਨਾਨਕ ਕਉ ਰਾਖੁ॥ ਤਾ ਖਾਨਿ ਅਰਜਿ ਕੀਤੀ ਬਾਬੇ ਪਾਸਿ॥ ਨਾਨਕ ਜੀ ਰਾਜੁ ਭਾਗੁ ਪਾਤਿਸਾਹੀ ਹੁਕਮੁ ਸਭ ਤੇਰਾ ਹੈ॥ ਬਾਬੇ ਆਖਿਆ ਖਾਨਿ ਜੀ ਖੁਦਾਇ ਤੇਰਾ ਭਲਾ ਕਰੈਗਾ॥ ਹੁਣ ਅਸੀ ਟਿਕਣੋ ਰਹੇ॥ ਰਾਜੁ ਮਾਲੁ ਘਰ ਬਾਰ ਸਭ ਤੇਰਾ ਹੈ॥ ਅਸੀਂ ਸਭੁ ਤਿਆਗਿ ਚਲੇ॥

## [ਉਪਲ ਬਸਤੀ]

ਤਬ ਬਾਬਾ ਨਾਨਕੁ [2]ਉਜਾੜੇ ਉਜਾੜਿ[2] ਪੈ [ਚਲਿਆ][3]॥ ਅਉਝੜਿ ਅਉਝੜਿ ਚਲੈ ਰਾਹਿ ਪਵੈ ਨਾਹੀ॥ ਵਸਦੀ ਵੜੇ ਨਾਹੀ॥ ਮਰਦਾਨੈ ਨੂ ਜੇ ਕਦੇ ਭੁਖ ਲਗੈ ਤਾਂ ਬਾਬਾ ਆਖੇ ਮਰਦਾਨਿਆ ਭੁਖ ਲਗੀ ਹੀ॥ ਤਾਂ ਮਰਦਾਨਾ ਆਖੇ ਜੀ ਤੂ ਸਭ ਕਿਛੁ ਜਾਣਦਾ ਹੈ॥ ਤਾ ਬਾਬੇ ਆਖਿਆ ਮਰਦਾਨਿਆ॥

[3]ਜੀਉ ਮਿਹਰਬਾਨਿ[3]॥

ਮਰਦਾਨਿਆ ਸਿਧੋ ਹੀ ਵਸਦੀ ਜਾਹਿ॥ ਉਥੇ ਉਪਲਿ ਖਤ੍ਰੀ ਰਹਿੰਦੇ ਹੈਨਿ॥ ਤਿਸ ਦੇ ਘਰਿ ਜਾਇ ਖੜੋਇ ਚੁਪਾਤੇ॥ ਮਰਦਾਨਿਆਂ ਹਿੰਦੂ ਮੁਸਲਮਾਨਿ ਸਭ ਆਇ ਪੈਰੀ ਪਵਹਿਗੇ॥ ਵਿਛਾਵਣੇ ਵਿਛਾਵਹਿਗੇ॥ ਛਤ੍ਰੀ ਅੰਮ੍ਰਿਤ ਬਹੁਤਿ ਆਣਿ ਆਗੇ ਰਾਖਣਿਗੇ॥ ਕੋਈ ਰੁਪੈਯੇ ਆਣਿ ਰਖੈਗਾ॥ ਕੋਈ ਪਰਕਾਲੇ ਆਣਿ ਰਖਣਿਗੈ॥ ਕੋਈ ਪੁਛੈਗਾ ਭੀ ਨਾਹੀਂ ਜੋ ਤੂ ਕਿਥਉਂ ਆਇਆ ਹੈਂ॥ ਕਿਸ ਦਾ ਆਦਮੀ ਹੈਂ॥ ਜੋ ਕੋਈ ਆਇ ਮੁਹਿ ਲਗੈਗਾ ਸੋਈ ਆਖੈਗਾ ਜੋ ਮੈ ਆਪਣਾ ਸਰਵਸੁ ਆਣਿ ਅਰਪੀ ਤਾ ਭਲਾ ਹੋਵੈ॥ ਆਖਨਿਗੇ ਜੋ ਅਸੀ ਨਿਹਾਲੁ ਹੋਏ॥ ਅਸਾਨੋ ਇਹੁ ਦੀਦਾਰ ਹੋਇਆ॥ ਬਾਬੈ ਦੀ ਖੁਸੀ ਹੋਈ ਮਰਦਾਨੇ ਨੂ॥ ਮਰਦਾਨਿਆ ਤੁਧ ਨੂ ਸੰਸਾਰੁ ਵੇਖਦੋ ਹੀ ਨਿਹਾਲੁ ਹੋਵੈਗਾ॥

## [ਮਰਦਾਨੇ ਦੀ ਸੇਵਾ]

ਹਿਕ ਦਿਨਿ ਮਰਦਾਨੇ ਨੂ ਹੁਕਮ ਹੋਇਆ॥ ਮਰਦਾਨਿਆ ਤੂ ਜਾਹਿ ਤੇ ਵਸਤੀ॥

ਭਲਾ ਹੋਵੈ ਜੀ॥

ਮਰਦਾਨਾ ਗਿਆ॥ ਜਾਦਿਆ ਨਾਲਿ ਖਰੀ ਬਹੁਤ ਪੂਜਾ ਹੋਵਣ ਲਗੀ॥ ਸੰਸਾਰ ਸਭ ਆਣਿ ਪੈਰੀ ਪਇਆ॥ ਪੰਜੀਹੈ ਕਪੜੇ ਪੰਡਿ ਬੰਨਿ ਕਰਿ ਲੈ ਆਇਆ॥ ਬਾਬਾ ਹਸਦਾ ਹਸਦਾ ਨਿਲੇਟ ਹੋਇਆ॥ ਬਾਬੈ ਆਖਿਆ ਮਰਦਾਨਿਆ ਕਿਆ ਆਂਦਾ ਹੀ॥

ਜੀਉ ਪਾਤਿਸਾਹੁ ਤੇਰੇ ਨਾਵੈ ਦੀ ਪੂਜਾ ਹੋਈ॥ ਤੇਰਾ ਸਦਕਾ ਸਾਰਾ ਸੰਸਾਰੁ ਉਛਲ ਪਇਆ॥ ਸੇਵਾ ਨੂ ਉਠੀ ਖੜਾ ਹੋਆ॥ ਜੀਉ ਪਾਤਿਸਾਹ ਕਪੜੇ ਪੰਜੀਹੇ ਬਹੁਤ ਆਇ ਰੁਜੂ ਹੋਏ॥ ਮੈਂ ਆਖਿਆ ਜੋ ਵਸਤੁ ਸਭੁ ਬਾਬੇ ਪਾਸਿ ਲੈ ਜਾਈ॥

1. ਬੀ40. : ਕੂ; ਭ.ਹ-ਲ. : ਨੂ
2. ਬੀ40. : ਅਉਝੜਿ, ਭ.ਹ-ਲ. : ਉਜਾੜਿ]
3. ਪਾਠ, ਬੀ40, ਡ.ਹੁ-ਲ. ਭ.ਹ-ਲ. ਦਾ; ਪ.ਹ-ਲ. : ਪਵੈ (ਸਪੱਸ਼ਟ ਰੂਪ ਵਿਚ ਵਿਗੜਿਆ ਪਾਠ)
4. ਬੀ40. : ਮਰਦਾਨੇ ਆਖਿਆ ਜੀ ਪਾਤਸਾਹ; ਡ.ਹ-ਲ. : ਜੀ ਪਾਤਸਾਹ

ਮਰਦਾਨਿਆਂ ਆਂਦੋ ਭਲਾ ਕੀਤੋ ਪਰੁ ਏਹ ਵਸਤੁ ਅਸਾਡੇ ਕੰਮਿ ਨਾਹੀ॥ ਤਬਿ ਮਰਦਾਨੇ ਆਖਿਆ ਜੀਉ ਪਾਤਿਸਾਹ ਹੁਣ ਕਿ ਕਰੀ॥ ਬਾਬੇ ਆਖਿਆ ਸੁਟਿ ਘਤੁ॥ ਮਰਦਾਨੇ ਸਭ ਵਸਤੁ ਸੁਟਿ ਘਤੀ॥ ਉਥਹੁ ਰਵਿਦੇ ਰਹੇ॥

## [ਮਰਦਾਨਾ ਰਜਾਇਆ]

ਜਾਦੇ ਜਾਦੇ ਬਹੁਤ ਉਜਾੜਿ ਵਿਚ ਜਾਇ ਪਏ॥ ਆਦਮੀ ਕੋਈ ਮਿਲੈ ਨਾਹੀ॥ ਮਰਦਾਨੇ ਨੋ ਬਹੁਤੁ ਭੁਖਿ ਲਗੀ॥ ਮਰਦਾਨੇ ਆਖਿਆ॥ ਸੁਹਾਣੂ ਤੇਰੀ ਭਗਤਿ ਨੂ॥ ਅਸੀ ਤਾ ਡੂਮ ਸੇ॥ ਮੁਲਖ ਦੇ ਟੁਕਰਿ ਮੰਗ ਖਾਂਦੇ ਸੇ॥ ਉਥਹੁ ਭੀ ਗਏ॥ ਅਸੀਂ ਤਾਂ ਵਡੀ ਉਜਾੜਿ ਵਿਚਿ ਆਇ ਪਏ॥ ਖੁਦਾਇ ਕਢੇ ਤਾ ਨਿਕਲਹੰ॥ ਹੁਣੇ ਕੋਈ ਸੀਹੁ ਮਾਰਿ ਜਾਦਾ ਹੈ॥

ਤਾਂ ਬਾਬੇ ਆਖਿਆ ਮਰਦਾਨਿਆ ਤੇਰੇ ਨੇੜੇ ਕਛੁ ਆਵਦਾ ਨਾਹੀ॥ ਓਦਰ ਨਾਹੀ॥ ਆਖੇ ਜੀ ਕਿਆ ਓਦਰਾ ਨਾਹੀ॥ ਘਤ ਮਾਰਿਓ ਉਜਾੜਿ ਵਿਚਿ॥ ਤਾ ਬਾਬੇ ਆਖਿਆ ਮਰਦਾਨਿਆਂ ਅਸੀ ਉਜਾੜਿ ਵਿਚਿ ਨਾਹੀ ਅਸੀਂ ਵਸਦੀ ਵਿਚਿ ਅਸਾ॥ ਜਿਥੇ ਨਾਉ ਚਿਤਿ ਆਵਦਾ ਅਸੇ॥ ਓਥੇ ਬਾਬਾ ਬੋਲਿਆ ਸਬਦੁ॥ ਸਿਧ ਸਾਧਕ ਤੇਤੀਸਿ ਕਰੋੜੀ ਦੇਵਤੇ ਜੋਗੀ ਜਤੀ ਪੀਰ ਪੈਕੰਬਰਿ ਇਸ ਨਾਵੈ ਨੂ ਢੂਢਦੇ ਫਿਰਦੇ ਹੈਨਿ॥ ਤਬ ਬਾਬੇ ਸਬਦਿ ਬੋਲਿਆ॥

[1]ਦੇਵਤਿਆ ਦਰਸਨਿ ਕੈ ਤਾਈ ਦੂਖ ਭੂਖ ਤੀਰਥ ਕੀਏ॥
ਜੋਗੀ ਜਤੀ ਜੁਗਤਿ ਮੈ ਰਹਤੇ ਕਰਿ ਕਰਿ ਭਗਵੇ ਵੇਸ ਭਏ॥
ਤਉ ਕਾਰਨਿ ਸਾਹਿਬਾ ਰੰਗਿ ਰਤੇ ਦਰਵੇਸ ਭਏ॥
ਤੇਰੇ ਨਾਮ ਅਨੇਕਾ ਰੂਪ ਅਨੰਤਾ ਕਹੈ ਨ ਜਾਹੀ ਗੁਣ ਤੇਰੇ॥ਰਹਾਉ॥
ਘਰਿ ਦਰਿ ਮਹਲਾ ਹਸਤੀ ਘੋੜੇ ਛੋਡਿ ਵਿਲਾਇਤਿ ਦੇਸ ਗਏ॥
ਪੀਰ ਪੇਕੰਬਰਿ ਸਾਲਿਕ ਸਾਦਿਕ ਛੋਡੀ ਦੁਨੀਆ ਥਾਇ ਪਏ॥੨॥
ਰਸ ਕਸਿ ਸੁਆਦ ਸਹਿਜ ਸੁਖ ਛੋਡੇ ਕਾਪੜ ਛੋਡੇ ਚਮੜੇ ਲੀਏ॥
ਦੁਖੀਏ ਦਰਦਵੰਦ ਦਰਿ ਤੇਰੇ ਨਾਮਿ ਰਤੇ ਦਰਵੇਸ ਭਏ॥੩॥
ਲਖਰੀ ਚਮਰੀ ਖਲਰੀ ਖਪਰੀ ਸਿਖਾ ਸੂਤੁ ਧੋਤੀ ਕੀਨੀ॥
ਤੂੰ ਸਾਹਿਬੁ ਹਉ ਸਾਂਗੀ ਤੇਰਾ ਨਾਨਕ ਭਗਤਾ ਜਾਤਿ ਕੈਸੀ॥੪॥[1]

ਮਰਦਾਨੇ ਆਖਿਆ ਹਉ ਕਿਉਂ ਕਰਿ ਹੁਸੀਆਰੁ ਹੋਵਾ॥ ਹਉ ਮਰਦਾ ਹਾਂ॥ ਮੈ

---

1. ਸ਼ੁੱਧ ਪਾਠ : ਦੇਵਤਿਆ ਦਰਸਨ ਕੈ ਤਾਈ ਦੂਖ ਭੂਖ ਤੀਰਥ ਕੀਏ॥
ਜੋਗੀ ਜਤੀ ਜੁਗਤਿ ਮਹਿ ਰਹਤੇ ਕਰਿ ਕਰਿ ਭਗਵੇ ਭੇਖ ਭਏ॥੧॥
ਤਉ ਕਾਰਣਿ ਸਾਹਿਬਾ ਰੰਗਿ ਰਤੇ॥
ਤੇਰੇ ਨਾਮ ਅਨੇਕਾ ਰੂਪ ਅਨੰਤਾ ਕਹਣੁ ਨ ਜਾਹੀ ਤੇਰੇ ਗੁਣ ਕੇਤੇ॥੧॥ਰਹਾਉ॥
ਦਰ ਘਰ ਮਹਲਾ ਹਸਤੀ ਘੋੜੇ ਛੋਡਿ ਵਿਲਾਇਤਿ ਦੇਸ ਗਏ॥
ਪੀਰ ਪੇਕਾਂਬਰ ਸਾਲਿਕ ਸਾਦਿਕ ਛੋਡੀ ਦੁਨੀਆ ਥਾਇ ਪਏ॥੨॥
ਸਾਦ ਸਹਜ ਸੁਖ ਰਸ ਕਸ ਤਜੀਅਲੇ ਕਾਪੜ ਛੋਡੇ ਚਮੜ ਲੀਏ॥
ਦੁਖੀਏ ਦਰਦਵੰਦ ਦਰਿ ਤੇਰੈ ਨਾਮਿ ਰਤੇ ਦਰਵੇਸ ਭਏ॥੩॥
ਖਲੜੀ ਖਪਰੀ ਲਕੜੀ ਚਮੜੀ ਸਿਖਾ ਸੂਤੁ ਧੋਤੀ ਕੀਨ੍ਹੀ॥
ਤੂੰ ਸਾਹਿਬੁ ਹਉ ਸਾਂਗੀ ਤੇਰਾ ਪ੍ਰਣਵੈ ਨਾਨਕੁ ਜਾਤਿ ਕੈਸੀ॥੪॥
*(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ 358)*

ਬੀ ਟੁਰਣ ਦੀ ਗਲਿ ਰਹੀ ਹੈ॥ ਤਾ ਬਾਬੇ ਆਖਿਆ ਮਰਦਾਨਿਆ ਇਸ ਰੁਖੁ ਦੇ ਫਲ ਖਾਹਿ ਰਜਿ ਕਰਿ॥ ਜਿਤਨੇ ਤੂੰ ਖਾਹਿ ਸਕੈ ਤਿਤਨੇ ਤੂੰ ਖਾਹਿ॥ ਪਰੁ ਰਹਿੰਦੇ ਪਲੈ ਬੰਨੇ ਨਾਹੀਂ॥ ਤੂੰ ਜਾਣੇ॥ ਮਰਦਾਨੇ ਆਖਿਆ ਜੀ ਭਲਾ ਹੋਵੇ ਜੀ॥ ਮਰਦਾਨਾ ਲਗਾ ਖਾਣਿ[1] ਖਰੇ ਮਿਠੇ ਅੰਮ੍ਰਿਤ ਫਲ ਲਗੇ॥ ਫਲਾਂ ਕਾ ਰਸੁ ਮਿਠਾ ਆਇਓਸੁ॥ [2][ਤਾ ਆਖਿਓਸ][2] ਸਭ ਖਾਇ ਲਈ॥ ਫਿਰਿ ਹਥਿ ਆਵਨਿਗੇ ਕੇ ਨਾਹੀ॥ ਪਰੁ ਕਿਛੁ ਪਲੇ ਬੰਨ ਭੀ ਲਈ॥ ਫੇਰਿ ਕਿ ਜਾਪੇ ਹਥਿ ਆਵਨਿ ਕਿ ਨਾ ਆਵਨਿ॥ ਇਕ[3] ਜਾਇ ਮਰਦਾਨੇ ਨੂ ਭੂਖ ਲਗੀ ਕਢਿ ਕਰਿ ਲਗਾ ਖਾਵਣਿ॥ [ਜੋ][4] ਮੁਹਿ ਪਾਵਣਿ ਲਗਾ ਸੋ ਢਹਿ ਪਇਆ॥ ਬਾਬਾ ਵੇਖੈ ਤਾ ਮਰਦਾਨਾ ਪਿਛੈ ਢਹਿ ਪਇਆ॥ ਬਾਬੇ ਆਖਿਆ ਮਰਦਾਨਿਆ ਕਿ ਹੋਆ॥ ਜੀਓੁ ਪਾਤਿਸਾਹ ਤੁਹਿ ਜੋ ਆਖਿਆ ਸੀ ਜੋ ਫਲ ਖਾਇ ਲੈ ਪਲੈ ਬੰਨੇ ਨਾਹੀ ਸੋ ਮੈ ਮਿਠੇ ਲਗੇ ਖਾਧੇ ਭੀ ਅਤੇ ਪਲੇ ਬੰਨਿ ਭੀ ਲਏ॥ ਜਾ ਭੁਖ ਲਗੀ ਤਾ ਮੈ ਕਢਿ ਖਾਵਣ ਲਗਾ॥ ਤਾ ਮੇਰਾ ਬੁਰਾ ਹਾਲੁ [5]ਹੋਇ ਗਇਆ[5]॥

ਮਰਦਾਨਿਆ ਤੁਧੁ ਬੁਰਾ ਕੀਤਾ ਸੀ॥ ਏਹੁ ਬਿਖ ਫਲ ਸੇ॥ ਪਰ ਵਚਨਿ ਪਾਇ ਏਹ ਅੰਮ੍ਰਿਤ ਫਲ ਹੋਇ ਸੇ॥ ਤਦਿ[6] ਮਰਦਾਨੇ ਆਖਿਆ ਸੁਹਾਣੁ[7] ਤੇਰੀ ਭਗਤਿ ਨੂ ਤੇਰੀ ਕਮਾਈ ਨੂ॥ ਅਸੀਂ ਡੂਮਿ ਮੰਗਿ ਪਿਨਿ ਖਾਧਾ ਲੋੜਹਿ॥ ਤੂ ਅਤੀਤੁ ਮਹਾ ਪੁਰਖੁ ਖਾਹਿ ਭੀ ਨ ਖਾਹਿ ਭੀ॥ ਵਸਤੀ[8] ਵੜੈ ਭੀ ਨ ਵੜੇ ਭੀ॥ ਹਉ ਕਿਉਂ ਕਰਿ ਤੁਧੁ ਨਾਲਿ ਰਹਾਂ॥ ਅਸਾ ਨੂ ਵਿਦਾ ਕਰਿ ਜੀ॥

ਮਰਦਾਨਿਆਂ ਮੇਰੀ ਤੁਧੁ ਉਪਰਿ ਬਹੁਤੁ ਖੁਸੀ ਹੈ॥ ਤੂੰ ਕਿਉਂ ਵਿਦਾ ਮੰਗਦਾ ਹੈ॥ ਸੁਹਾਣੁ ਤੇਰੀ ਖੁਸੀ ਨੋ॥ ਪਰੁ ਮੇਰੀ ਵਿਦਾ ਕਰਿ ਜੀਓੁ॥ ਮੈ ਘਰਿ ਆਪਣੇ ਜਾਵਾ॥ [9][ਬਾਬੇ ਆਖਿਆ ਕਿਵੇਂ ਰਹੇ ਭੀ][9]॥

ਮਰਦਾਨੈ ਆਖਿਆ ਹਉ ਤਾ ਰਹਾਂ ਜੇ ਮੇਰੀ ਭੀ ਭੁਖ ਗਵਾਏ॥ ਜੋ ਤੇਰਾ [ਅਹਾਰ][10] ਹੈ ਸੋ ਮੇਰਾ ਭੀ ਕਰੇ ਤਾ ਤੇਰੇ ਨਾਲਿ ਰਹਾ॥ ਏਹੁ ਬਚਨੁ ਕਰੈ ਮੇਰੇ ਨਾਲਿ ਅਗੈ ਭੀ ਵਿਛੁੜੇ ਨਾਹੀ ਤਾ ਹਉ ਤੇਰੈ ਨਾਲ ਰਹਾ॥

ਤਾ ਗੁਰੂ ਬਾਬੇ ਆਖਿਆ ਮਰਦਾਨਿਆ ਤੂ ਨਿਹਾਲੁ ਹੋਆ ਦੀਨ ਦੁਨੀਆ ਭੀ॥ ਮਰਦਾਨਾ ਉਭਰਿ ਪੈਰੀਂ ਪਇਆ॥ ਬਾਬੇ ਇਤਨੀਆਂ ਵਸਤੂ ਦਿਤੀਆਂ॥ ਮਰਦਾਨੇ ਮਥਾ ਟੇਕਿਆ॥ [11]ਮਥਾ ਚਾਂਦਿਆਂ ਨਾਲਿ[11] ਅਗਮ ਨਿਗਮ ਦੀ ਸੋਝੀ ਹੋਈ॥ ਮਰਦਾਨਾ ਬਾਬੇ ਨਾਲਿ ਲਗਾ ਫਿਰਣਿ॥

---

1. ਬੀ40. : ਭ.ਹ-ਲ. : ਖਾਵਣ
2. ਪਾਠ, ਬੀ40. ਦਾ : ਪ.ਹ-ਲ. ਵਾਲੇ ਪਾਠ ਵਿਚ ਖੱਪਾ ਨਜ਼ਰ ਆਉਂਦਾ ਹੈ
3. ਬੀ40. : ਇਕਤ; ਭ.ਹ-ਲ. : ਇਕ ਥੇ
4. ਪਾਠ. ਬੀ40. : ਦਾ; ਪ.ਹ-ਲ. : ਸੋ (ਗਲਤ ਤੇ ਵਿਗੜਿਆ ਪਾਠ)
5. ਬੀ40. : ਭ.ਹ-ਲ. : ਹੋਇਆ
6. ਬੀ40. : ਭ.ਹ-ਲ. : ਤਾਂ
7. ਬੀ40. : ਭ.ਹ-ਲ. : ਸੁਭਾਨ
8. ਬੀ40. : ਭ.ਹ-ਲ. : ਵਸਦੀ
9. ਪਾਠ, ਬੀ40. : ਡ.ਹ-ਲ. ; ਭ.ਹ-ਲ. ਦਾ ; ਆ. ਸਾ. ਅਤੇ ਪੁਰਾਤਨ. ਅਨੁਸਾਰੀ
10. ਪਾਠ, ਬੀ40. : ਡ.ਹ-ਲ. ; ਭ.ਹ-ਲ. ਦਾ ; ਪ.ਹ-ਲ. : ਰਾਹ (ਲਿਖਾਰੀ ਦੀ ਭੁੱਲ, ਸੁਧਾਈ ਦਰਕਾਰ ਹੈ)
11. ਬੀ40. : ਟੇਕਦਿਆ ਸਾਥ

## [ਮਾਤਾ ਪਿਤਾ ਨਾਲ ਮੇਲ]

ਜਾਂ ਸੁਲਤਾਨਪੁਰੋ ਬਾਬਾ ਉਦਾਸੁ ਹੋਇਆ ਤਾ ਬਰਸੀ ਬਾਰੀ ਫਿਰਿ ਪੰਜਾਬ ਦੀ ਧਰਤੀ ਆਇਆ॥ ਪ੍ਰਿਥਮੈ ਤਲਵੰਡੀ ਰਾਇ ਭੋਏ ਭਟੀ ਦੀ ਆਇਆ॥ ਤਲਵੰਡੀਓ ਕੋਹਾ ਦੁਇ ਤੇ ਉਜਾੜਿ ਵਿਚਿ ਆਇ ਬੈਠਾ॥ ਇਕ ਘੜੀ ਰਹਿ ਕੈ ਮਰਦਾਨੈ ਅਰਦਾਸਿ ਕੀਤੀ॥ ਜੋ ਜੀ ਪਾਤਿਸਾਹ ਮੈਨੂ ਹੁਕਮ ਹੋਵੈ ਤਾ ਮੈ ਘਰਿ ਦੀ ਖਬਰਿ ਲੈ ਆਵਾ॥ ਦੇਖਾ ਅਸਾਡੇ ਆਦਮੀ ਰਹੇ ਹੈਨਿ ਕਿ ਮੋਏ ਹੈਨਿ॥ ਤਬ ਬਾਬਾ ਹਸਿਆ॥

ਹਸਿ ਕਰਿ ਆਖਿਓਸੁ ਮਰਦਾਨਿਆ ਤੇਰੇ ਆਦਮੀ ਮਰਹਿ[1] ਤਾ ਅਸੀ ਸੰਸਾਰਿ ਕਉ ਕਿਉਂ ਕਰਿ ਰਖਹਿਗੇ॥ ਪਰੁ ਤੇਰੇ ਆਤਮੈ ਆਵਦੀ ਹੈ ਤਾ ਤੂ ਜਾਹਿ ਮਿਲਿ ਆਉ॥ ਪਰੁ ਤੁਰਤੁ ਆਵਹਿ॥ ਅਤੇ ਕਾਲੂ ਦੇ ਘਰਿ ਭੀ ਜਾਵੈ॥ ਪਰ ਅਸਾਡਾ ਨਾਉਂ ਲਏ ਨਾਹੀ॥

ਤਬ ਮਰਦਾਨਾ ਪੈਰੀਂ ਪੈਇ ਕਰਿ ਤਲਵੰਡੀ ਆਇਆ॥ ਜਾਇ ਘਰਿ ਵੜਿਆ॥ ਬਹੁਤ ਲੋਕੁ ਜੁੜਿ ਗਇਆ॥ ਸਭ ਕੋ ਆਇ ਪੈਰੀ ਪਇਆ॥ ਸਭ ਆਖੇ ਜੋ ਮਰਦਾਨਾ ਡੂਮ ਹੈ ਪਰੁ ਸਦਿਕਾ ਬਾਬੇ ਨਾਨਕ ਦਾ ਹੈ॥ ਨਾਨਕ [2]ਦਾ ਸਾਇਆ ਸੰਸਾਰ ਤੇ ਵਧਿਆ[2] ਹੈ॥ ਜੋ ਆਉਦਾ ਹੈ ਸੋ ਪੈਰੀਂ ਪਉਦਾ ਹੈ॥

ਤਬ ਮਰਦਾਨੈ ਘਰੁ ਬਾਰੁ ਵੇਖ ਕਰਿ ਕਾਲੂ ਦੇ ਘਰਿ ਆਇ ਵੜਿਆ॥ ਵੇੜੇ ਵਿਚਿ ਆਇ ਬੈਠਾ॥ ਤਬ ਬਾਬੇ ਕੀ ਮਾਇ[3] ਉਠਿ ਕਰਿ ਗਲੇ ਨੂ ਆਇ ਚੰਮੜੀ[4]॥ ਲਗੀ ਬੈਰਾਗੁ ਕਰਣਿ॥ ਬੈਰਾਗੁ ਕਰਿ ਕੈ ਆਖਿਓਸੁ ਮਰਦਾਨਿਆਂ॥ ਕਿਥਾਊ ਨਾਨਕ ਦੀ ਖਬਰਿ ਦੇਹਿ॥

ਸਾਰੇ ਵੇੜੇ ਦੇ ਲੋਕ ਜੋੜਿ ਗਏ॥ ਸਭ ਲੋਕ ਪੁਛਣ ਲਗੈ॥ ਮਰਦਾਨੇ ਆਖਿਆ ਭਾਈ ਜੀ ਸੁਲਤਾਨਿਪੁਰ ਵਿਚਿ ਇਕਠੇ ਹੋਏ ਸੇ॥ ਫਿਰ ਪਿਛਲੀ ਖਬਰਿ ਮੈਨੂ ਨਾਹੀਂ॥

ਤਬ ਘੜੀ ਇਕੁ ਬਹਿ ਕਰਿ ਮਰਦਾਨਾ ਉਠਿ ਚਲਿਆ॥ ਤਬ ਬਾਬੇ ਦੀ ਮਾਤਾ ਆਖਿਆ ਮਰਦਾਨਾ ਜੋ ਤੁਰਤੁ ਵੇੜੇ ਵਿਚੋਂ ਉਠਿ ਗਇਆ[5] ਸੋ ਖਾਲੀ ਨਾਹੀਂ॥ ਤਾ ਮਾਤਾ ਤੁਰਤੁ ਉਠਿ ਖੜੀ ਹੋਈ॥ ਕੁਛ ਕਪੜੇ ਕੁਛ ਮਿਠਿਆਈ ਲੈ ਕਰਿ ਪਿਛਹੁ ਆਇ ਮਰਦਾਨੇ ਨੂ ਮਿਲੀ॥ ਆਖਿਓਸੁ ਮਰਦਾਨਿਆਂ ਮੈਨੂ ਨਾਨਕ ਮੇਲੁ॥ ਅਗੋ ਮਰਦਾਨਾ ਚੁਪ ਕਰਿ ਰਹਿਆ॥

ਓਥਹੁ ਜੋ ਚਲੈ ਤਾ [6]ਆਉਦੇ ਆਉਦੇ[6] ਕੋਹਾਂ ਦੁਹੁ ਤੇ ਆਏ॥ ਤਾ ਅਗੈ ਬਾਬਾ ਬੈਠਾ ਹੈ॥ ਤਬ ਬਾਬੇ ਡਿਠਾ ਜੋ ਮਾਤਾ ਤੇ ਮਰਦਾਨਾ ਆਏ॥ ਤਾ ਬਾਬਾ ਉਠ ਕਰਿ ਆਇ ਮਾਤਾ ਦੇ ਪੈਰੀ ਪਇਆ॥ ਮਾਤਾ ਲਗੀ ਬੈਰਾਗੁ ਕਰਣ॥ ਸਿਰੁ ਚੁਮਿਓਸੁ ਆਖਿਓਸੁ ਹਉ ਵਾਰੀ ਹਉ ਵਾਰੀ ਬੇਟਾ ਤੁਧੁ ਵਿਟਹੁ ਹਉ ਵਾਰੀ॥ ਤੇਰੇ ਨਾਉ

---

1. ਬੀ40. : ਭ.ਹ-ਲ. : ਮਰਹਿਗੇ
2. ਭ.ਹ-ਲ. : ਦੇ ਸਾਏ ਨਾਲ ਸੰਸਾਰ ਤੇ ਵਧਿ ਹੈ
3. ਬੀ40. : ਭ.ਹ-ਲ. : ਮਾਤਾ
4. ਬੀ40. : ਭ.ਹ-ਲ. : ਚੰਬੜੀ
5. ਭ.ਹ-ਲ. : ਚਲਿਆ
6. ਬੀ40. : ਭ.ਹ-ਲ. : ਆਵਦੇ ਆਵਦੇ

ਵਿਟਹੁ ਹਉ ਵਾਰੀ॥ ਤੇਰੇ ਦਰਸਨਿ ਵਿਟਹੁ ਹਉ ਵਾਰੀ॥ ਜਿਥੈ ਤੂੰ ਫਿਰਦਾ ਹੈ ਤਿਸ ਥਾਉਂ ਵਿਟਹੁ ਹਉ ਵਾਰੀ॥ ਤੁਧੁ ਮੈਨੂ ਬਹੁਤੁ ਨਿਹਾਲੁ ਕੀਤਾ॥ ਆਪਨਾ ਮੁਹੁ ਦਿਖਾਇਆ[1]॥

ਤਬ ਬਾਬਾ ਮਾਤਾ ਕਾ ਹੇਤੁ ਕਰਿ ਕੈ ਬਾਬਾ ਲਗਾ ਬੈਰਾਗੁ ਕਰਣ॥ ਫਿਰ ਬੈਰਾਗੁ ਕਰਿ ਕੈ ਕਹਿਉਸੁ॥ ਮਰਦਾਨਿਆਂ ਰਬਾਬੁ ਵਜਾਇ॥ ਮਰਦਾਨੇ ਰਬਾਬੁ ਵਜਾਇਆ॥ ਰਾਗ ਵਡਹੰਸ ਕੀਤਾ॥

ਬਾਬੇ ਸਬਦ ਉਠਾਇਆ॥

[2]ਅਮਲੀ ਅਮਲੁ ਨ ਅੰਬੜੈ ਵਾਰੀ ਮਛੀ ਨੀਰੁ ਨ ਹੋਇ॥
ਜੋ ਰਤੇ ਸਹਿ ਆਪਣੈ ਤਿਨ ਭਾਵੈ ਸਭੁ ਕੋਇ॥੧॥
ਹਉ ਵਾਰੀ ਵੰਞਾ ਖੰਨੀਐ ਵੰਞਾ ਤਉ ਸਾਹਿਬ ਕੈ ਨਾਵੈ॥ਰਹਾਉ॥
ਸਾਹਿਬੁ ਸਫਲਿਓ ਰੁਖੜਾ ਅੰਮ੍ਰਿਤੁ ਜਾਕਾ ਨਾਉ॥
ਜਿਨ ਪੀਆ ਤੇ ਤ੍ਰਿਪਤਿ ਭਏ ਹਉ ਤਿਨ ਕੁਰਬਾਣੈ ਜਾਉ॥੨॥
ਮੈਕੀ ਨਦਰਿ ਨ ਆਵਹੀ ਵਸਹਿ ਹਭੀਹਾਂ ਨਾਲਿ॥
ਤਿਖਾ ਤਿਹਾਇਆ ਕਿਉ ਲਹੈ ਜਿਉ ਸਰਿ ਭੀਤਰਿ ਪਾਲਿ॥੩॥
ਨਾਨਕੁ ਤੇਰਾ ਬਾਣੀਆ ਤੂ ਸਾਹਿਬੁ ਮੈ ਰਾਸਿ॥
ਮਨਿ ਤੇ ਧੋਖਾ ਤਾ ਲਹੈ ਜਾ ਸਿਫਤ ਕਰੀ ਅਰਦਾਸਿ॥੪॥੧॥[2]

ਮਾਤਾ ਜੀ ਮਿਠਾਈ ਕਪੜੇ ਅਗੇ ਰਾਖੈ॥ ਆਖਿਓਸ ਬਚਾ ਤੂ ਖਾਹਿ॥ ਬਾਬੇ ਆਖਿਆ ਮਾਤਾ ਜੀ ਹਉ ਰਜਾ[3] ਹਾਂ॥ ਤਾ ਮਾਤਾ ਆਖਿਆ ਬਚਾ ਤੂੰ ਕਿਤੁ ਖਾਧੈ ਰਜਾ[2] ਹੈਂ॥ ਬਾਬੇ ਆਖਿਆ ਮਰਦਾਨਿਆ ਸਿਰੀ ਰਾਗ ਵਜਾਇ॥ ਰਬਾਬੁ ਵਿਚਿ ਮਰਦਾਨੇ ਸਿਰੀ ਰਾਗੁ ਕੀਤਾ॥ ਬਾਬੇ ਸਬਦੁ ਬੋਲਿਆ॥

[4]ਸਭ ਰਸਿ ਮਿਠੇ ਮੰਨਿਐ ਸੁਣਿਆ ਸਲੋਣੇ॥
ਖਟ ਤੁਰਸੀ ਮੁਖ ਬੋਲਣਾ ਮਾਰਣਿ ਨਾਦਿ ਕੀਏ॥
ਛਤ੍ਰੀ ਅੰਮ੍ਰਿਤ ਭਾਉ ਏਕੁ ਜਾਕਉ ਨਦਰਿ ਕਰੇਇ॥੧॥[4]

---

1. ਬੀ40. : ਦਿਖਾਲਿਆ
2. ਸ਼ੁੱਧ ਪਾਠ : ਅਮਲੀ ਅਮਲੁ ਨ ਅੰਬੜੈ ਮਛੀ ਨੀਰੁ ਨ ਹੋਇ॥
ਜੋ ਰਤੇ ਸਹਿ ਆਪਣੈ ਤਿਨ ਭਾਵੈ ਸਭੁ ਕੋਇ॥੧॥
ਹਉ ਵਾਰੀ ਵੰਞਾ ਖੰਨੀਐ ਵੰਞਾ ਤਉ ਸਾਹਿਬ ਕੇ ਨਾਵੈ॥੧॥ਰਹਾਉ॥
ਸਾਹਿਬੁ ਸਫਲਿਓ ਰੁਖੜਾ ਅੰਮ੍ਰਿਤੁ ਜਾ ਕਾ ਨਾਉ॥
ਜਿਨ ਪੀਆ ਤੇ ਤ੍ਰਿਪਤ ਭਏ ਹਉ ਤਿਨ ਬਲਿਹਾਰੈ ਜਾਉ॥੨॥
ਮੈ ਕੀ ਨਦਰਿ ਨ ਆਵਹੀ ਵਸਹਿ ਹਭੀਆਂ ਨਾਲਿ॥
ਤਿਖਾ ਤਿਹਾਇਆ ਕਿਉ ਲਹੈ ਜਾ ਸਰ ਭੀਤਰਿ ਪਾਲਿ॥੩॥
ਨਾਨਕੁ ਤੇਰਾ ਬਾਣੀਆ ਤੂ ਸਾਹਿਬੁ ਮੈ ਰਾਸਿ॥
ਮਨ ਤੇ ਧੋਖਾ ਤਾ ਲਹੈ ਜਾ ਸਿਫਤਿ ਕਰੀ ਅਰਦਾਸਿ॥੪॥੧॥
*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 557)*
3. ਬੀ40. : ਭ.ਹ-ਲ. : ਰਜਿਆ
4. ਸ਼ੁੱਧ ਪਾਠ : ਸਭਿ ਰਸ ਮਿਠੇ ਮੰਨਿਐ ਸੁਣਿਐ ਸਾਲੋਣੇ॥
ਖਟ ਤੁਰਸੀ ਮੁਖਿ ਬੋਲਣਾ ਮਾਰਣ ਨਾਦ ਕੀਏ॥
ਛਤੀਹ ਅੰਮ੍ਰਿਤ ਭਾਉ ਏਕੁ ਜਾ ਕਉ ਨਦਰਿ ਕਰੇਇ॥੧॥
*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 16)*

[1]ਮਾਤਾ ਹੋਰੁ ਖਾਣਾ ਖੁਸੀ ਖੁਆਰੁ॥
ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥ਰਹਾਉ॥[1]

ਤਾ ਫੇਰਿ ਮਾਤਾ ਆਖਿਆ ਇਹੁ ਖਿਲਕਾ ਗਲਹੁ ਲਾਹਿ॥ ਨਵੇ ਕਪੜੇ ਪਹਿਰੁ॥ ਤਬ ਬਾਬੇ ਦੂਜੀ ਪਉੜੀ ਕੀਤੀ॥

[2]ਪੈਨਣ ਰਤਾ ਮਨ ਰਤਾ ਸੁਪੇਦੀ ਸਤਿ ਦਾਨੁ॥
ਨੀਲੀ ਸਾਹੀ ਕਦਿਕੀ ਕਰਣੀ ਪਹਿਰਣੁ ਪਹਿਰਿ ਸਿਆਣੁ॥
ਕਮਰਬੰਦੁ ਸੰਤੋਖ ਕਾ ਧਨੁ ਜੋਬਨੁ ਤੇਰਾ ਨਾਉ॥੨॥
ਮਾਤਾ ਹੋਰੁ ਪੈਨਣੁ ਖੁਸੀ ਖੁਆਰੁ॥
ਜਿਤੁ ਪੈਨਣ ਤਨੁ ਪੀੜੀਐ ਮਨਿ ਮਹਿ ਚਲਹਿ ਵਿਕਾਰ॥ਰਹਾਉ॥[2]

[3][ਕਾਲੂ ਨੂ ਖਬਰ ਹੋਈ][3]। ਕਾਲੂ ਘੋੜੀ ਚੜਿ ਕੈ[4] ਆਇਆ॥ ਬਾਬਾ [5]ਆਇ ਪੈਰੀ ਪਇਆ[5]॥ ਨਮਸਿਕਾਰ ਕੀਤੁਸੁ॥ ਤਾ ਕਾਲੂ ਲਗਾ ਬੈਰਾਗੁ ਕਰਣਿ॥ [ਕਹਿਉਸੁ][6] ਨਾਨਕ ਤੂ ਘੋੜੀ ਚੜਿ ਕੈ[7] ਘਰਿ ਚਲੁ॥ ਤਬ ਬਾਬੇ ਕਹਿਆ॥ ਪਿਤਾ ਜੀ ਘੋੜੇ ਮੇਰੇ ਕੰਮਿ ਨਾਹੀਂ ਆਂਵਦੇ॥ ਤਾ ਬਾਬੇ ਤੀਜੀ ਪਉੜੀ ਆਖੀ॥

[8]ਘੋੜੇ ਪਾਖਰ ਸੋਨੇ ਸਾਖਤਿ ਬੂਝਣਿ ਤੇਰੀ ਵਾਟਿ॥
ਤਰਗਸਿ ਤੀਰ ਕਮਾਣ ਸਾਂਗ ਤੇਗ ਬੰਦ ਗੁਣਿ ਧਾਤੁ॥
ਵਾਜਾ ਨੇਜਾ ਪਤਿ ਸਿਉ ਪਰਗਟਿ ਕਰਮੁ ਤੇਰਾ ਮੇਰੀ ਜਾਤਿ॥੩॥
ਬਾਬਾ ਹੋਰੁ ਚੜਨਾ ਖੁਸੀ ਖੁਆਰੁ॥
ਜਿਤੁ ਚੜਿਐ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥ਰਹਾਉ॥[8]

ਤਬ ਕਾਲੂ ਕਹਿਆ ਬਚਾ ਇਕ ਵਾਰੀ ਤੂੰ ਘਰਿ ਚਲੁ॥ ਅਸਾ ਨਵੇਂ ਘਰਿ ਪਾਏ

---

1. ਸ਼ੁੱਧ ਪਾਠ : ਬਾਬਾ ਹੋਰੁ ਖਾਣਾ ਖੁਸੀ ਖੁਆਰੁ॥
ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥੧॥ਰਹਾਉ॥
*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 16)*

2. ਸ਼ੁੱਧ ਪਾਠ : ਰਤਾ ਪੈਨਣੁ ਮਨੁ ਰਤਾ ਸੁਪੇਦੀ ਸਤੁ ਦਾਨੁ॥
ਨੀਲੀ ਸਿਆਹੀ ਕਦਾ ਕਰਣੀ ਪਹਿਰਣੁ ਪੈਰ ਧਿਆਨੁ॥
ਕਮਰਬੰਦੁ ਸੰਤੋਖ ਕਾ ਧਨੁ ਜੋਬਨੁ ਤੇਰਾ ਨਾਮੁ॥੨॥
ਬਾਬਾ ਹੋਰੁ ਪੈਨਣੁ ਖੁਸੀ ਖੁਆਰੁ॥
ਜਿਤੁ ਪੈਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥੧॥ਰਹਾਉ॥
*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 16)*

3. ਪਾਠ, ਬੀ40. : ਭ.ਹ-ਲ. ਦਾ
4. ਬੀ40. : ਕਰਿ
5. ਬੀ40. : ਨਾਨਕ ਪੈਰੀ ਆਇ ਪਇਆ
6. ਪਾਠ, ਬੀ40. : ਭ.ਹ-ਲ. ਦਾ ; ਪ.ਹ-ਲ. : ਕਹਿਸ (ਲਿਖਾਈ ਦੀ ਗ਼ਲਤੀ ਹੈ)
7. ਬੀ40. : ਕਰਿ
8. ਸ਼ੁੱਧ ਪਾਠ : ਘੋੜੇ ਪਾਖਰ ਸੁਇਨੇ ਸਾਖਤਿ ਬੂਝਣੁ ਤੇਰੀ ਵਾਟ॥
ਤਰਕਸ ਤੀਰ ਕਮਾਣ ਸਾਂਗ ਤੇਗਬੰਦ ਗੁਣ ਧਾਤੁ॥
ਵਾਜਾ ਨੇਜਾ ਪਤਿ ਸਿਉ ਪਰਗਟੁ ਕਰਮੁ ਤੇਰਾ ਮੇਰੀ ਜਾਤਿ॥੩॥
ਬਾਬਾ ਹੋਰੁ ਚੜਣਾ ਖੁਸੀ ਖੁਆਰੁ॥
ਜਿਤੁ ਚੜਿਐ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥੧॥ਰਹਾਉ॥
*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 16)*

ਹੈਨਿ॥ ਤੂੰ ਵੇਖੁ ਚਿਰਾ ਪਿਛਹੁ ਆਇਆ ਹੈਂ॥ ਤੇਰਾ ਪਰਿਵਾਰੁ ਹੈ ਤੂੰ ਮਿਲੁ ਗਿਲੁ॥ ਬਹੁ ਉਠੀ ਕੋਈ ਦਿਹਾੜਾ ਰਹੁ॥ ਅਸਾਇਸ ਕਰ॥ ਤੇਰੀ ਖੁਸੀ ਹੋਸੀ ਤਾ ਫੇਰਿ ਜਾਈ॥ ਬਾਬੇ ਚਉਥੀ ਪਉੜੀ ਆਖੀ॥

> [1]ਘਰਿ ਮੰਦਰ ਖੁਸੀਆ ਨਾਮ ਕੀ ਨਦਰਿ ਤੇਰੀ ਪਰਿਵਾਰੁ॥
> ਹੁਕਮੁ ਸੋਈ ਤੁਧੁ ਭਾਵਸੀ ਹੋਰੁ ਆਖਣੁ ਬਹੁਤੁ ਅਪਾਰੁ॥
> ਨਾਨਕ ਸਚਾ ਪਾਤਿਸਾਹੁ ਪੂਛਿ ਨ ਕਰੇ ਵੀਚਾਰੁ॥੪॥
> ਬਾਬਾ ਹੋਰੁ ਸਵਣਾ ਖੁਸੀ ਖੁਆਰੁ॥
> ਜਿਤੁ ਸੁਤੇ ਤਨੁ ਪੀੜੀਐ ਮਨ ਮਹਿ ਚਲਨਿ ਵਿਕਾਰ॥੧॥ਰਹਾਉ॥੪॥[1]

ਤਾ ਬਾਬੇ ਕਹਿਆ ਮਾਤਾ ਜੀ ਅਸੀਂ ਜੋ ਆਏ ਅਸਾ [2][ਕਹਿਆ ਥਾ][2] ਜੋ ਤੁਸਾ ਪਾਸ ਆਵਹੰਗੇ॥ ਪਰੁ ਤੁਸੀਂ ਹੁਣਿ ਆਗਿਆ ਮੰਨਿ ਲੇਹੁ॥ ਅਸਾਡਾ ਆਤਮਾ ਅਜੇ ਉਦਾਸੁ ਹੈ॥

ਤਾ ਮਾਤਾ ਆਖਿਆ ਬੇਟਾ ਮੇਰਾ ਮਨਿ ਕਿਉ ਕਰਿ ਸੰਤੋਖ ਆਵੈ॥ ਤੂੰ ਬਰਸੀ ਬਾਰੀ ਉਦਾਸੀ ਕਰਿ ਕੈ ਆਇਆ ਹੈ॥ ਅਤੇ ਭੀ ਘਰਿ ਨਾਹੀ ਚਲਦਾ ਮੇਰਾ ਮਨੁ ਕਿਉ ਕਰਿ ਸੰਤੋਖੀਏ॥ ਤਾ ਬਾਬੇ ਕਹਿਆ ਮਾਤਾ ਜੀ ਮੇਰੇ ਵਚਨਿ ਕਰਿ ਤੁਸਾ ਨੂ ਸੰਤੋਖ ਆਵੈਗਾ॥ ਤਬ ਮਾਤਾ ਚੁਪ ਕਰਿ ਰਹੀ॥

ਤਬ ਬਾਬਾ ਜੀ ਉਥੋ ਚਲਿਆ॥

## [ਸੇਖ ਬਿਰਾਹਮ ਨਾਲ ਵਾਰਤਾ]

ਤਬ ਬਾਬਾ ਜੀ ਉਥੋ ਚਲਿਆ॥ ਰਾਵੀ ਚਨਾਉ ਦੇਖਿ ਕਰਿ ਉਜਾੜਿ ਉਜਾੜਿ [3][ਵਿਚਿਦੋ ਪਟਣ][3] ਦੇਸਿ [ਵਲਿ][4] ਆਇ ਨਿਕਲਿਆ॥ ਪਟਣ[5] ਤੇ ਕੋਹਿ ਤਿੰਨਿ ਉਜਾੜਿ ਵਿਚਿ ਆਇ ਬੈਠਾ॥ ਮਰਦਾਨਾ ਭੀ ਨਾਲੇ ਸਾ॥

ਪਟਣ[5] ਕਾ ਪੀਰੁ ਸੇਖ ਫਰੀਦੁ ਥਾ॥ ਤਿਸ ਦੇ ਥਾਨਿ ਤੇ ਸੇਖੁ ਬਿਰਾਹਮੁ ਥਾ॥ ਉਸ ਕਾ ਇਕੁ ਮੁਰੀਦੁ ਸੁਬਹਿ ਕੇ ਵੇਲੇ ਲਕੜੀਆਂ ਚੁਣਨਿ ਗਇਆ ਥਾ॥ ਤਿਸ ਕਾ

---

1. ਸ਼ੁੱਧ ਪਾਠ : ਘਰ ਮੰਦਰ ਖੁਸੀ ਨਾਮ ਕੀ ਨਦਰਿ ਤੇਰੀ ਪਰਵਾਰੁ॥
   ਹੁਕਮੁ ਸੋਈ ਤੁਧੁ ਭਾਵਸੀ ਹੋਰੁ ਆਖਣੁ ਬਹੁਤੁ ਅਪਾਰੁ॥
   ਨਾਨਕ ਸਚਾ ਪਾਤਿਸਾਹੁ ਪੂਛਿ ਨ ਕਰੇ ਬੀਚਾਰੁ॥੭॥
   ਬਾਬਾ ਹੋਰੁ ਸਉਣਾ ਖੁਸੀ ਖੁਆਰੁ॥
   ਜਿਤੁ ਸੁਤੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥੧॥ਰਹਾਉ॥੪॥੭॥
   *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨੇ 16-17)*
2. ਇਹ ਸੋਧ ਬੰਨੋ ਟਕਸਾਲ ਖਾਰਾ-ਮਾਂਗਟ ਰਾਹੀਂ ਵਿਕਸਤ 'ਹਾਫਜ਼ਾਬਾਦੀ ਸਾਖਾ' ਦੀ ਹੈ। ਉਥੋਂ ਦੇ ਲਿਖਾਰੀਆਂ ਕੋਲ 'ਪੁਰਾਤਨ' ਅਤੇ 'ਸਾਖੀ ਮਹਲੁ ਪਹਿਲੇ ਕੀ' ਦੇ ਪਹਿਲੀਆਂ ਵਿਚ ਹੋਏ ਭਰੋਸੇਯੋਗ ਉਤਾਰੇ ਸਨ। ਪ੍ਰਕਰਨ ਅਨੁਸਾਰ ਤੇ ਸਹੀ ਹੋਣ ਕਰਕੇ ਮੰਨਣਯੋਗ ਹੈ
3. ਭ.ਹ-ਲ. : ਵਿਚਦੋ ਪਠਾਣਾ; ਪ.ਹ-ਲ. : ਵਿਚਿ ਪਟਣੇ
4. ਭ.ਹ-ਲ., ਪ.ਹ-ਲ. : ਵਾਧਿ; ਪੁਰਾਤਨ. : ਵਿਚਿ (ਵਾਧਿ ਸ਼ਾਇਦ ਵਲਿ ਦਾ ਵਿਗੜਿਆ ਰੂਪ ਹੈ, ਇਸ ਪ੍ਰੇਰਤ ਅਨੁਮਾਨ ਅਨੁਸਾਰ 'ਵਲਿ' ਸੋਧ ਅਪਣਾਈ ਗਈ ਹੈ ਜੋ ਪ੍ਰਕਰਨ ਦੇ ਮੁਜਬ ਹੈ)
5. ਭ.ਹ-ਲ. : ਪਠਾਣਾ; ਪ.ਹ-ਲ. : ਪਟਣੇ

ਨਾਮੁ ਸੇਖੁ ਕਮਾਲੁ ਥਾ॥ ਭਲਾ ਫਕੀਰ ਥਾ॥ ਖੁਦਾਇ ਦਾ ਖਬਰਦਾਰੁ ਥਾ॥ ਪੀਰ ਕੇ [ਮਤਬਖ][1] ਖਾਨੇ ਕੀਆਂ ਲਕੜੀਆਂ ਚੁਣਨਿ ਗਇਆ ਥਾ॥

ਅਗੇ ਬਾਬਾ ਤੇ ਮਰਦਾਨਾ ਬੈਠੇ ਥੇ॥ ਮਰਦਾਨੇ ਰਬਾਬੁ ਵਜਾਇਆ॥ ਸਬਦੁ ਗਾਵਣਿ ਲਗਾ॥ ਪਹਿਲੋ ਸਲੋਕੁ ਆਖਿਓਸੁ ਰਾਗੁ ਆਸਾ ਵਿਚੋ॥

[2]ਆਪੇ ਪਟੀ ਕਲਮ ਆਪਿ ਉਪਰਿ ਲੇਖੁ ਭੀ ਤੂੰ॥
ਏਕੋ ਸਿਮਰੋ ਨਾਨਕਾ ਦੂਜਾ ਕਾਹੇ ਕੂ॥੧॥[2]

ਏਹੁ ਸਲੋਕੁ ਕਮਾਲਿ ਸੁਣਿਆ॥ ਤਾ ਲਕੜੀਆਂ ਛਡਿ ਕੈ ਆਇ ਗਇਆ॥ ਸਿਰ ਨਿਵਾਇ ਕਰਿ ਬਾਬੇ ਨੂ ਬੈਠਾ॥ ਕਮਾਲ ਅਰਜੁ ਕੀਤੀ॥ ਏ ਪੀਰ ਜੀ ਸਲਾਮਤਿ॥ ਏਹ ਬੈਤ ਫਿਰਿ ਸੁਣਾਈਐ॥ ਤਾ ਮਰਦਾਨੈ ਨੂ [3]ਬਾਬੇ ਆਖਿਆ[3] ਮਰਦਾਨਿਆ ਸਲੋਕੁ ਫੇਰਿ ਆਖੁ॥ ਮਰਦਾਨੇ ਸਲੋਕੁ ਫੇਰਿ ਆਖਿਆ॥ ਕਮਾਲਿ ਸਿਖ ਲੈਇਆ॥ [4][ਕੁਛ ਲਕੜੀਆ ਚੁਣੀਆ ਥੀਆਂ][4] ਸੋਈ ਘਿਨਿ ਕੈ ਸਲਾਮੁ ਕਰਿ ਕੈ ਘਰਿ ਆਇਆ॥ ਲਕੜੀਆਂ ਸੁਟਿ ਕਰਿ ਜਾਇ ਆਪਣੇ ਪੀਰ ਕਉ ਸਲਾਮੁ ਕੀਤੋਸੁ॥ ਪੀਰ ਜੀ ਸਲਾਮਤਿ ਮੈਨੂ ਜੋ ਹਿਕੁ ਖੁਦਾਇ ਦਾ ਪਿਆਰਾ ਮਿਲਿਆ ਹੈ॥ ਪੀਰੁ ਕਹਿਆ ਕਮਾਲਿ ਕਿਥੇ ਮਿਲਿਓ॥ ਕਮਾਲਿ ਆਖਿਆ ਪੀਰ ਜੀ ਮੈਂ ਲਕੜੀਆਂ ਚੁਣਨਿ ਗਇਆ ਥਾ॥ ਅਗੋ ਓਹੁ ਉਜਾੜਿ ਵਿਚਿ ਬੈਠਾ ਥਾ॥ ਨਾਲੇ ਇਕੁ ਰਬਾਬੀ ਥਾ॥ ਅਰੁ ਨਾਨਕੁ ਨਾਉ ਹੈਸੁ॥ ਆਪਣੇ ਬੈਤਿ ਆਖਦਾ ਹੈ॥ [5][ਪੀਰੁ ਕਹਿਆ ਬਚਾ ਕੋਈ ਬੈਤ ਤੁਹਿ ਭੀ ਸਿਖਿਆ][5] ਤਾ ਕਮਾਲ ਆਖਿਆ ਪੀਰ ਜੀ ਇਕੁ ਬੈਤੁ ਮੈਨੂ ਭੀ ਹਾਸਲੁ ਥੀਆ॥ ਤਾ ਪੀਰ ਆਖਿਆ॥ [ਅਲਾਇ][6] ਡੇਖਾਂ ਕੇਹਾ ਹੈ॥

ਤਾਂ ਕਮਾਲ ਆਖਿਆ। ਪੀਰ ਜੀ ਉਹੁ ਆਖਦਾ ਹੈ॥

ਆਪੇ ਪਟੀ ਕਲਮ ਆਪਿ ਉਪਰਿ ਲੇਖੁ ਭਿ ਤੂੰ॥
ਏਕੋ ਕਹੀਐ ਨਾਨਕਾ ਦੂਜਾ ਕਾਹੈ ਕੂੰ॥੧॥

ਤਾ ਪੀਰ ਕਹਿਆ ਕਿਛੁ ਸਮਝਿਓ ਇਸ ਦਾ ਬਿਆਨੁ॥ ਕਮਾਲਿ ਆਖਿਆ ਪੀਰ ਜੀ ਤੈਨੂ ਸਭ ਰੋਸ਼ਨੁ ਹੈ॥ ਤਾ ਪੀਰ ਕਹਿਆ ਬਚਾ ਜਿਸ ਦਾ ਆਖਿਆ[7] ਇਹੁ ਬੈਤੁ ਹੈ ਤਿਸ ਦਾ ਦੀਦਾਰੁ ਕੀਤਾ ਲੋੜੀਏ॥ ਓਹੁ ਕੋਈ ਖੁਦਾਇ ਦਾ ਪਿਆਰਾ ਹੈ॥ ਉਸ ਪਾਸ ਮੈਨੂ ਲੇ ਚਲੁ॥ ਉਸਿ ਨਾਲਿ ਖੁਦਾਇ ਦੀਆ ਗਲਾ ਕਰੀਹੇ[8]॥ ਤਬ ਸੇਖੁ ਬਿਰਾਹਮੁ ਸੁਖਵਾਸਣਿ ਅਸਵਾਰ ਹੋਇ ਚਲਿਆ॥ ਕਮਾਲੁ ਨੂ ਅਗੋ[9] ਕੀਤਸੁ॥

---

1. (ਫ਼.) ਅਰਥਾਤ ਰਸੋਈ : ਅਣਜਾਣ ਉਤਾਰਕਾਂ ਨੇ ਇਸ ਨੂੰ 'ਮੁਦਬਕ' (ਪ.ਹ-ਲ.), ਮੁਦਬਰ (ਪੁਰਾਤਨ.), ਮੋਦੀਖਾਨਾ (ਬੀ40.) ਵਿਚ ਬਦਲ ਦਿੱਤਾ
2. ਸ਼ੁੱਧ ਪਾਠ : ਆਪੇ ਪਟੀ ਕਲਮ ਆਪਿ ਉਪਰਿ ਲੇਖੁ ਭਿ ਤੂੰ॥
   ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ॥੨॥ *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 1291)*
3. ਬੀ40. : ਭ.ਹ-ਲ. : ਹੁਕਮ ਹੋਇਆ
4. ਪਾਠ, ਬੀ40. : ਭ.ਹ-ਲ. ਅਤੇ ਪੁਰਾਤਨ. ਦਾ : ਪਾਠ ਵਿਚ ਖੱਪਾ ਦਿਸਦਾ ਹੈ
5. ਪਾਠ, ਬੀ40. : ਡ.ਹ-ਲ., ਭ.ਹ-ਲ. ਅਤੇ ਪੁਰਾਤਨ. ਦਾ
6. ਪਾਠ, ਬੀ40. : ਭ.ਹ-ਲ. : ਅਤੇ ਪੁਰਾਤਨ. ਦਾ : ਪ.ਹ-ਲ. : ਸੁਣਾਇ
7. ਬੀ40. : ਡ.ਹ-ਲ. : ਕਹਿਆ
8. ਬੀ40. : ਕਰਾਂਹੇ, ਡ.ਹ-ਲ. : ਕਰੀਹਾ
9. ਬੀ40. : ਨਾਲਿ

[1]ਆਉਦਾ ਆਉਦਾ[1] ਕੋਹਾ ਤ੍ਰਿਹੰ ਉਪਰਿ ਆਇਆ॥ ਤਾ ਅਗੈ ਬਾਬਾ ਬੈਠਾ ਹੈ॥ ਸੇਖਿ ਬਿਰਾਹਮੁ ਜਾਇ ਖੜੋਇਆ[2]॥ ਆਖਿਓਸੁ ਨਾਨਕ ਸਲਾਮਾਲੇਕ॥

ਬਾਬੇ ਕਹਿਆ ਅੱਲੇਕਮ ਸਲਾਮ॥ ਬਾਬੇ ਕਹਿਆ ਪੀਰ ਜੀਉ ਆਈਐ॥ ਖੁਦਾਇ ਅਸਾਨੂ ਮਿਹਰਵਾਨੁ ਹੋਇਆ ਹੈ॥ ਜੋ ਤੁਸਾਡਾ ਦੀਦਾਰ ਹੋਇਆ॥

ਤਬ ਦੋਨੋ ਦਸਤਪੋਸੀ[3] ਕਰਿ ਕੈ ਬਹਿ ਗਏ॥ ਤਬ ਸੇਖ ਬਿਰਾਹਮੁ ਪੁਛਣਾ ਕੀਤਾ॥ ਜੋ ਨਾਨਕ ਤੇਰਾ ਬੈਤੁ ਸੁਣਿ ਕਰਿ ਕੈ ਹੈਰਾਨੁ ਹੋਏ ਹਾਂ॥ ਅਸਾ ਆਖਿਆ ਜਿਸੁ ਏਹੁ ਬੈਤੁ ਆਖਿਆ ਹੈ ਤਿਸ ਦਾ ਦੀਦਾਰੁ ਦਿਖਾਹੇ॥ ਤਬ ਬਾਬੇ ਕਹਿਆ ਜੀ ਅਸਾ ਨੋ ਨਿਵਾਜਿਸ ਹੋਈ॥ ਤੁਸਾਡਾ ਦੀਦਾਰ ਪਾਇਆ॥

ਤਬ ਸੇਖ ਬਿਰਾਹਮ ਕਹਿਆ ਨਾਨਕ ਜੀ ਇਸੁ ਬੈਤਿ ਦਾ ਬਿਆਨੁ ਦੇਇ॥ ਤੂੰ ਜੋ ਆਖਦਾ ਹੈ ਏਕੋ ਸਿਮਰਹੁ ਨਾਨਕ ਦੂਜਾ ਕਾਹੇ ਕੂ॥ ਪਰੁ ਹਿਕੋ ਸਾਹਿਬੁ ਤੇ ਦੁਇ ਹਦੀ॥ ਕੇੜੇ ਸੇਵੀ ਤੇ ਕੇੜੇ ਰਦੀ॥ ਤੂ ਤਾ ਆਖਦਾ ਹੈ ਹਿਕੋ ਹਿਕ॥ ਪਰ ਹਿੰਦੂ ਆਖਦੇ ਹੈਨਿ ਜੋ ਅਸਾਂ ਹੀ ਵਿਚਿ ਸਹੀ ਹੈ ਅਤੇ ਮੁਸਲਮਾਨ ਆਖਦੇ ਹਨਿ ਅਸਾਂ ਹੀ ਵਿਚਿ ਸਹੀ ਹੈ॥ ਆਖੁ ਦੇਖਾ ਕਿਸੁ ਵਿਚਿ ਸਹੀ ਕਰੇਹਾ॥ ਅਰੁ ਕਿਸੁ ਵਿਚਿ ਅਣਸਹੀ ਕਰੇਹਾ[4]॥ ਤਬ ਬਾਬੇ ਨਾਨਕ ਕਹਿਆ॥ ਜੀਉ ਹਿਕੋ ਸਾਹਿਬੁ ਤੇ ਹਿਕਾ ਹਦਿ॥ ਹਿਕਸੇ ਨੂ ਸੇਵਿ ਤੇ ਦੂਜੇ ਕੋ ਰਦਿ॥

[5]ਦੂਜਾ ਕਾਹੇ ਸਿਮਰੀਐ ਜੰਮੈ ਤੇ ਮਰਿ ਜਾਇ॥
ਇਕੋ ਸਿਮਰੋ ਨਾਨਕਾ ਜਲ ਥਲ ਰਿਹਾ ਸਮਾਇ॥੧॥[5]

ਜਬ ਏਹੁ ਸਲੋਕ ਬਾਬੇ ਦਿਤਾ ਪੀਰਿ ਫੇਰਿ ਪੁਛਣਾ ਕੀਤਾ।

[6]ਪਾੜਿ ਪਟੋਲਾ ਧਜਿ ਕਰੀ ਕੰਬਲੜੀ ਪਹਿਰੇਉ॥
ਜਿਨੀ ਵੇਸੀ ਸਹੁ ਪਾਈਐ ਸੇਈ ਵੇਸ ਕਰੇਉ॥੧॥[6]

ਤਾ ਬਾਬੇ ਫੇਰਿ ਆਖਿਆ।

[7]ਕਾਇ ਪਟੋਲਾ ਧਜਿ ਕਰੋ ਕੰਬਲੜੀ ਪਹਿਰੋ ਕਾਇ॥
ਘਰਿ ਹੀ ਬੈਠਿਆ ਸਹੁ ਮਿਲੈ ਜੇ ਚਿਤ ਰਾਖੇ ਨਾਇ॥[7]

---

1. ਬੀ40. : ਆਵਦਾ ਆਵਦਾ; ਡ.ਹ-ਲ. : ਆਵਦੇ ਆਵਦੇ
2. ਬੀ40. : ਖੜਾ ਹੋਇਆ; ਡ.ਹ-ਲ. : ਘੜਾ ਹੋਆ
3. ਬੀ40. : ਦਸਤ ਬੋਸੀ
4. ਬੀ40. : ਕਰਾਹੇ; ਡ.ਹ-ਲ. : ਕਰੀਹਾਂ
5. ਸ਼ੁੱਧ ਪਾਠ : ਸਦਾ ਸਦਾ ਸੋ ਸੇਵੀਐ ਜੋ ਸਭ ਮਹਿ ਰਹੈ ਸਮਾਇ॥
ਅਵਰੁ ਦੂਜਾ ਕਿਉ ਸੇਵੀਐ ਜੰਮੈ ਤੈ ਮਰਿ ਜਾਇ॥
*(ਸਲੋਕ ਮਹਲਾ ੩, ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 509)*
6. ਸ਼ੁੱਧ ਪਾਠ : ਫਰੀਦਾ ਪਾੜਿ ਪਟੋਲਾ ਧਜ ਕਰੀ ਕੰਬਲੜੀ ਪਹਿਰੇਉ॥
ਜਿਨੀ ਵੇਸੀ ਸਹੁ ਮਿਲੈ ਸੇਈ ਵੇਸ ਕਰੇਉ॥੧੦੩॥
*(ਸਲੋਕ ਫਰੀਦ, ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 1383)*
7. ਸ਼ੁੱਧ ਪਾਠ : ਕਾਇ ਪਟੋਲਾ ਪਾੜਤੀ ਕੰਬਲੜੀ ਪਹਿਰੇਇ॥
ਨਾਨਕ ਘਰ ਹੀ ਬੈਠਿਆ ਸਹੁ ਮਿਲੈ ਜੇ ਨੀਅਤਿ ਰਾਸਿ ਕਰੇਇ॥੧੦੪॥
*(ਸਲੋਕ ਫਰੀਦ, ਮਹਲਾ ੩, ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 1383)*

[1]ਘਰ ਹੀ ਮੁਧਿ ਵਿਦੇਸੁ ਪਿਰੁ ਨਿਤ ਸਾਰ ਸੰਭਾਲੇ॥
ਮਿਲਦਿਆ ਢਿਲ ਨ ਲਗਈ ਜੇ ਨੀਅਤਿ ਰਾਸਿ ਕਰੇ॥੧॥[1]

ਜਾ ਏਹੁ ਜਬਾਬੁ ਬਾਬੈ ਦਿਤਾ ਤਾਂ ਪੀਰ ਪੁਛਣਾ ਕੀਤਾ।

[2]ਨੰਢੀ ਥੀਵ ਨ ਰਾਵਿਆ ਵਡੀ ਥੀ ਗਈ ਆਸੁ॥
ਧਨਿ ਸਿਕੰਦੀ ਗੋਰ ਪਈ ਤੈ ਨਾ ਸਹਿ ਮਿਲੀਆਸੁ ॥[2]

ਤਾ ਫੇਰਿ ਬਾਬੇ ਜਬਾਬੁ ਦਿਤਾ॥

[3]ਮਹਲ ਕੁਚਜੀ ਮਰਵੜੀ ਕਾਲੀ ਮਨਹੁ ਕਸੁਧ॥
ਜੇ ਗੁਣ ਹੋਵਨਿ ਤਾ ਪਿਰੁ ਮਿਲੈ ਨਹੀ ਤਾ ਅਉਗੁਣਿ ਮੁਧ॥ ॥[3]

ਸੇਖ ਜੀ ਜੇ ਅਉਰਤ ਘਰਿ ਹੋਵੈ ਅਤੇ ਮਰਦੁ ਬਿਦੇਸਿ ਗਇਆ ਹੋਵੈ॥ ਅਤੇ ਅਉਰਤ ਮਰਦ ਦੇ ਹਕਿ ਅਦਬ ਵਿਚਿ ਬਹਿ ਰਹੇ॥ [4]ਤਾ ਖਸਿਮ ਅਉਰਤ ਦਾ ਅਤੇ ਅਉਰਤ ਮਰਦ ਦੀ[4]॥ ਸੇਖ ਜੀ ਅਉਰਤ ਅਉਗੁਣਿਆਰੀ ਹੋਵੈ॥ ਅਤੇ ਖਸਮ ਨਾਲਿ ਸਿਦਕੁ ਨ ਹੋਵਸੁ॥ ਅਤੇ ਖਸਮ ਕੀ ਸਾਰ ਨ ਜਾਤੀਅਓਸੁ॥ ਤਾ ਓਹ ਅਉਰਤ ਅਉਗਾਂ ਦੀ ਹੋਈ॥ ਜੇ ਸਬਰਿ ਕਰ ਕੈ ਸਿਦਕ ਵਿਚ ਬਹਿ ਰਹੇ॥ ਤਾ ਸਿਦਕੋਂ ਹੀ ਮੁਰਾਦ ਪਾਏ ਖਸਮ ਨੂ ਘਰਿ ਹੀ ਬੈਠਿਆਂ ਪਾਏ॥ ਤਾ ਸੇਖ ਅਰਜਿ ਕੀਤੀ॥

[5]ਨਢੀ ਥੀ ਨ ਰਾਵਿਆ ਵਡੀ ਥੀ ਮੁਈਆਸ॥
ਧਨਿ ਕੂਕੇਂਦੀ ਗੋਰ ਪਈ ਤੈ ਸਾਹਿਬੁ ਨਾ ਮਿਲੀਆਸ॥੧॥[5]

ਤਾ ਫੇਰਿ ਬਾਬੇ ਕਹਿਆ ਸੇਖ ਜੀ ਅਉਰਤਿ ਕੁਚਜੀ ਹੋਦੀ ਅਤੇ ਖਸਮੁ ਹੋਸਨਾਕ ਸੁਘੜਿ ਹੋਦਾ ਹੈ ਤਾ ਉਸ ਉਪਰਿ ਮਿਹਰਵਾਨ [6]ਹੋਦਾ ਨਾਹੀ[6]॥ ਅਤੇ ਅਉਰਤ ਸੁਚਜੀ ਹੋਵੈ ਅਤੇ ਖਸਮ ਥੀ ਡਰਿਦੀ ਹੋਵੈ ਅਤੇ ਅਮਲ ਤੇ ਵਾਸੁ ਭਲੀ ਆਵੈ॥ ਤਾ ਉਸ ਨੂ [7]ਬਹੁਤ ਖੁਸੀ ਕਰਦਾ ਹੈ॥ ਮਿਹਰਿ ਹੀ ਕਰਦਾ ਹੈ॥ ਅਤੇ ਮਹਿਲ ਕੁਚਜੀ ਹੋਵੈ ਅਤੇ ਸੜਿਆਣ ਆਵੈ॥ ਤਾ ਉਸ ਦੇ ਨਜੀਕ ਖਸਮ ਕਿਉ ਕਰਿ ਆਵੈ[8]॥ ਕੁਚਜੀ ਏਤੁ ਜੋ ਖਸਮ ਦੀ ਸਾਰਿ ਨ ਜਾਤੀਓਸੁ॥ ਸੜਿਆਣ ਏਤ ਜੋ ਬਦਿਅਮਲ ਹੋਵਨਿ॥ ਅਹੰਕਾਰ

---

1. ਸ਼ੁੱਧ ਪਾਠ : ਘਰ ਹੀ ਮੁੰਧਿ ਵਿਦੇਸਿ ਪਿਰੁ ਨਿਤ ਝੂਰੇ ਸੰਮ੍ਹਾਲੇ॥
ਮਿਲਦਿਆ ਢਿਲ ਨ ਹੋਵਈ ਜੇ ਨੀਅਤਿ ਰਾਸਿ ਕਰੇ॥੧॥
*(ਸਲੋਕ ਮਹਲਾ ੧, ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 594)*
2. ਸ਼ੁੱਧ ਪਾਠ : ਫਰੀਦਾ ਨੰਢੀ ਕੰਤੁ ਨ ਰਾਵਿਓ ਵਡੀ ਥੀ ਮੁਈਆਸੁ॥
ਧਨ ਕੂਕੇਂਦੀ ਗੋਰ ਮੇਂ ਤੈ ਸਹ ਨਾ ਮਿਲੀਆਸੁ॥੫੪॥
*(ਸਲੋਕ ਫਰੀਦ, ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 1380)*
3. ਸ਼ੁੱਧ ਪਾਠ : ਮਹਲ ਕੁਚਜੀ ਮੜਵੜੀ ਕਾਲੀ ਮਨਹੁ ਕਸੁਧ॥
ਜੇ ਗੁਣ ਹੋਵਨਿ ਤਾ ਪਿਰੁ ਰਵੈ ਨਾਨਕ ਅਵਗੁਣ ਮੁੰਧ॥੧॥
*(ਸਲੋਕ ਮ: ੧, ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 1088)*
4. ਬੀ40. : ਡ.ਹ-ਲ. : ਅਉਰਤਿ ਖਸਮ ਕੀ ਖਸਮ ਅਉਰਤਿ ਕਾ
5. ਸ਼ੁੱਧ ਪਾਠ : ਫਰੀਦਾ ਨੰਢੀ ਕੰਤੁ ਨ ਰਾਵਿਓ ਵਡੀ ਥੀ ਮੁਈਆਸੁ॥
ਧਨ ਕੂਕੇਂਦੀ ਗੋਰ ਮੇਂ ਤੈ ਸਹ ਨਾ ਮਿਲੀਆਸੁ॥੫੪॥
*(ਸਲੋਕ ਫਰੀਦ, ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 1380)*
6. ਬੀ40. : ਕਿਉਕਰਿ ਹੋਦਾ ਹੈ
7. ਬੀ40. : ਵਾਧੂ ਪਾਠ : ਖਸਮ ਬਹੁਤ
8. ਬੀ40. : ਜਾਵੈ

ਵਿਚਿ ਰਹੈ॥ ਆਪਾ ਜਣਾਵੈ॥ ਇਨੀ ਗਲੀ ਏਸ ਨੂ ਸੜਿਆਣ ਆਵਦੀ ਹੈ॥ ਸੇਖ ਜੀ ਏਹੁ ਬਲਾਈ ਏਸ ਵਿਚਿ ਹੋਵਨਿ ਤਾ ਏਸ ਨੋ [ਖਸਮ][1] ਕਿਉ ਕਰਿ ਮਿਲੈ॥ ਸੇਖ ਜੀ ਇਸ ਨੋ ਗੁਣ ਹੋਵਨਿ ਤਾ ਖਸਮੁ ਮਿਲੈ॥ ਤਾ ਸੇਖ ਬਿਰਾਹਮੁ ਕਹਿਆ॥

[2]ਕਵਣੁ ਸੁ ਅਖਰੁ ਕਵਣ ਗੁਣੁ ਜਿਹਵਾ ਮਣੀਆ ਮੰਤੁ॥
ਕਉਣੁ ਸੁ ਭੈਣੇ ਵੇਸੁ ਕਰੀ ਜਿਤੁ ਵਸਿ ਆਵੈ ਕੰਤੁ॥੧॥[2]

ਨਾਨਕ ਜੀ ਉਹ ਕਉਣ ਅਖਰ ਹੈ॥ ਜਿਤੁ ਅਖਰਿ ਖਸਮੁ ਮਿਲਦਾ ਹੈ॥ ਮੈਨੂ ਤੂ ਸਾਈ ਗਲਿ ਦਸਿ[3]॥ ਜਿਤੁ ਕੰਤ ਵਸਿ ਆਵੈ॥ ਓਹ ਸੁ ਕਵਣ ਗੁਣ ਹੈ ਕਉਣ ਅਖਰੁ ਹੈ॥ ਸਿ ਅਖਰੁ ਮੈ ਕੂ ਡਸਿ॥

ਤਾ ਬਾਬੇ ਕਹਿਆ॥

[4]ਨਿਵਣ ਸੁ ਅਖਰੁ ਖਿਵਣਿ ਗੁਣ ਜਿਹਬਾ ਮਣੀਆ ਮੰਤ॥
ਏ ਤ੍ਰੈ ਭੈਣੇ ਵੇਸਿ ਕਰਿਹ ਜਾ ਵਸਿ ਆਵੀ ਕੰਤੁ॥੧॥[4]
[5]ਸੇਵਾ ਕਰੈ ਜੁ ਕੰਤੁ ਕੀ ਕੰਤੁ ਤਿਸੀ ਕਾ ਹੋਇ॥
ਸਭੇ ਸਹੀਆਂ ਛਡਿ ਕੈ ਕੰਤ ਤਿਸੀ ਪਹਿ ਹੋਇ॥੧॥[5]

ਤਾ ਬਾਬੇ ਕਹਿਆ ਸੇਖ ਜੀ ਨਿਵ ਚਲਣੁ ਹਰਿ ਕਿਸੀ ਨੋ ਭਲਾ ਹੈ॥ ਸੋ ਏਹੁ ਅਖਰੁ ਹੈ॥ ਅਤੇ ਕੋਈ ਭਲਾ ਕਹੈ ਕੋਈ ਬੁਰਾ ਕਹੈ॥ ਸਾਹਿਬੁਸੁਖ ਦੇਇ ਦੁਖਿ ਦੇਇ ਤਿਸ ਨੋ ਖੇਵੈ॥ ਸੋ ਏਹੁ ਗੁਣ ਹੈ॥ ਜਿਹਵਾ ਤੇ ਸਬਦਿ ਭਲਾ ਬੋਲੇ॥ ਆਪਣੇ ਖਸਮ ਦੀ ਸਿਫਤਿ ਕਰੈ॥ ਸਿ ਏਹ ਮਣੀਆ ਮੰਤੁ ਹੈ॥ ਜਾ ਇਵੈ ਈ ਸੇਵਾ ਕਰੈ ਅਤੇ ਖਸਮ ਨੂ ਭਾਵੈ॥ ਤਾ ਸਭੇ ਸਹੀਆ ਛਾਡਿ ਕੈ ਕੰਤ ਉਸੇ ਦਾ ਹੋਵੈ॥ ਉਸ ਸਹੇਲੀ ਦਾ ਆਖਿਆ ਸਭਿ ਮੰਨਿ ਲਏ॥ ਤਾ ਸੇਖ ਕਹਿਆ ਨਾਂਨਕ ਜੀ ਨਿਬੇੜ ਕਰਿ ਫੇਰਿ ਰਲਾ ਪਾਇਓ॥ ਦੇਖਾ ਨਦਿਰਿ ਪਿਛੇ ਸੇਵਾ ਹੈ ਕਿ ਸੇਵਾ ਪਿਛੇ ਨਦਰਿ ਹੈ॥ ਤਾ ਬਾਬੇ ਕਹਿਆ॥

[5]ਸੇਵਾ ਕਰੈ ਕੰਤੁ ਕੀ ਕੰਤੁ ਤਿਸੀ ਕਾ ਹੋਇ॥
ਗਰਬੀ ਕੰਤੁ ਨ ਪਾਇਐ ਭਾਵੈ ਖਰੀ ਸੁਆਲਓਇ ਹੋਇ॥੧॥[5]

ਸੇਖ ਜੀ ਮੂਲ[6] ਇਸ ਦਾ ਸੇਵਾ ਹੈ ਜਾ ਸੇਵਾ ਕਰੈ ਨਿਗਰਬੀ ਹੋਇ ਤਾ ਇਸ ਉਪਰ ਸਹਿ ਦੀ ਨਦਰਿ ਹੋਵੈ॥ ਅਤੇ ਸੇਵਾ ਕਰਦੀ ਗਰਬ ਕਰੈ ਤਾ ਭਾਵੈ ਜੇਹੀ ਸੋਹਣੀ ਹੋਵੈ॥ ਖਸਮ ਉਸ ਦੇ ਨਜੀਕ ਆਵੈ ਨਾਹੀ॥ ਛੁਟੜਿ ਸਦੀਐ॥ ਸੇਖ ਜੀ ਮੂਲ ਇਸ ਦਾ ਸੇਵਾ ਹੈ॥ ਸੇਵਾ ਤੇ ਖਸਮੁ ਮਿਲਦਾ ਹੈ॥

---

1. ਪਾਠ, ਬੀ40. ਦਾ
2. ਸ਼ੁੱਧ ਪਾਠ : ਕਵਣੁ ਸੁ ਅਖਰੁ ਕਵਣੁ ਗੁਣੁ ਕਵਣੁ ਸੁ ਮਣੀਆ ਮੰਤੁ॥
ਕਵਣੁ ਸੁ ਵੇਸੋ ਹਉ ਕਰੀ ਜਿਤੁ ਵਸਿ ਆਵੈ ਕੰਤੁ॥੧੨੬॥
*(ਸਲੋਕ ਫਰੀਦ, ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 1384)*
3. ਬੀ40. : ਡਸਿ
4. ਸ਼ੁੱਧ ਪਾਠ : ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ॥
ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ॥੧੨੭॥
*(ਸਲੋਕ ਫਰੀਦ, ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 1384)*
5. ਇਹ ਅਪ੍ਰਮਾਣਕ ਰਚਨਾ ਹੈ
6. ਬੀ40. : ਅਵਲਿ

ਤਾ ਸੇਖ ਬਾਬੇ ਦਿਆ ਪੈਰਾ[1] ਤੇ ਢਹਿ ਪਇਆ॥ ਆਖਿਓਸੁ ਆਇ [2]ਵਾਹ ਵਾਹ ਨਾਨਕ ਜੀ ਵਾਹ ਵਾਹ[2]॥ ਨਾਨਕ ਖੁਦਾਇ ਦੇ ਰਾਹ ਦੀ ਖਬਰ ਦਿਤੀ॥ ਅਸਾ ਕੂ ਖੁਦਾਇ ਦੇ ਰਾਹ ਦੀ ਖਬਰ ਹੋਈ॥ ਅਸੀ ਅਜ ਜੀਵੇ॥ ਅਸਾ ਕੂ ਖੁਦਾਇ ਦਾ ਅਉਲੀਆ ਮਿਲਿਆ॥ ਅਸਾ ਕੂ ਖੁਦਾਇ ਦੇ ਮਿਲਣੇ ਵਿਚਿ ਸਕੁ ਕੁਛੁ ਨਹੀ ਰਹਿਆ॥ ਪਣੁ[3] ਜੀ ਇਕ ਅਰਜਿ ਹੈ ਗੁਸਤਾਕੀ ਹੈ॥ ਜੋ ਕੁਛੁ ਖੁਦਾਇ ਦਿਆ ਮਿਲਿਆ [4]ਕੂੰ ਪੁਛੀਦਾ ਹੈ[4]॥ ਸੋ ਬਹੁਤ ਗੁਸਤਾਕੀ ਹੈ॥ ਪਣੁ ਜੀ ਜੇ ਰਜਾਇ [5][ਹੋਵੈ ਤਾ ਪੁਛਾਹੇ][5]॥ [6][ਤਾ ਬਾਬੇ ਕਹਿਆ][6] ਸੇਖ ਜੀ ਗਲਾ ਓਇ ਸਕਾਰਥੀਆ ਹੈਨਿ ਜੋ ਖੁਦਾਵੈ ਦੇ ਨਾਇ ਦੀਆ ਕੀਚਨਿ॥ ਹੋਰੁ ਗਲਾ ਖੁਦਾਇ ਨ [7][ਦੇਵੈ ਕਰਣੀਆ][7]॥ ਤਾ ਬਾਬੇ ਸਲੋਕੁ ਕਹਿਆ॥

[8]ਰੂਪੇ ਕਾਮੇ ਦੋਸਤੀ ਭੁਖੇ ਸਾਦੇ ਗੰਢੁ॥
ਲਬੇ ਮਾਲੇ ਘੁਲਿ ਮਿਲ ਮਿਚਲੁ ਊਘੇ ਸਉਣ ਪਲੰਘੁ॥
ਭਉਕੈ ਕ੍ਰੋਧੁ ਖੁਆਰਿ ਹੋਇ ਫਕੜੁ ਪਿਟੇ ਧੰਧੁ॥
ਚੁਪੇ ਚੰਗੀ ਨਾਨਕਾ ਵਿਣੁ ਨਾਵੈ ਮੁਖ ਗੰਧੁ॥੧॥[8]

ਸੇਖ ਜੀ ਜਿਉ ਕਾਮੈ ਅਤੈ ਰੂਪੈ ਨੋ ਸੁਹਬਤ[9] ਹੈ॥ ਤਿਉ ਖੁਦਾਇ ਦਿਆ ਨੂ ਖੁਦਾਇ ਦੇ ਨਾਵੈ ਨਾਲਿ ਸੁਹਬਤਿ[9] ਹੈ॥ ਜਿਉ ਊਘੇ ਤੇ ਲੇਫ ਨਿਹਾਲੀਆ ਨੂ ਸੁਹਬਤ[9] ਹੈ॥ ਤਿਉ ਖੁਦਾਇ ਦਿਆ ਨੂ ਨਾਵੈ ਨਾਲਿ ਸੁਹਬਤਿ[9] ਹੈ॥ ਉਨਾ ਨੂ ਖੁਦਾਇ ਦੀਆ ਗਲਾ ਇਉ ਸੁਹਾਵਦੀਆ ਹੈਨਿ ਜਿਉ ਰੂਪੇ ਕਾਮ ਸੁਹਾਵਦਾ ਹੈ॥ ਜਿਉ ਭੂਖੇ ਨੂ ਭੋਜਨੁ ਸੁਹਾਵਦਾ ਹੈ॥ ਜਿਉ ਲਬ ਨੂ ਮਾਲ ਸੁਹਾਵਦਾ ਹੈ॥ ਜਿਉ ਊਘੇ ਨੂ ਸਿਹਜਾ ਸੁਹਾਵਦੀ ਹੈ॥ ਤਿਉ ਖੁਦਾਇ ਦਿਆ [ਪਿਆਰਿਾਂ][10] ਨੂ ਖੁਦਾਇ ਦੀਆ ਗਲਾ ਸੁਹਾਵਦੀਆ ਹੈਨਿ॥ ਸੇਖ ਜੀ ਬਿਨਾ ਖੁਦਾਇ ਦੀਆਂ ਗਲਾ ਬਿਨਾ ਹੋਰੁ ਬੋਲਣਾ ਨਾਹੀ॥ [ਜਿਤੁ][11] ਬੋਲੇ ਇਸ ਦਾ ਬੁਰਾ ਲਿਖੀਐ॥ ਸੋ ਆਪਣਾ ਬੁਰਾ ਕਿਉ ਲਿਖੀਐ॥ ਜਿਤੁ ਗਲੈ ਇਸ ਦਾ ਭਲਾ ਲਿਖੀਐ ਸਾਈ ਗਲਿ ਬੋਲੇ॥ ਜਿਸ ਗਲੈ ਇਸ ਦਾ ਭਲਾ ਲਿਖੀਐ॥ ਬੁਰਾ ਬੋਲਣੇ ਨਾਲੋ ਚੁਪ ਭਲੀ ਹੈ॥

---

1. ਪ.ਹ-ਲ.: ਪਹਿਰਾ
2. ਬੀ40.: ਡ.ਹ-ਲ.: ਵਾਹੁ ਨਾਨਕ ਵਾਹੁ ਨਾਨਕੁ
3. ਬੀ40.: ਡ.ਹ-ਲ.: ਪਰੁ
4. ਬੀ40.: ਡ.ਹ-ਲ.: ਕਉ ਪੁਛਣਾ
5. ਪਾਠ, ਭ.ਹ-ਲ. ਦਾ; ਬੀ40.: ਥੀਵੈ ਤਾਂ ਪਛਾਹੇ: ਪ.ਹ-ਲ.: ਹੋਵੈ ਤਾ ਬੇਨਤੀ ਕਰਹ
6. ਪਾਠ, ਬੀ40.: ਡ.ਹ-ਲ. ਦਾ ; ਭ.ਹ-ਲ.: ਤਾ ਬਾਬੈ ਨਾਨਕ ਕਹਿਆ
7. ਬੀ40.: ਡ.ਹ-ਲ.: ਕਰਣੀਆ ਦੇਵੇ (ਬੇਲੋੜਾ ਕਾਤਬੀ ਸ਼ਬਦ-ਪਲਟਾ)
8. ਸ਼ੁੱਧ ਪਾਠ: ਰੂਪੈ ਕਾਮੈ ਦੋਸਤੀ ਭੁਖੈ ਸਾਦੈ ਗੰਢੁ॥
   ਲਬੈ ਮਾਲੈ ਘੁਲਿ ਮਿਲਿ ਮਿਚਲਿ ਊਘੈ ਸਉੜਿ ਪਲੰਘੁ॥
   ਭੰਉਕੈ ਕੋਪੁ ਖੁਆਰੁ ਹੋਇ ਫਕੜੁ ਪਿਟੇ ਅੰਧੁ॥
   ਚੁਪੈ ਚੰਗਾ ਨਾਨਕਾ ਵਿਣੁ ਨਾਵੈ ਮੁਹਿ ਗੰਧੁ॥੧॥
   *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 1288)*
9. ਬੀ40.: ਮੁਹਬਤ
10. ਪਾਠ, ਬੀ40. ਦਾ: ਪ.ਹ-ਲ.: ਪਾਠ ਲੋਪ (ਕਾਤਬੀ ਭੁੱਲ ਪਰਤੱਖ ਹੈ)
11. ਪਾਠ ਬੀ40. ਦਾ: ਪ.ਹ-ਲ.: ਜਿਉ (ਨਿਰਾਥਕ ਹੈ)

ਤਾ ਸੇਖ ਬਿਰਾਹਮ ਕਹਿਆ॥ ਨਾਨਕ ਮੈਨੂ ਇਕੁ ਕਾਤੀ ਲੋੜੀਦੀ ਹੈ॥ ਪਰੁ ਕੇਹੀ॥ ਜਿਸ ਦਾ ਕੁਠਾ ਆਦਮੀ ਹਲਾਲੁ ਹੋਵੈ॥ ਏਹ ਜੋ ਕਾਤੀ ਹੈ ਇਸ ਕਾਤੀ ਨਾਲਿ ਜਨਾਵਰਿ ਕੁਸਦੇ ਹੈਨਿ॥ ਅਤੈ ਆਦਮੀ ਹਰਾਮ ਹੋਦੇ ਹੈਨਿ॥ ਮੈਨੂ ਓਹੁ ਕਾਤੀ ਦੇਹਿ ਜਿਸ ਦਾ ਕੁਠਾ ਮਾਣੂ ਹਲਾਲੁ ਥੀਵੈ॥

ਤਾ ਬਾਬੇ ਕਹਿਆ ਪੀਰ ਜੀ ਲਈਏ॥

[1]ਸਚਿ ਕੀ ਕਾਤੀ ਸਚਿ ਸਭੁ ਸਾਰੁ॥
ਘਾੜਿਤ ਤਿਸ ਕੀ ਅਪਰ ਅਪਾਰ॥
ਸਚਿ ਕੀ ਸਾਣ ਲਾਏ ਕਿਲਕਾਈ॥
ਗੁਣਾ ਕੀ ਥੇਕੇ ਵਿਚ ਸਮਾਇ॥
ਤਿਸਦਾ ਕੁਠਾ ਹੋਵੈ ਸੇਖੁ॥
ਲੋਹੂ ਲਬੁ ਨਿਖਥਾ ਦੇਖੁ॥
ਹੋਇ ਹਲਾਲੁ ਲਗੀ ਹਕਿ ਜਾਇ॥
ਨਾਨਕ ਦਰਿ ਦੀਦਾਰਿ ਸਮਾਇ॥੧॥[1]

ਸੇਖ ਜੀ ਲੋਹੂ ਕੀ ਜਾਹਗਾ ਇਸ ਵਿਚ ਲਬੁ ਹੈ॥ ਤਿਚਰੁ ਇਹ ਮਕਰੂਹ ਹੈ ਖਾਮ[2] ਹੈ॥ ਜਾ ਇਸ ਵਿਚੋ ਲਬ ਜਾਏ ਤਾ ਹਲਾਲ ਥੀਵੈ॥ ਤਾ ਸੇਖ ਖੁਸੀ ਹੋਇਆ[3]॥ ਖੁਸੀ [4]ਹੋਇ ਕੈ ਪਰੁ[4] ਭਰਿ ਗਇਆ॥ ਸੇਖ ਆਖਿਆ ਜੋ ਕੁਛੁ ਖੁਦਾਇ ਥਾਵੋ ਮੁਰਾਦ ਮੰਗਦੇ ਆਹੇ ਸੋ ਖੁਦਾਇ ਦਿਤਾ॥ ਨਿਹਾਲੁ ਹੋਏ॥ ਤਾ ਫੇਰਿ ਸੇਖ ਅਰਜਿ ਕੀਤੀ ਨਾਨਕ ਜੋ ਤਉ ਕਨੋ ਲੋੜੀਦਾ ਥਾ ਸੋ ਪਾਇਆ॥ ਪਰ ਹਿਕ ਬੇਈ ਭੀ ਅਰਜਿ ਹੈ॥ ਜੇ ਹੁਕਮ ਹੋਵੈ[5] ਤਾ ਪੁਛਾਹੇ॥ ਤਾ ਬਾਬੇ ਕਹਿਆ [6][ਕਹੀਐ॥ ਤਾ ਸੇਖ ਕਹਿਆ ਸਲੋਕ][6]

[7]ਅਛਲ ਛਾਈ ਨਾ ਛਲੈ॥
ਨਹੀ ਘਾਓ ਕਟਾਰੇ ਕਰਿ ਸਕੈ॥
ਲੋਭੀ ਕਾ ਜੀਉ ਟਲ ਪੜੇ॥
ਬਿਨ ਤੇਲੁ ਦੀਵਾ ਕਿਉ ਜਲੇ॥[7]

---

1. ਸ਼ੁੱਧ ਪਾਠ: ਸਚ ਕੀ ਕਾਤੀ ਸਚੁ ਸਭੁ ਸਾਰੁ॥
ਘਾੜਤ ਤਿਸ ਕੀ ਅਪਰ ਅਪਾਰ॥
ਸਬਦੇ ਸਾਣ ਰਖਾਈ ਲਾਇ॥
ਗੁਣ ਕੀ ਥੇਕੈ ਵਿਚਿ ਸਮਾਇ॥
ਤਿਸ ਦਾ ਕੁਠਾ ਹੋਵੈ ਸੇਖੁ॥
ਲੋਹੂ ਲਬੁ ਨਿਕਥਾ ਵੇਖੁ॥
ਹੋਇ ਹਲਾਲੁ ਲਗੈ ਹਕਿ ਜਾਇ॥
ਨਾਨਕ ਦਰਿ ਦੀਦਾਰਿ ਸਮਾਇ॥੨॥ *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 956)*
2. ਬੀ40. : ਨਾਪਾਕ
3. ਬੀ40. : ਥੀਆ
4. ਬੀ40. : ਹੋਇ ਕਰ
5. ਬੀ40. : ਭ.ਹ-ਲ. : ਥੀਵੈ
6. ਪਾਠ, ਬੀ40. ਦਾ : ਭ.ਹ-ਲ. : ਕਹੀਐ ਸੇਖ ਜੀ ਸੇਖ
7. ਸ਼ੁੱਧ ਪਾਠ: ਅਛਲ ਛਲਾਈ ਨਹ ਛਲੈ ਨਹ ਘਾਉ ਕਟਾਰਾ ਕਰਿ ਸਕੈ॥
ਜਿਉ ਸਾਹਿਬੁ ਰਾਖੈ ਤਿਉ ਰਹੈ ਇਸੁ ਲੋਭੀ ਕਾ ਜੀਉ ਟਲ ਪਲੈ॥੧॥
ਬਿਨੁ ਤੇਲ ਦੀਵਾ ਕਿਉ ਜਲੈ॥੧॥ਰਹਾਉ॥ *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 25)*

ਸੇਖ ਕੀਤੀ ਬਾਬੇ ਪਾਸ ਬੇਨਤੀ॥ ਡੇਖਾ ਜੀ ਅਛਲ ਤਾ ਮਾਇਆ ਹੈ॥ ਸੋ ਕਹੀ ਦੇ ਬੁਤੇ ਨਾਹੀ ਛਲੀ ਜਾਦੀ॥ ਨ ਕੋਈ ਮਾਇਆ ਕੂ ਛਲੇ ਨਾ ਕੋ ਮਾਇਆ ਕੂ ਕਟੈ॥ ਏਹ ਮਾਇਆ ਅਛਲੁ ਹੈ ਛਲੀ [1]ਕਹੀ ਦੇ ਬੁਤੇ[1] ਨਹੀ ਜਾਦੀ॥ ਏਹ ਜੀਉ ਲੋਭੀ ਮਾਇਆ ਕੂ [2]ਕਟਿ ਨਾਹੀ ਸਕਦਾ[2]॥ ਭਲੀ [3]ਕਰਿ ਕਰਿ[3] ਰਖਦਾ ਹੈ॥ ਦੇਖਾ ਨਾਨਕ ਜੀ ਤੇਲੁ ਬਿਨਾ ਦੀਵਾ ਕਿਉ ਕਰਿ ਜਲੈ॥ ਦੀਵਾ ਜਲੇ ਬਿਨਾ ਚਾਨਣ ਹੋਦਾ ਨਾਹੀ॥ ਬਿਨਾ ਤੇਲ ਦੀਵਾ ਕਿਉ ਕਰਿ ਜਲੇ॥ ਤਬ ਬਾਬੇ ਨਾਨਕ ਕਹਿਆ॥

> [4]ਕੁਰਾਣੁ ਕਤੇਬ ਕਮਾਈਐ॥
> ਭਉ ਵਟੀ ਇਤ ਤਨਿ ਪਾਈਐ॥
> ਸਚਿ ਬੁਝਣਿ ਆਨਿ ਜਲਾਈਐ॥
> ਬਿਨ ਤੇਲੁ ਦੀਵਾ ਇਉ ਜਲੈ॥
> ਕਰਿ ਚਾਨਣੁ ਸਾਹਿਬ ਤਾ ਮਿਲੇ॥੧॥[4]

ਇਤੁ ਸੰਜਮ ਤੇਲ ਬਿਨਾ ਦੀਵਾ ਬਲਿਆ[5]॥ [6][ਤਾ ਸਾਹਿਬ ਨੁ ਏਹੁ ਮਿਲਿਆ][6]॥ ਤਾ ਸੇਖ [ ][7] ਅਰਜਿ ਕੀਤੀ॥ ਦੇਖਾ ਜੀ ਤੂ ਜੋ ਖੁਦਾਇ ਦੀਆ ਗਲਾ ਕਰਦਾ ਹੈ॥ [8]ਦੇਖਾ ਤੁਹਿ[8] ਵਿਚਿ ਖੁਦਾਇ [ ][9] ਹੈ॥ ਤਾ ਬਾਬਾ ਹਸਿਆ॥ ਆਖਿਓਸੁ ਸੇਖ ਜੀ ਤੂੰ ਨਿਹਾਲ ਹੋਇਆ॥ ਸੇਖ ਆਖਿਆ ਨਾਨਕ ਜੀ ਮੇਰੇ ਘਰ ਚਲੁ॥ ਤਾ ਬਾਬੇ ਆਖਿਆ ਸੇਖ ਜੀ ਤੁਹਿ ਨੂ ਘਰੁ ਦਿਸਿ[10] ਨ ਆਇਓ ਪਰੁ ਤੂ ਮੁਕਤਾ ਹੋਇਆ॥

ਤਾ ਸੇਖ ਅਰਜ ਕੀਤੀ ਨਾਨਕ ਜੀ ਇਕ ਅਸਾ ਨੂ ਵਾਰ ਸੁਣਾਈਐ॥ ਅਸਾ ਨੂ ਮਖਸੂਦ ਏਹੁ ਹੈ॥ ਜੋ ਵਾਰ ਦੁਹੁ ਬਿਨਾ ਹੋਂਦੀ ਨਾਹੀਂ॥ ਅਤੇ ਤੂ ਆਖਦਾ ਹੈਂ ਇਕੋ ਇਕੁ ਹੋਇਆ ਹੈ॥ ਦੇਖਾਂ[11] ਖੁਦਾਇ ਦਾ ਸਰੀਕੁ ਤੂ ਕਉਣੁ ਕਰਸੀ॥ ਤਾ ਬਾਬੇ ਨੇ ਆਖਿਆ ਮਰਦਾਨਿਆਂ ਰਬਾਬੁ ਵਜਾਇ॥ ਰਾਗੁ ਆਸਾ ਵਿਚ ਬਾਬੇ ਪਉੜੀ ਆਖੀ॥

---

1. ਬੀ40. : ਕਿਸੇ ਪਾਸਹੁ; ਭ.ਹ-ਲ. : ਕਿਸੀ ਤੇ
2. ਬੀ40. : ਨਹੀ ਕਟਿ ਸਕਤਾ; ਭ.ਹ-ਲ. : ਕਟ ਸਿਕਦਾ ਨਾਹੀ
3. ਪ.ਹ-ਲ. : ਕਰਿ
4. ਸ਼ੁੱਧ ਪਾਠ : ਪੋਥੀ ਪੁਰਾਣ ਕਮਾਈਐ॥
   ਭਉ ਵਟੀ ਇਤੁ ਤਨਿ ਪਾਈਐ॥
   ਸਚੁ ਬੂਝਣੁ ਆਣਿ ਜਲਾਈਐ॥੨॥
   ਇਹੁ ਤੇਲੁ ਦੀਵਾ ਇਉ ਜਲੈ॥
   ਕਰਿ ਚਾਨਣੁ ਸਾਹਿਬ ਤਉ ਮਿਲੈ॥੧॥ਰਹਾਉ॥
   (ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 25)
5. ਡ.ਹ-ਲ., ਭ.ਹ-ਲ. : ਜਲਿਆ
6. ਪਾਠ, ਬੀ40. : ਡ.ਹ-ਲ. ਦਾ; ਭ.ਹ-ਲ. : ਤਾ ਸਾਹਿਬ ਨੁ ਮਿਲਿਆ
7. ਡ.ਹ-ਲ., ਭ.ਹ-ਲ. : ਵਾਧੂ ਪਾਠ : ਫੇਰੁ
8. ਬੀ40. : ਡਿਖਾ ਤਉ
9. ਬੀ40. : ਡ.ਹ-ਲ., ਡ.ਹ-ਲ. ਵਿਚ ਇਥੇ ਵਾਧੂ ਪਾਠ ਹੈ : ਗਲਾ ਕਰਦਾ ਹੈ ਕਿ ਤੂ ਖੁਦਾਇ/ਖੁਦਾਉ
10. ਬੀ40. : ਅਜੇ ਦ੍ਰਿਸਟਿ
11. ਬੀ40. : ਡਿਖਾ

[1]ਆਪੀਨੈ ਆਪੁ ਸਾਜਿਓ ਆਪੀਨੈ ਰਚਿਓ ਨਾਉ ॥
ਦੁਜੀ ਕੁਦਰਤਿ ਸਾਜੀਆ ਕਰਿ ਆਸਣੁ ਡਿਠੋ ਚਾਉ ॥
ਦਾਤਾ ਕਰਤਾ ਆਪਿ ਤੂੰ ਤੁਸਿ ਦੇਵਹਿ ਕਰਹਿ ਪਸਾਉ ॥
ਤੂੰ ਜਾਣੋਈ ਸਭਸੈ ਦੇ ਲੈਸੈ ਜਿੰਦੁ ਕਵਾਉ ॥
ਕਰਿ ਆਸਣੁ ਡਿਠੋ ਚਾਉ ॥੧॥[1]

ਤਬ ਨਵੇ[2] ਪਉੜੀਆਂ ਬਾਬੇ ਆਖੀਆ ॥

ਸੇਖ ਉਠਿ ਖੜਾ ਹੋਆ ॥ ਆਇ ਕਰਿ ਤਜੀਮ ਕੀਤੀਓਸੁ ॥ ਆਖਿਓਸੁ ਨਾਨਕ ਜੀ ਤੁਧੁ ਖੁਦਾਇ ਪਾਇਆ ਹੈ ॥ ਤੁਧੁ ਅਰੁ ਖੁਦਾਇ ਵਿਚ ਭੇਦ ਨਾਂਹੀ ॥ ਪਰ ਤੂ ਅਸਾ ਤੇ ਮਿਹਰਵਾਨ ਹੋਹੁ ॥ ਤਬ ਬਾਬੇ ਕਹਿਆ ਸੇਖ ਜੀ ਤੇਰੀ ਖੇਪ ਖੁਦਾਇ ਨਿਬਾਹੇਗਾ ॥ ਤਾ ਸੇਖ ਕਹਿਆ ਨਾਨਕ ਜੀ ਬਚਨ ਦੇਹਿ ॥ ][[3] ਤਾ ਗੁਰੂ ਬਾਬਾ ਨਾਨਕ ਓਥੋ ਚਲਿਆ ॥

## [ਕਿੜੀਆਂ ਪਠਾਣਾਂ ਦੀਆਂ]

ਦਿਪਾਲਿਪੁਰ ਪਾਸਦੇ[4] ਕੰਙਣਿਪੁਰ ਵਿਚਦੇ[5] ਕਸੂਰ ਵਿਚਦੇ[5] ਪਟੀ ਵਿਚਦੇ[5] ਗੋਇਦਵਾਲ ਵਿਚਦੇ[5] ਸੁਲਤਾਨਪੁਰਿ ਵੈਰੋਵਾਲ ਜਲਾਲਾਵਾਦਿ ਵਿਚਦੇ[5] ਪਠਾਣਾ ਦੀਆ ਕਿੜੀਆਂ ਵਿਚਿ ਜਾਇ ਨਿਕਲਿਆ ॥ ਪਠਾਣ ਮੁਰੀਦ ਮੁਰੀਦ ਕੀਤਓਸੁ ॥

## [ਸੈਦਪੁਰ ਦਾ ਕਤਲਾਮ]

ਫੇਰਿ [ਵਟਾਲੇ][6] ਵਿਚਦੇ[5] ਸੈਦਪੁਰਿ ਵਿਚਦੇ[5] ਸੜੋਏ[7] ਜਾਇ ਨਿਕਲਿਆ ॥ ਉਥੈ ਜਾਇ ਬੈਠਾ ॥ ਅਗੈ ਪਠਾਣਾਂ ਦੀ ਘਰ ਵੀਵਾਹ ਥਾ ॥ ਪਠਾਣ ਨਚਦੇ ਹੈਨਿ ॥ ਅਰੁ ਬਾਬੇ ਨਾਲਿ ਫਕੀਰ ਭੀ ਖੁਧਿਆਰਥੂ ਥੇ ॥ ਉਥੇ ਬਾਬਾ ਟਿਕਿਆ ॥ ਜਿਉ ਬਾਬਾ ਬੈਠਾ ਤਿਉ ਖਬਰ ਕਿਸੈ ਲਧੀਓ[8] ਨਾਹੀ ॥ ਅਤੈ ਫਕੀਰੁ ਭੁਖਿ ਆਜੁਤ ਕੀਤੇ ॥ ਤਬ ਬਾਬਾ ਉਠੀ ਖੜਾ ਹੋਇਆ ॥ ਮਰਦਾਨਾ ਅਤੇ ਫਕੀਰ ਨਾਲਿ ਕਰਿ ਚਲਿਆ ॥ ਜਾਇ ਸੁਆਲੁ ਪਾਇਆ ॥ ਜਿਤਨੀ ਘਰੀ ਫਿਰੇ ਤਿਤਨੀ ਗਰੀ ਸੁਆਲੁ [9]ਕਿਨੈ ਮੰਨਿਓ ਨਾਹੀ[9] ॥ ਤਾ

1. ਸ਼ੁੱਧ ਪਾਠ : ਆਪੀਨ੍ਹੈ ਆਪੁ ਸਾਜਿਓ ਆਪੀਨ੍ਹੈ ਰਚਿਓ ਨਾਉ ॥
ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ ॥
ਦਾਤਾ ਕਰਤਾ ਆਪਿ ਤੂੰ ਤੁਸਿ ਦੇਵਹਿ ਕਰਹਿ ਪਸਾਉ ॥
ਤੂੰ ਜਾਣੋਈ ਸਭਸੈ ਦੇ ਲੈਸਹਿ ਜਿੰਦੁ ਕਵਾਉ ॥
ਕਰਿ ਆਸਣੁ ਡਿਠੋ ਚਾਉ ॥੧॥ *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 463)*
2. ਭ.ਹ-ਲ. : ਨਉ
3. ਬੀ40. : ਵਿਚ ਇਥੇ ਵਾਧੂ ਪਾਠ ਹੈ : ਬਾਬੇ ਕਹਿਆ ਬਚਨ ਹੈ
4. ਬੀ40. : ਪਾਸਦੋ
5. ਬੀ40. : ਵਿਚਦੋ
6. ਪਾਠ, ਪੁਰਾਤਨ. ਦਾ (ਪ.ਹ-ਲ. : ਪਾਠ ਲੋਪ); ਭ.ਹ-ਲ., ਡ.ਹ-ਲ. : ਵਿਠੰਡੇ (ਪਰਤੱਖ ਰੂਪ ਵਿਚ ਸਥਾਨ-ਦੋਸ਼ ਕਾਰਨ ਗ਼ਲਤ ਪਾਠ)
7. ਬੀ40. : ਡ.ਹ-ਲ. : ਸਰੋਏ; ਭ.ਹ-ਲ. : ਸਲੋਏ
8. ਬੀ40. : ਡ.ਹ-ਲ., ਭ.ਹ-ਲ. : ਲਧੀਆ
9. ਬੀ40. : ਕਿਸੇ ਨਾ ਮੰਨਿਉ

ਬਾਬਾ [1]ਬਹੁਤ ਕਰੋਪਵਾਨ[1] ਹੋਇਆ॥ ਤਬ ਬਾਬੇ ਕਹਿਆ ਮਰਦਾਨਿਆਂ ਰਬਾਬੁ ਵਜਾਇ॥ ਤਿਲੰਗੁ ਵਿਚਿ ਬਾਬੇ ਸਬਦੁ ਕੀਤਾ॥ ਕਹਰ ਵਿਚਿ॥

[2]ਜੈਸੀ ਆਵੈ ਖਸਮ ਕੀ ਬਾਣੀ ਤੈਸਾ ਕਰੀ ਗਿਆਨੁ ਵੇ ਲਾਲੋ॥
ਪਾਪ ਕੀ ਜੰਞ ਲੈ ਕਾਬਲੋ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ॥
ਸਰਮੁ ਧਰਮੁ ਦੁਇ ਛਪਿ ਖਲੋਤੇ ਕੂੜਿ ਫਿਰੈ ਪਰਧਾਨੁ ਵੇ ਲਾਲੋ॥
ਕਾਜੀਆ ਬਾਮਣਾ ਕੀ ਗਲ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ॥
ਮੁਸਲਮਾਣੀਆ ਪੜਨਿ ਕਤੇਬਾ ਕਸਟ ਮਹਿ ਕਰਹਿ ਖੁਦਾਇ ਵੇ ਲਾਲੋ॥
ਜਾਤਿ ਸਨਾਤੀ ਹੋਰਿ ਹਿੰਦਵਾਣੀਆ ਏਹਿ ਭੀ ਲੇਖੈ ਲਾਇ ਵੇ ਲਾਲੋ॥
ਖੂਨ ਕੇ ਸੋਹਿਲੇ ਗਾਵੀਅਹਿ ਨਾਨਕੁ ਰਤੁ ਕਾ ਕੰਗੂ ਪਾਇ ਵੇ ਲਾਲੋ॥੧॥
ਸਾਹਿਬ ਕੇ ਗੁਣ ਨਾਨਕੁ ਆਖੈ ਮਾਸ ਪੁਰੀ ਵਿਚਿ ਆਖੁ ਸਮੋਲਾ॥
ਜਿਨਿ ਉਪਾਈ ਰੰਗਿ ਰਵਾਈ ਵੇਖੇ ਬੈਠਾ ਵੇਖਿ ਇਕੇਲਾ॥
ਕਪੜੁ ਕਾਟਿਆ ਟੂਕਿ ਟੂਕਿ ਹੋਸੀ ਹਿੰਦੁਸਤਾਨੁ ਕਰੇਸੀ ਸਮੋਲਾ॥
ਆਵਨਿ ਅਠਤਰੈ ਜਾਨਿ ਸਤਾਨਵੈ ਹੋਰੁ ਭੀ ਉਠਸੀ ਮਰਦ ਕਾ ਚੇਲਾ॥
ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣੈਸੀ ਸਚਿ ਕੀ ਵੇਲਾ॥੨॥[2]

ਜਾ ਏਹੁ ਸਬਦੁ ਬਾਬੇ ਕੀਤਾ ਤਾਂ ਇਕਸੁ ਬਾਮਣਿ ਸੁਣਿਆ॥ ਜੋ ਏਹੁ ਸਬਦੁ ਗਜਬ ਦਾ ਇਸ ਫਕੀਰੁ ਕੀਤਾ॥ ਮੇਵੇ ਕੀ ਚੰਗੇਰਿ ਭਰਿ ਕਰਿ ਬਾਬੇ ਨੂ ਆਨਿ ਮਿਲਿਆ॥ ਆਖਿਓਸੁ ਜੀ ਮਿਹਰਵਾਨ ਏਹੁ ਜੋ ਸਬਦੁ ਕਹਿਰ ਕਾ ਕੀਤਾ ਹੈਈ ਸਿ ਫੇਰੀਐ॥ ਬਾਬੇ ਆਖਿਆ ਸੁਆਮੀ ਹੁਣਿ ਫਿਰਣੇ ਤੇ ਰਹਿਆ॥ ਵਗ ਗਈ॥ ਪਰੁ ਤੂੰ ਆਇ ਮਿਲਿਆ ਹੈ ਤੂੰ ਬਖਸਿਆ॥ ਪਰੁ ਇਥੋ ਬਾਹਰਿ[3] ਕੋਹਿ ਇਕੁ ਉਪਰਿ[4] ਟੋਬਾ ਹੈ ਤੂ ਓਥੇ ਆਪਣਾ ਟਬਰੁ ਲੈ ਜਾਹਿ॥ ਇਥੇ[5] ਰਹਿਣਾ ਨਾਹੀਂ॥ ਜੇ ਰਹਿਓ ਤਾ ਮਾਰੀਐਂਗਾ॥ ਤਬ ਉਥੋ ਬਾਮਣੁ ਟਬਰੁ ਲੈ ਬਾਹਰਿ ਗਇਆ॥ ਅਤੇ ਕੁਦਰਿਤ ਨਾਲਿ ਜਿਥੈ ਸੁਬਹਿ ਹੋਈ ਤਿਥੈ ਮੀਰੁ ਬਾਬਰੁ ਪਾਤਿਸਾਹੁ ਪਇਆ॥ ਜਿਉ ਪਇਆ ਤਿਉ

---

1. ਪਾਠ, ਬੀ40. : ਭ.ਹ-ਲ. ਦਾ; ਪ.ਹ-ਲ. : ਕ੍ਰੋਧਮਾਨ; ਡ.ਹ-ਲ. : ਬਹੁਤ ਕਰੋਪਮਾਨ
2. ਸ਼ੁੱਧ ਪਾਠ : ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥
ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ॥
ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ॥
ਕਾਜੀਆ ਬਾਮਣਾ ਕੀ ਗਲ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ॥
ਮੁਸਲਮਾਨੀਆ ਪੜਹਿ ਕਤੇਬਾ ਕਸਟ ਮਹਿ ਕਰਹਿ ਖੁਦਾਇ ਵੇ ਲਾਲੋ॥
ਜਾਤਿ ਸਨਾਤੀ ਹੋਰਿ ਹਿਦਵਾਣੀਆ ਏਹਿ ਭੀ ਲੇਖੈ ਲਾਇ ਵੇ ਲਾਲੋ॥
ਖੂਨ ਕੇ ਸੋਹਿਲੇ ਗਾਵੀਅਹਿ ਨਾਨਕ ਰਤੁ ਕਾ ਕੁੰਗੂ ਪਾਇ ਵੇ ਲਾਲੋ॥੧॥
ਸਾਹਿਬ ਕੇ ਗੁਣ ਨਾਨਕੁ ਗਾਵੈ ਮਾਸ ਪੁਰੀ ਵਿਚਿ ਆਖੁ ਮਸੋਲਾ॥
ਜਿਨਿ ਉਪਾਈ ਰੰਗਿ ਰਵਾਈ ਬੈਠਾ ਵੇਖੈ ਵਖਿ ਇਕੇਲਾ॥
ਸਚਾ ਸੋ ਸਾਹਿਬੁ ਸਚੁ ਤਪਾਵਸੁ ਸਚੜਾ ਨਿਆਉ ਕਰੇਗੁ ਮਸੋਲਾ॥
ਕਾਇਆ ਕਪੜੁ ਟੁਕੁ ਟੁਕੁ ਹੋਸੀ ਹਿਦੁਸਤਾਨੁ ਸਮਾਲਸੀ ਬੋਲਾ॥
ਆਵਨਿ ਅਠਤਰੈ ਜਾਨਿ ਸਤਾਨਵੈ ਹੋਰੁ ਭੀ ਉਠਸੀ ਮਰਦ ਕਾ ਚੇਲਾ॥
ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ॥੨॥
*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 722-23)*
3. ਬੀ40. : ਬਾਰਹ
4. ਬੀ40. : ਪਾਠ ਲੋਪ
5. ਬੀ40. : ਐਥੇ

ਸੈਦਿਪੁਰ ਨੂ ਮਾਰਿਓਸੁ॥ ਆਸਿ ਪਾਸਿ ਗਿਰਾਇ [1]ਸਭ ਪਿੰਡ ਮਾਰੇ[1]॥ ਹਿੰਦੂ ਮੁਸਲਮਾਨਿ ਸਭਿ ਕਤਲਾਮ ਹੋਏ॥ ਰੰਨਾ ਬੁਢੀਆਂ ਜੁਆਨ ਕੁੜੀਆਂ ਸਭ ਬੰਨਿ ਲਈਆ॥ ਮਰਦ ਸਭ ਕਤਲਾਮ ਕੀਤੇ॥ ਘਰ ਬਾਰਿ ਸਭ ਲੁਟੇ ਢਾਹੇ॥ ਸਭ ਬੰਧ ਕਰਿ ਚਲਾਏ॥ ਇਜੇਹੀ ਮਾਰਿ [2]ਸਬਦਿ ਬਾਬੇ ਦੇ[2] ਕੀਤੀ॥ ਪਾਠਨਾਂ ਨੂ ਮਹਾਂ ਪੁਰਖ ਕਾ ਗਜਬੁ ਹੋਇਆ॥

ਖੁਦਾਇ ਮੰਨੇ ਫਕੀਰਾਂ ਨੂ ਅਤੇ ਫਕੀਰ ਮੰਨਨਿ ਖੁਦਾਇ ਨੂ॥ [3]ਫਕੀਰਾਂ ਦਾ ਆਖਿਆ ਖੁਦਾਇ ਮੰਨਦਾ ਹੈ[3] ਫਕੀਰ ਦਾ ਆਖਿਆ ਖੁਦਾਇ ਸੁਣਦਾ ਹੈ॥ ਜੋ ਕੁਛੁ ਫਕੀਰ ਦੇ ਦਿਲ ਗੁਜਰਦੀ ਹੈ॥ ਸੋ ਖੁਦਾਇ ਸੁਣਦਾ ਹੈ॥ ਪਰੁ ਸੇ ਫਕੀਰ ਕਉਣ ਹੈਨਿ॥ ਜਿਨਾ ਕਦੇ ਸੁਆਲੁ ਕੀਤਾ ਨਾਹੀ॥ ਕਮ ਸੁਆਲ ਹੈਨਿ॥ [4][ਸਿਦਕੁ ਸਬੂਰੀ ਵਿਚ ਰਹਦੇ ਹੈਨਿ॥ ਪੰਜਿ ਭੂ ਆਤਮਾ ਵਸਿ ਕੀਤੇ ਹੈਨਿ॥][4] ਦੂਰਅੰਦੇਸੀ ਭੀ ਕਰਦੇ ਹੈਨਿ॥ ਮਿਹਰਿ ਮੁਹਬਤਿ ਵਿਚਿ ਰਹਿਦੇ ਹੈਨਿ॥ ਖੁਦਾਇ ਨੂ ਸਿੰਞਾਣਦੇ ਹੈਨਿ॥ ਓਹੁ ਫਕੀਰੁ ਫਿਰ[5] ਹੋਰੁ ਹੈਨਿ॥ ਪਰ ਇਸ ਗਿਰਹੀ ਬੰਦੇ ਨੂ ਭੀ ਲੋੜੀਦਾ ਹੈ॥ ਜੇ ਕੋਊ ਚਹੁ ਵਰਨਾ ਵਿਚ ਫਕੀਰੀ ਕਾ ਭੇਖੁ ਕਰੈ ਹਿੰਦੂ ਮੁਸਲਮਾਨ ਕੋਈ ਹੋਵੈ ਤਿਸ ਕੀ ਸੇਵਾ ਕਰਣੀ॥ ਕਰਮ ਨਾਹੀਂ ਵਿਚਾਰਣਾ॥

ਤਬ ਬਾਬਾ ਤੀਸਰੇ ਦਿਨ ਸੈਦਿਪੁਰ ਵਿਚਿ ਆਇ ਵੜਿਆ॥ ਜਾ ਨਦਰਿ ਕਰਿ ਵੇਖੇ ਗਿਰਾਇ ਵਲਿ ਤਾ ਕੇ ਵੇਖੇ ਸਭ ਕਤਲਾਮ ਪਈ ਹੈ॥ ਬਾਬੇ ਆਖਿਆ ਮਰਦਾਨਿਆ ਇਹ ਕਿਆ ਵਰਤੀ॥ ਮਰਦਾਨੇ ਕਹਿਆ ਜੀ ਪਾਤਿਸਾਹ ਜੋ ਤੁਧ ਭਾਣਾ ਸੇ ਵਰਤੀ॥ ਬਾਬੇ ਮਰਦਾਨੇ ਨੂ ਆਖਿਆ ਮਰਦਾਨਿਆ ਰਬਾਬੁ ਵਜਾਇ॥ ਮਰਦਾਨੇ ਰਬਾਬੁ ਵਜਾਇਆ॥ ਰਾਗ ਆਸਾ ਕੀਤਾ॥ ਬਾਬੇ ਸਬਦੁ ਉਠਾਇਆ॥

[6]ਕਹਾ ਸਿ ਖੇਲਿ ਤਬੇਲੇ ਘੋੜੇ ਕਹਾ ਸਿ ਭੇਰੀ ਸਹਿਨਾਈ॥
ਕਹਾ ਸਿ ਤੇਗਬੰਦ ਗਡੀਰਣਿ ਕਹਾ ਸਿ ਲਾਲ ਕਵਾਈ॥
ਕਹਾ ਸਿ ਆਰਸੀਆ ਮੁਹਿ ਬੰਕੇ ਇਥੈ ਦਿਸਹਿ ਨਾਹੀ॥੧॥
ਇਹ ਜਗੁ ਤੇਰਾ ਤੂੰ ਗੋਸਾਈ॥
ਏਕੁ ਘੜੀ ਮਹਿ ਥਾਪ ਉਥਾਪੇ ਜਗੁ ਵਡਿ ਦੇਵਹਿ ਭਾਈ॥ਰਹਾਉ॥
ਕਹਾ ਸਿ ਦਰਿ ਘਰਿ ਮੰਡਪ ਮਹਲਾਂ ਕਹਾ ਸਿ ਦੇਗ ਸਰਾਈ॥
ਕਹਾ ਸਿ ਸੇਜ ਸੁਖਾਲੀ ਕਾਮਣਿ ਇਥੈ ਦਿਸਹਿ ਨਾਹੀ॥
ਕਹਾ ਸਿ ਪਾਨ ਤੰਬੋਲੀ ਹਰਮਾ ਹੋਏ ਛਾਈ ਮਾਈ॥੨॥[6]

---

1. ਬੀ40. : ਭ.ਹ-ਲ. : ਪਿੰਡ ਸਭ ਮਾਰਿਓਸੁ
2. ਬੀ40. : ਭ.ਹ-ਲ. : ਬਾਬੇ ਦੇ ਸਬਦਿ
3. ਬੀ40. : ਭ.ਹ-ਲ. : ਪਾਠ ਲੋਪ
4. ਪਾਠ, ਬੀ40. : ਡ.ਹ-ਲ., ਭ.ਹ-ਲ. : ਪੁਰਾਤਨ. ਦਾ
5. ਬੀ40. : ਭ.ਹ-ਲ. : ਪਰ
6. ਸ਼ੁੱਧ ਪਾਠ : ਕਹਾ ਸੁ ਖੇਲ ਤਬੇਲਾ ਘੋੜੇ ਕਹਾ ਭੇਰੀ ਸਹਨਾਈ॥
ਕਹਾ ਸੁ ਤੇਗਬੰਦ ਗਾਡੇਰੜਿ ਕਹਾ ਸੁ ਲਾਲ ਕਵਾਈ॥
ਕਹਾ ਸੁ ਆਰਸੀਆ ਮੁਹ ਬੰਕੇ ਐਥੈ ਦਿਸਹਿ ਨਾਹੀ॥੧॥
ਇਹੁ ਜਗੁ ਤੇਰਾ ਤੂ ਗੋਸਾਈ॥
ਏਕ ਘੜੀ ਮਹਿ ਥਾਪਿ ਉਥਾਪੇ ਜਰੁ ਵੰਡਿ ਦੇਵੈ ਭਾਂਈ॥੧॥ਰਹਾਉ॥
ਕਹਾਂ ਸੁ ਘਰ ਦਰ ਮੰਡਪ ਮਹਲਾ ਕਹਾ ਸੁ ਬੰਕ ਸਰਾਈ॥
ਕਹਾਂ ਸੁ ਸੇਜ ਸੁਖਾਲੀ ਕਾਮਣਿ ਜਿਸੁ ਵੇਖਿ ਨੀਦ ਨ ਪਾਈ॥
ਕਹਾ ਸੁ ਪਾਨ ਤੰਬੋਲੀ ਹਰਮਾ ਹੋਈਆ ਛਾਈ ਮਾਈ॥੨॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 417)

[1]ਇਸ ਜਰਿ ਕਾਰਣਿ ਘਣੀ ਵਿਗੁਤੀ ਇਸ ਜਰਿ ਘਣੀ ਖੁਆਈ॥
ਪਾਪਾ ਵਾਝਹੁ ਹੋਵੀ ਨਾਹੀ ਮੁਇਆ ਸਾਥ ਨ ਜਾਈ॥
ਜਿਸ ਨੋ ਕਰਤਾ ਆਪ ਭੁਲਾਏ ਖਸਿ ਲਏ ਚੰਗਿਆਈ॥੩॥
ਕੋਟੀ ਹੂ ਪੀਰ ਵਰਜ ਰਖਾਏ ਜਾ ਮੀਰ ਸੁਣਿਆ ਧਾਇਆ॥
ਤਹਾ ਮੁਕਾਮ ਚੜੇ ਬੁਜਿ ਮੰਦਰਿ ਮੁਛਿ ਮੁਛਿ ਕਵਰ ਰੁਲਾਇਆ॥
ਕੋਈ ਮੁਗਲ ਨ ਹੋਇਆ ਅੰਧਾ ਕਿਨੈ ਨ ਪਰਚਾ ਲਾਇਆ॥੪॥
ਮੁਗਲ ਪਠਾਣਾ ਭਈ ਲੜਾਈ ਰਣਿ ਮਹਿ ਤੇਗ ਵਗਾਈ॥
ਉਥੈ ਤੁਪਕ ਤਾਣ ਚਲਾਈ ਉਨਾ ਹੀ ਹਸਤ ਚੜਾਈ॥
ਜਿਸ ਕੀ ਚੀਰੀ ਦਰਗਹ ਪਾਟੀ ਤਿਨਾ ਮਰਣਾ ਭਾਈ॥੫॥
ਹਿਕ ਹਿੰਦਵਾਣੀ ਅਰੁ ਤੁਰਕਾਣੀ ਪਾਠਾਣੀ ਠਕੁਰਾਣੀ॥
ਇਕਨਾ ਫਿਰਹੁਣ ਸਿਰ ਖੁਰ ਫਾਟੀ ਇਕਨਾ ਵਾਸ ਮਸਾਣੀ॥
ਜਿਨ ਕੇ ਬੰਕੇ ਘਰੀ ਨ ਆਏ ਤਿਨਾ ਕਿਉ ਵਾਸੁ ਮਸਾਣੀ॥੬॥
ਆਪੇ ਕਰੇ ਕਰਾਏ ਕਰਤਾ ਕਿਸ ਨੋ ਆਖਿ ਸੁਣਾਈਐ॥
ਹੁਕਮੀ ਹੁਕਮੁ ਚਲਾਏ ਵਿਗਸੇ ਨਾਨਕ ਲਿਖਿਆ ਪਾਈਐ॥੭॥੧॥[1]

ਜਬ[2] ਜਿਥੇ ਕਿਥੈ ਕੋਈ ਪਠਾਣ ਥਾ ਸਭ ਕਤਲਾਮ ਕੀਤੇ॥ ਬੰਦੀ ਪਠਾਣਾ ਦੀਆਂ ਬਖਸੀਆ[3]॥ ਪਾਤਸਾਹੀ ਮੀਰੁ ਬਾਬਰ ਦੀ ਫਿਰੀ॥ ਹਿੰਦੁਸਤਾਨ ਨੂ ਲੈ ਕਰਿ ਖੁਰਾਸਾਨਿ ਨੂ ਹੋਇਆ॥ ਤਬ ਬਾਬਾ ਪਿਛੋ ਜਾਇ ਕਰਿ ਲਸਕਰ ਵਿਚਿ ਵੜਿਆ॥ ਮੀਰੁ ਬਾਬਰ ਜੋ ਥਾ ਸੋ ਕਲੰਦਰ ਥਾ॥ ਦਿਨ ਨੋ[4] ਪਾਤਿਸਾਹੀ ਕਰਦਾ ਥਾ॥ ਅਰੁ ਰਾਤਿ ਕਉ ਪੈਰੀ ਸੰਗਲ ਪਾਇ ਕੈ[5] ਸਿਰਿ ਤਲਵਾਇਆ ਹੋਇ ਕੈ ਖੁਦਾਇ ਦੀ ਬੰਦਗੀ ਕਰਦਾ ਥਾ॥ ਪਿਛਲੀ ਰਾਤਿ ਉਠਿ ਕੈ ਬਹੁਤੁ ਬੰਦਗੀ ਕਰਦਾ ਥਾ॥ ਅਰੁ ਸੁਭਾਹ ਹੋਵੈ ਤਾ

---

1. ਸ਼ੁੱਧ ਪਾਠ : ਇਸੁ ਜਰ ਕਾਰਣਿ ਘਣੀ ਵਿਗੁਤੀ ਇਨਿ ਜਰ ਘਣੀ ਖੁਆਈ॥
ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ॥
ਜਿਸ ਨੋ ਆਪਿ ਖੁਆਏ ਕਰਤਾ ਖੁਸਿ ਲਏ ਚੰਗਿਆਈ॥੩॥
ਕੋਟੀ ਹੂ ਪੀਰ ਵਰਜਿ ਰਹਾਏ ਜਾ ਮੀਰੁ ਸੁਣਿਆ ਧਾਇਆ॥
ਥਾਨ ਮੁਕਾਮ ਜਲੇ ਬਿਜ ਮੰਦਰ ਮੁਛਿ ਮੁਛਿ ਕੁਇਰ ਰੁਲਾਇਆ॥
ਕੋਈ ਮੁਗਲੁ ਨ ਹੋਆ ਅੰਧਾ ਕਿਨੈ ਨ ਪਰਚਾ ਲਾਇਆ॥੪॥
ਮੁਗਲ ਪਠਾਣਾ ਭਈ ਲੜਾਈ ਰਣ ਮਹਿ ਤੇਗ ਵਗਾਈ॥
ਓਨ੍ਹੀ ਤੁਪਕ ਤਾਣਿ ਚਲਾਈ ਓਨ੍ਹੀ ਹਸਤਿ ਚਿੜਾਈ॥
ਜਿਨ੍ ਕੀ ਚੀਰੀ ਦਰਗਹ ਪਾਟੀ ਤਿਨ੍ਾ ਮਰਣਾ ਭਾਈ॥੫॥
ਇਕ ਹਿੰਦਵਾਣੀ ਅਵਰ ਤੁਰਕਾਣੀ ਭਟਿਆਣੀ ਠਕੁਰਾਣੀ॥
ਇਕਨ੍ਾ ਪੇਰਣ ਸਿਰ ਖੁਰ ਪਾਟੇ ਇਕਨ੍ਾ ਵਾਸੁ ਮਸਾਣੀ॥
ਜਿਨ੍ ਕੇ ਬੰਕੇ ਘਰੀ ਨ ਆਇਆ ਤਿਨ੍ ਕਿਉ ਰੈਣਿ ਵਿਹਾਣੀ॥੬॥
ਆਪੇ ਕਰੇ ਕਰਾਏ ਕਰਤਾ ਕਿਸ ਨੋ ਆਖਿ ਸੁਣਾਈਐ॥
ਦੁਖੁ ਸੁਖੁ ਤੇਰੈ ਭਾਣੈ ਹੋਵੈ ਕਿਸ ਥੈ ਜਾਇ ਰੂਆਈਐ॥
ਹੁਕਮੀ ਹੁਕਮਿ ਚਲਾਏ ਵਿਗਸੈ ਨਾਨਕ ਲਿਖਿਆ ਪਾਈਐ॥੭॥
*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 417-18)*

2. ਭ.ਹ-ਲ. : ਤਾਂ
3. ਬੀ40. : ਬੰਨ ਚਲਾਈਆਂ
4. ਬੀ40. : ਭ.ਹ-ਲ. : ਕਉ/ਕੋ
5. ਬੀ40. : ਕਰਿ

ਉਠਿ ਕਰਿ ਨਿਵਾਜ ਗੁਜਾਰੇ॥ ਤ੍ਰੀਹੇ ਸੁਪਾਰੇ ਕੁਰਾਨੁ ਪੜੇ[1]॥ ਤਾ ਪਿਛੋ ਭੰਗ ਖਾਵੈ॥ ਜਬ ਬਾਬਾ ਲਸਕਰਿ ਵਿਚਿ ਵੜਿਆ ਤਾ ਲਗਾ ਸਬਦੁ ਗਾਵਣਿ॥ ਬੰਦੀਵਾਨਿ ਭੀ ਪਾਸੇ ਹੋਵਨਿ॥ ਬੰਦੀਵਾਨਾ ਵਲੋ ਦੇਖ ਕਰਿ ਬਹੁਤੁ ਆਜਜੁ[2] ਹੋਵੈ॥ ਬਾਬੇ ਆਖਿਆ ਮਰਦਾਨਿਆ ਰਬਾਬਾ ਵਜਾਇ॥ ਬਾਬੇ ਸਬਦੁ ਕੀਤਾ ਰਾਗ ਤਲੰਗ ਵਿਚਿ॥

[3]ਕਾਹਾ ਸੁ ਦੇਖਿਆ ਖੁਰਾਸਾਨੁ ਹਿੰਦੁਸਤਾਨ ਡਰਾਇਆ॥
ਆਪਤ ਦੋਸੁ ਨ ਦੇਈ ਕਰਤਾ ਜਮ ਕਰ ਮੁਗਲ ਚੜਾਇਆ॥
ਐਸੀ ਮਾਰ ਹੋਈ ਕੁਰਲਾਏ ਤਾ ਤੇ ਦਰਦੁ ਨਾ ਆਇਆ॥੧॥
ਤੂ ਕਰਤਾ ਸਭਨਾ ਕਾ ਸੋਈ॥
ਜੇ ਸਕਤਾ ਸਕਤਾ ਕਉ ਮਾਰੇ ਤਾ ਮਨਿ ਰੋਸੁ ਨਹੋਈ॥੧॥ਰਹਾਉ॥
ਸਕਤਾ ਸੀਹ ਮਾਰੈ ਭੈ ਵਗੈ ਖਸਮੈ ਸਾ ਪੁਰਸਾਈ॥
ਰਤਨ ਵਿਗਾੜਿ ਲਹੈ ਕੋਟਿ ਮਾਇਆ ਮਾਇਆ ਸਾਥ ਨਾ ਜਾਈ॥੨॥
ਜੇ ਕੋ ਦੁਨੀਆ ਵਡਾ ਹੋਵੈ ਚੋਜਿ ਕਰੇ ਮਨਿ ਭਾਣੈ॥
ਖਸਮੈ ਨਦਰੀ ਕੀੜਾ ਆਵੈ ਜੇਤੇ ਚੁਗੀ ਦਾਣੈ॥
ਮਾਰੈ ਮਾਰਿ ਜੀਵਾਲੈ ਆਪੇ ਨਾਨਕ ਨਾਮ ਵਖਾਣੈ॥੩॥੧॥[3]

ਜਾ ਏਹੁ ਸਬਦੁ ਮੀਰ ਬਾਬਰਿ ਸੁਣਿਆ ਤਾ ਕਹਿਓਸੁ ਯਾਰੋ ਏਹੁ ਫਕੀਰ [ਨੋ][4] ਲੈ ਆਵੋ॥ ਤਾ ਆਦਮੀ ਗਏ ਬਾਬੇ ਕਉ ਲੈ ਕਰਿ ਆਣਿ ਹਾਜਰ ਕੀਤਾ॥ ਤਾ ਬਾਬਰਿ ਕਹਿਆ ਰੇ ਫਕੀਰ ਏਹੁ ਜੋ ਅਵਾਜੁ ਕੀਆ ਸੋ ਫੇਰਿ ਕਹੁ॥ ਤਾ ਬਾਬੇ ਫੇਰਿ ਓਹੁ ਸਬਦੁ ਸੁਣਾਇਆ॥ ਤਬ ਬਾਬਰਿ ਕੇ ਕਪਾਟਿ ਖੁਲਿ ਗਏ॥ ਤਾ ਬਾਬਰਿ ਕਹਿਆ ਯਾਰੋ ਏਹ ਫਕੀਰ ਭਲਾ ਹੈ॥ ਤਬ ਹਮਾਚਾ ਭੰਗ ਕਾ ਖੋਲ ਕਰਿ ਬਾਬੇ ਆਗੈ ਰਖਿਆ॥ ਕਹਿਓਸੁ ਰੇ ਫਕੀਰ ਭੰਗ ਖਾਹ॥ ਤਬ ਬਾਬੇ ਕਹਿਆ ਮੀਰ ਜੀ ਮੈ ਭੰਗ ਖਾਈ ਹੈ॥ ਐਸੀ ਭੰਗ ਖਾਈ ਹੈ ਤਿਸ ਕਾ ਆਪਣਾ ਅਮਲੁ ਕਦੇ ਨਹੀ ਉਤਰਦਾ॥ ਤਬ ਬਾਬਰਿ ਕਹਿਆ ਰੇ ਫਕੀਰ ਉਹ ਭਾਂਗ ਕੈਸੀ ਹੈ ਜਿਸ ਦਾ ਅਮਲੁ ਕਦੇ ਨਾਹੀ ਉਤਰਦਾ॥ ਤਾ ਬਾਬੇ ਕਹਿਆ ਮਰਦਾਨਿਆ ਰਬਾਬੁ ਵਜਾਇ॥ ਬਾਬੇ ਤਲੰਗ ਕੀਤਾ ਸਬਦੁ ਉਠਾਇਆ॥

---

1. ਭ.ਹ-ਲ. : ਪੜਤਾ ਥਾ
2. ਭ.ਹ-ਲ. : ਅਜੁਰਦਾ
3. ਸ਼ੁੱਧ ਪਾਠ : ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ॥
ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ॥
ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ॥੧॥
ਕਰਤਾ ਤੂੰ ਸਭਨਾ ਕਾ ਸੋਈ॥
ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸੁ ਨ ਹੋਈ॥੧॥ਰਹਾਉ॥
ਸਕਤਾ ਸੀਹੁ ਮਾਰੇ ਪੈ ਵਗੈ ਖਸਮੈ ਸਾ ਪੁਰਸਾਈ॥
ਰਤਨ ਵਿਗਾੜਿ ਵਿਗੋਏ ਕੁਤੀ ਮੁਇਆ ਸਾਰ ਨ ਕਾਈ॥
ਆਪੇ ਜੋੜਿ ਵਿਛੋੜੇ ਆਪੇ ਵੇਖੁ ਤੇਰੀ ਵਡਿਆਈ॥੨॥
ਜੇ ਕੋ ਨਾਉ ਧਰਾਏ ਵਡਾ ਸਾਦ ਕਰੇ ਮਨਿ ਭਾਣੇ॥
ਖਸਮੈ ਨਦਰੀ ਕੀੜਾ ਆਵੈ ਜੇਤੇ ਚੁਗੈ ਦਾਣੇ॥
ਮਰਿ ਮਰਿ ਜੀਵੈ ਤਾ ਕਿਛੁ ਪਾਏ ਨਾਨਕ ਨਾਮੁ ਵਖਾਣੇ॥੩॥
*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 360)*
4. ਪਾਠ. ਬੀ40. ਦਾ

[1]ਭਉ ਤੇਰਾ ਭਾਗ ਖਲੜੀ ਮੇਰਾ ਚੀਤੁ ॥
ਮੈ ਦੇਵਾਨਾ ਰਹਾ ਅਤੀਤ ॥
ਕਰਿ ਕਾਸਾ ਦਰਸਿ ਕੀ ਭੂਖ ॥
ਮੈ ਦਰਿ ਮਾਗਉ ਨੀਤਾ ਨੀਤੁ ॥੧॥
ਤਉ ਦਰਸਨਿ ਕੀ ਕਰਉ ਸਮਾਇ ॥
ਮੈ ਦਰਿ ਮਾਗਉ ਭਿਖਿਆ ਪਾਇ ॥
ਕਸਰਿ ਕੁਸਮਿ ਮਿਰਗਾ ਮੰਹਿ ਰਹਿਣਾ ॥
ਸਰਬ ਸਰੀਰੋ ਚਰਣਾ ॥
ਚੰਦਨਿ ਭਗਤਾ ਜੋਤਿ ਅਨੇਹੀ ਸਹਬੇ ਪਰਮਲ ਕਰਣਾ ॥੨॥
ਘਿਉ ਪਟਿ ਭਾਡੇ ਕਹੈ ਨਾ ਕੋਇ ॥
ਐਸਾ ਭਗਤ ਵਰਨਿ ਮਹਿ ਹੋਇ ॥
ਨਾਮੈ ਨਾਮ ਰਹੈ ਲਿਵ ਲਾਇ ॥
ਨਾਨਕ ਤਉ ਦਰਿ ਭਿਖਿਆ ਪਾਇ ॥੩॥[1]

ਜਬ ਏਹ ਸਬਦੁ ਬਾਬੇ ਕਹਿਆ ਤਾ ਮੀਰ ਬਾਬਰਿ ਬਹੁਤੁ ਖੁਸਹਾਲ ਹੋਇਆ ॥ ਕਹਿਓਸੁ ਰੇ ਫਕੀਰ ਮੇਰੇ ਸਾਥ ਚਲੁ ॥ ਤਾ ਬਾਬੇ ਕਹਿਆ ਮੀਰ ਜੀ ਇਕ ਦਿਨੁ ਰਹਾਗਾ ॥ ਤਾ ਫੇਰਿ ਬਾਬਰ ਕਹਿਆ [][2] ਤਾ ਬਾਬੇ ਕਹਿਆ ਤਿਨਿ ਦਿਨਿ ਰਹਾਗਾ ॥ ਤਬ ਬਾਬਾ ਬੰਦੀਵਾਣਾ ਵਲੋ ਦੇਖ ਕੈ ਬਹੁਤੁ ਗਮ ਖਾਵੈ ॥ ਬਾਬੇ ਆਖਿਆ ਮਰਦਾਨਿਆ ਰਬਾਬੁ ਵਜਾਇ ॥ ਮਰਦਾਨੇ ਰਬਾਬੁ ਵਜਾਇਆ ॥ ਰਾਗ ਆਸਾ ਕੀਤਾ ॥ ਬਾਬੇ ਸਬਦੁ ਬੋਲਿਆ ॥

[3]ਜਿਨਿ ਸਿਰਿ ਸੋਹਿਨ ਪਟੀਆ ਮਾਗੀ ਪਾਇ ਸੰਧੂਰ ॥
ਸੇ ਸਿਰਿ ਕਾਤੀ ਮੁਨੀਅਨਿ ਗਲਿ ਵਿਚਿ ਪਵਨਿ ਜੰਜੀਰ ॥
ਮਹਿਲਾ ਅੰਦਰ ਹੋਦੀਆ ਹੁਣਿ ਬਹਿਣ ਨ ਮਿਲਨਿ ਹਜੂਰ ॥੧॥
ਆਦੇਸੁ ਬਾਬਾ ਆਦੇਸੁ ॥
ਆਦਿ ਪੁਰਖ ਤੇਰਾ ਅੰਤੁ ਨ ਪਾਇਆ ਕਰਿ ਕਰਿ ਥਾਕੀ ਵੇਸ ॥੧॥ਰਹਾਉ॥[3]

---

1. ਸ਼ੁੱਧ ਪਾਠ : ਭਉ ਤੇਰਾ ਭਾਂਗ ਖਲੜੀ ਮੇਰਾ ਚੀਤੁ ॥
ਮੈ ਦੇਵਾਨਾ ਭਇਆ ਅਤੀਤੁ ॥
ਕਰ ਕਾਸਾ ਦਰਸਨ ਕੀ ਭੂਖ ॥
ਮੈ ਦਰਿ ਮਾਗਉ ਨੀਤਾ ਨੀਤ ॥੧॥
ਤਉ ਦਰਸਨ ਕੀ ਕਰਉ ਸਮਾਇ ॥
ਮੈ ਦਰਿ ਮਾਗਤੁ ਭੀਖਿਆ ਪਾਇ ॥੧॥ਰਹਾਉ॥
ਕੇਸਰਿ ਕੁਸਮ ਮਿਰਗਮੈ ਹਰਣਾ ਸਰਬ ਸਰੀਰੀ ਚੜ੍ਹਣਾ ॥
ਚੰਦਨ ਭਗਤਾ ਜੋਤਿ ਇਨੇਹੀ ਸਰਬੇ ਪਰਮਲੁ ਕਰਣਾ ॥੨॥
ਘਿਅ ਪਟ ਭਾਂਡਾ ਕਹੈ ਨ ਕੋਇ ॥
ਐਸਾ ਭਗਤੁ ਵਰਨ ਮਹਿ ਹੋਇ ॥
ਤੇਰੈ ਨਾਮਿ ਨਿਵੇ ਰਹੇ ਲਿਵ ਲਾਇ ॥
ਨਾਨਕ ਤਿਨ ਦਰਿ ਭੀਖਿਆ ਪਾਇ ॥੩॥ *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 721)*
2. ਡ.ਹ-ਲ. ਇਥੇ ਵਾਧੂ ਪਾਠ ਹੈ : ਜੀ ਤਿਨ ਦਿਨ ਰਹੁ
3. ਸ਼ੁੱਧ ਪਾਠ : ਜਿਨ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ ॥
ਸੇ ਸਿਰ ਕਾਤੀ ਮੁੰਨੀਅਨ੍ਹਿ ਗਲ ਵਿਚਿ ਆਵੈ ਧੂੜਿ ॥
ਮਹਲਾ ਅੰਦਰਿ ਹੋਦੀਆ ਹੁਣਿ ਬਹਣਿ ਨ ਮਿਲਨ੍ਹਿ ਹਦੂਰਿ ॥੧॥
ਆਦੇਸੁ ਬਾਬਾ ਆਦੇਸੁ ॥
ਆਦਿ ਪੁਰਖ ਤੇਰਾ ਅੰਤੁ ਨ ਪਾਇਆ ਕਰਿ ਕਰਿ ਦੇਖਹਿ ਵੇਸ ॥੧॥ਰਹਾਉ॥
*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 417)*

[1]ਜਦਹੁ ਸੀਆ ਵੀਵਾਹੀਆ ਲਾੜੇ ਸੋਹਿਨ ਪਾਸਿ ॥
ਹਿੰਡੋਲੀ ਚੜਿ ਆਈਆ ਦੰਦ ਖੰਡਿ ਕੀਤੇ ਰਾਸਿ ॥
ਉਪਰਹੁ ਪਾਣੀ ਵਾਰੀਐ ਝਲੇ ਝਮਕਣਿ ਪਾਸਿ ॥੨॥
ਇਕੁ ਲਖੁ ਲਹਨਿ ਬਹਿਠੀਆ ਲਖੁ ਲਹਿਨਿ ਖੜੀਆ ॥
ਗਰੀ ਛੁਹਾਰੇ ਖਾਦੀਆ ਮਾਣਨਿ ਸੇਜੜੀਆ ॥
ਤਿਨ ਗਲ ਖਿਲਕੇ ਪਾਈਅਨਿ ਤੁਟਨਿ ਮੋਤਸਰੀਆ ॥੩॥
ਧਨੁ ਜੋਬਨਿ ਦੁਇ ਵੈਰੀ ਹੋਏ ਜਿਨੀ ਰਖੇ ਰੰਗ ਲਾਇ ॥
ਦੂਤਾ ਨੂ ਫਰਮਾਇਆ ਲੈ ਚਲੇ ਪਤਿ ਗਵਾਇ ॥
ਜੇ ਤਿਸੁ ਭਾਵੈ ਦੇ ਵਡਿਆਈਆ ਜੇ ਭਾਵੈ ਦੇਇ ਸਜਾਇ ॥੪॥
ਅਗੋ ਦੇ ਜੇ ਚੇਤੀਏ ਤਾ ਕਾਇਤ ਮਿਲੈ ਸਜਾਇ ॥
ਸਾਹਾ ਸੁਰਤਿ ਗਵਾਈਐ ਰੰਗ ਤਮਾਸੈ ਚਾਇ ॥
ਬਾਬਰਿ ਬਾਣੀ ਫਿਰ ਗਈ ਕੋਇ ਨ ਰੋਟੀ ਖਾਇ ॥੫॥
ਇਕਨਾ ਵਖਤੁ ਖੁਆਈਅਹਿ ਇਕਨਾ ਪੂਜਾ ਜਾਇ ॥
ਚਉਕੇ ਵਿਣੁ ਹਿੰਦਵਾਣੀਆ ਕੋ ਟਿਕੇ ਕਢੇ ਨਾਇ ॥
ਰਾਮ ਨ ਕਬਹੂੰ ਚੇਤਿਓ ਹੁਣਿ ਕਹਣ ਨ ਮਿਲੈ ਖੁਦਾਇ ॥੬॥
ਇਕ ਆਵਹਿ ਘਰਿ ਆਪਣੈ ਇਕ ਮਿਲ ਮਿਲ ਪੁਛਹਿ ਸੁਖ ॥
ਇਕਨਾ ਏਹੋ ਲਿਖਿਆ ਬਹਿ ਬਹਿ ਰੋਵਹਿ ਦੁਖ ॥
ਜੋ ਤਿਸ ਭਾਵੈ ਸੋ ਥੀਐ ਨਾਨਕ ਕਿਆ ਮਨੁਖ ॥੭॥[1]

ਜਾ ਏਹੁ ਸਬਦੁ ਬਾਬੇ ਆਖਿਆ ਤਾ ਬਾਬਾ ਹਾਲਤ ਵਿਚਿ ਆਇ ਗਇਆ ॥ ਬਾਬਾ ਪੈ ਰਹਿਆ ॥ ਬਾਬਰ ਆਇ ਉਪਰਿ ਖੜਾ ਹੋਇਆ ॥ ਆਖਿਓਸੁ ਇਸ ਫਕੀਰ ਕਉ[2] ਕਿਆ ਹੋਇਆ ॥ ਤਾ ਲੋਕਾ ਕਹਿਆ ਜੀ ਏਹੁ ਫਕੀਰ ਦਰਦਵੰਦੁ ਹੈ ॥ ਖੁਦਾਇ ਦਾ ਗਜਬ ਦੇਖਿ ਕਰਿ ਹਾਲਤਿ ਵਿਚਿ ਆਇ ਗਇਆ ਹੈ ॥ ਤਾ ਬਾਬਰ ਕਹਿਆ

---

1. ਸ਼ੁੱਧ ਪਾਠ : ਜਦਹੁ ਸੀਆ ਵੀਆਹੀਆ ਲਾੜੇ ਸੋਹਨਿ ਪਾਸਿ ॥
ਹੀਡੋਲੀ ਚੜਿ ਆਈਆ ਦੰਦ ਖੰਡ ਕੀਤੇ ਰਾਸਿ ॥
ਉਪਰਹੁ ਪਾਨੀ ਵਾਰੀਐ ਝਲੇ ਝਿਮਕਨਿ ਪਾਸਿ ॥੨॥
ਇਕੁ ਲਖੁ ਲਹਨਿ੍ ਬਹਿਠੀਆ ਲਖੁ ਲਹਨਿ੍ ਖੜੀਆ ॥
ਗਰੀ ਛੁਹਾਰੇ ਖਾਂਦੀਆ ਮਾਣਨਿ੍ ਸੇਜੜੀਆ ॥
ਤਿਨ੍ ਗਲਿ ਸਿਲਕਾ ਪਾਈਆ ਤੁਟਨਿ੍ ਮੋਤਸਰੀਆ ॥੩॥
ਧਨੁ ਜੋਬਨੁ ਦੁਇ ਵੈਰੀ ਹੋਏ ਜਿਨ੍ਹੀ ਰਖੇ ਰੰਗੁ ਲਾਇ ॥
ਦੂਤਾ ਨੋ ਫੁਰਮਾਇਆ ਲੈ ਚਲੇ ਪਤਿ ਗਵਾਇ ॥
ਜੇ ਤਿਸੁ ਭਾਵੈ ਦੇ ਵਡਿਆਈ ਜੇ ਭਾਵੈ ਦੇਇ ਸਜਾਇ ॥੪॥
ਅਗੋ ਦੇ ਜੇ ਚੇਤੀਐ ਤਾਂ ਕਾਇਤੁ ਮਿਲੈ ਸਜਾਇ ॥
ਸਾਹਾਂ ਸੁਰਤਿ ਗਵਾਈਆ ਰੰਗਿ ਤਮਾਸੈ ਚਾਇ ॥
ਬਾਬਰਵਾਣੀ ਫਿਰਿ ਗਈ ਕੁਇਰੁ ਨ ਰੋਟੀ ਖਾਇ ॥੫॥
ਇਕਨਾ ਵਖਤ ਖੁਆਈਅਹਿ ਇਕਨ੍ਹਾ ਪੂਜਾ ਜਾਇ ॥
ਚਉਕੇ ਵਿਣੁ ਹਿੰਦਵਾਣੀਆ ਕਿਉ ਟਿਕੇ ਕਢਹਿ ਨਾਇ ॥
ਰਾਮੁ ਨ ਕਬਹੂ ਚੇਤਿਓ ਹੁਣਿ ਕਹਣਿ ਨ ਮਿਲੈ ਖੁਦਾਇ ॥੬॥
ਇਕਿ ਘਰਿ ਆਵਹਿ ਆਪਣੈ ਇਕਿ ਮਿਲਿ ਮਿਲਿ ਪੁਛਹਿ ਸੁਖ ॥
ਇਕਨ੍ਹਾ ਏਹੋ ਲਿਖਿਆ ਬਹਿ ਬਹਿ ਰੋਵਹਿ ਦੁਖ ॥
ਜੋ ਤਿਸੁ ਭਾਵੈ ਸੋ ਥੀਐ ਨਾਨਕ ਕਿਆ ਮਾਨੁਖ ॥੭॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 417)*

2. ਬੀ40. : ਨੋ

ਯਾਰੋ ਖੁਦਾਇ ਅਗੇ ਹਥਿ ਜੋੜਹੁ॥ ਜੇ ਇਹ ਫਕੀਰੁ ਖੜਾ ਹੋਵੈ॥ ਤਬ ਬਾਬਾ [1]ਬੈਠਾ ਉਠਿ ਕਰਿ[1]॥ ਬੈਠਣੇ ਨਾਲਿ ਐਸਾ ਚਾਨਣੁ ਹੋਇਆ ਆਖੀਏ ਕਈ ਹਜਾਰਿ ਸੂਰਜ ਚੜਨਿ[2]॥

ਤਾ ਬਾਬਰਿ ਸਲਾਮ ਕੀਤਾ॥ ਆਖਿਓਸੁ ਜੀ ਤੂੰ ਮਿਹਰਵਾਨਿ ਹੋਹੁ॥ ਤਾ ਬਾਬੇ ਕਹਿਆ ਮੀਰ ਜੀ ਮਿਹਰ ਚਾਹਿਦਾ ਹੈ ਤਾ ਬੰਦੀਵਾਣ ਛੋਡਿ ਦੇਹਿ॥ ਤਾ ਬਾਬਰਿ ਕਹਿਆ ਜੀ ਇਕ ਅਰਜਿ ਹੈ ਜੇ ਆਖੋ ਤਾ ਕਹਾ॥ ਬਾਬੇ ਕਹਿਆ ਕਹੁ॥ ਜੋ ਜੀ ਇਕੁ ਵਚਨਿ ਦੇਵੇ ਤਾ ਛੋਡਾ॥ ਬਾਬੇ ਕਹਿਆ ਕੁਛੁ ਮੰਗੁ॥ ਤਾ ਬਾਬਰਿ ਕਹਿਆ ਮੈ ਏਹੀ ਮਾਂਗਤਾ ਹੋ॥ ਜੋ ਮੇਰੀ ਪਾਤਸਾਹੀ ਕੁਰਸੀ ਬਕੁਰਸੀ ਚਲੀ ਜਾਇ॥ ਤਾ ਬਾਬੇ ਕਹਿਆ ਤੇਰੀ ਪਾਦਸਾਹੀ[3] ਚਿਰ ਤਾਈ ਚਲੈਗੀ॥ ਤਾ ਬਾਬਰਿ ਸਗਲੇ ਬੰਦੀਵਾਣਿ ਪਹਿਰਾਇ ਕਰਿ ਛੋੜਿ ਦੀਏ॥ ਬਾਬਾ ਨਾਨਕ ਬਾਬਰਿ ਨਾਲੋ ਵਿਦਾ ਹੋਇਆ॥

## [ਰਾਵੀ ਕੰਢੇ ਡੇਰਾ]

ਰਾਵੀ ਚਨਾਉ ਪਟੀ[4] ਜੰਗਲ ਦੇਸਿ ਪਰਿਦੇਸਿ ਦੇਖ ਕਹਿ ਪੰਜਾਬ ਦੀ ਧਰਤੀ [5][ਉਪਰ ਟਿਕਣ ਕਉ ਆਤਮਾ ਕਰਿ][5] ਚਲਿਆ॥ [6]ਆਉਦਾ ਆਉਦਾ[6] ਇਕ ਠਉਰ ਦਰਿਆਉ ਕੇ ਕਿਨਾਰੇ ਉਪਰ ਬਹਿ ਗਇਆ॥ ਉਥੈ ਬਹੁਤ ਗਉਗਾ ਚਲਿਆ॥ ਜੋ ਕੋਈ ਸੁਣੈ ਸੋ ਸਭ ਆਵੈ॥ ਲੋਕ ਆਖਣਿ ਕੋਈ ਖੁਦਾਇ ਦਾ ਫਕੀਰ ਪੈਦਾ ਹੋਇਆ॥ ਨਾਨਕ ਨਾਉਂ ਹੈਸੁ॥ ਆਪਣੇ ਖੁਦਾਇ ਨਾਲਿ ਰਤਾ ਹੈ॥ ਲੋਕ ਬਹੁਤ ਜੁੜੇ॥ ਮੁਰੀਦ ਭੀ ਹੋਵਨਿ॥ ਜੋ ਆਵੈ ਸੋ ਪਰਚਿਆ ਜਾਵੈ॥ ਜੋ ਬਾਬਾ ਸਲੋਕੁ ਕਹਿੰਦਾ ਸਾ ਸੋ ਪਰਗਟਿ ਹੋਏ॥ ਏਕ ਏਹੁ ਸਲੋਕੁ ਕੀਤੇ ਸੇ ਫਕੀਰ ਕਾਨਿਆ ਨਾਲ ਗਾਵਦੇ ਸੇ॥

[7]ਕੂੜਿ ਨਿਖੁਟੇ ਨਾਨਕਾ ਓੜਕਿ ਸਚੁ ਸਹੀ[7]

ਤਬ ਨਾਨਕ ਕੈ ਘਰਿ ਏਕੋ ਨਾਮ ਵਖਾਣੀਐ॥ ਬਹੁਤ ਉਸਤਤਿ ਹੋਵਣਿ ਲਗੀ॥ ਖਰਾ ਬਹੁਤੁ ਗੁਲਗਲਾ ਹੋਇਆ॥ ਜੋ ਕੋਈ ਹਿੰਦੂ ਮੁਸਲਮਾਨਿ ਜੋਗੀ ਸੰਨਿਆਸੀ ਬ੍ਰਹਮਚਾਰੀ ਤਪੀ ਤਪੀਸਰੁ ਦਿਗੰਬਰ ਬੈਸਨੋ ਉਦਾਸੀ ਗ੍ਰਸਤੀ ਬੈਰਾਗੀ ਖਾਨਿ ਖਨੀਨਿ ਉਮਰੇ ਉਮਰਾਇ[8] ਕਰੋੜੀ ਜਿਮੀਦਾਰਿ ਭੂਮੀਏ ਜੋ ਕੋਈ ਆਵੈ ਸੋ ਪਰਚਿਆ ਜਾਵੈ॥ ਸਭੇ ਲੋਕ ਉਸਤਿਤ ਕਰਣਿ॥

## [ਕਰੋੜੀਆ]

ਤਬ ਜਿਥੇ ਬਾਬਾ ਰਹਿਦਾ ਸੀ ਉਸ ਗਿਰਾਇੰ ਪਾਸ ਇਕੁ ਕਰੋੜੀਆ ਰਹਿਦਾ

1. ਬੀ40. : ਡ.ਹ-ਲ. : ਉਠਿ ਬੈਠਾ
2. ਬੀ40. : ਚੜੇ ਹੈਨਿ
3. ਬੀ40. : ਪਾਤਿਸਾਹੀ
4. ਬੀ40. : ਡ.ਹ-ਲ. : ਤਪਾ
5. ਪਾਠ, ਬੀ40. : ਡ.ਹ-ਲ., ਭ.ਹ-ਲ. ਦਾ
6. ਬੀ40. : ਭ.ਹ-ਲ. : ਆਂਵਦਾ ਆਂਵਦਾ
7. ਸ਼ੁੱਧ ਪਾਠ : ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ॥ *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 953)*
8. ਬੀ40. : ਉਮਰਾਓ

ਸਾ॥ ਉਨਿ ਕਹਿਆ ਜੋ ਏਹੁ ਕਉਣ ਪੈਦਾ ਹੋਇਆ ਹੈ॥ ਜੇ ਸਭ ਇਸ ਕਾ ਨਾਮੁ ਲੇਤੇ ਹੈ॥ ਹਿੰਦੂਆ ਤਾਈ ਤਾ ਖਰਾਬ ਕੀਆ ਥਾ ਪਰ ਮੁਸਲਮਾਣਾ ਭੀ ਇਮਾਨੁ ਖੋਇਆ॥ ਕਿਆ ਈਮਾਨੁ ਹੈ ਮੁਸਲਮਾਣਾ ਕਾ ਜੋ ਹਿੰਦੂ ਉਪਰਿ ਈਮਾਨ[1] ਰਖਦੇ ਹੈਨਿ॥ ਪਰੁ ਚਲੋ ਅਸੀਂ ਬੰਨਿ ਲੈ ਆਵਹਿਂ॥ ਮਨਿਸਾ ਕਰਿ ਕਰੋੜੀਆ ਚਲਿਆ॥ ਜੋ ਜਾਇ ਕਰਿ ਉਸ ਹਿੰਦੂ ਨੋ ਬੰਨਿ ਲੈ ਆਵਹਿ॥ ਜਾ ਚੜਿਆ ਘੋੜੇ ਉਪਰਿ ਤਾ ਹੇਠਉ ਘੋੜਾ ਫਰਕ ਪਇਆ [][2] ਫੇਰਿ ਦੂਸਰੇ[3] ਦਿਨ ਚੜਿਆ॥ ਆਂਵਦਾ ਆਂਵਦਾ ਰਾਹਿ ਵਿਚ ਅੰਨਾ ਹੋਇ ਗਇਆ॥ ਬਹਿ ਗਇਆ ਰਾਹਿ ਵਿਚਿ [4]ਕੁਛੁ ਸੁਝਿਸੁ[4] ਨਾਹੀ॥ ਤਾ ਲੋਕਾਂ ਕਹਿਆ॥ ਜੀ ਅਸੀਂ ਤਾ ਡਰਦੇ ਆਖਿ ਸਕਦੇ ਨਾਹੀ॥ ਪਰ ਨਾਨਕ ਵਡਾ ਪੀਰੁ ਹੈ॥ ਤੁਸੀਂ ਉਸ ਦੀ ਬੰਦਗੀ ਸਿਮਰਣ ਕਰਹੁ॥ ਤਬ ਕਰੋੜੀਆ ਲਗਾ [5]ਬਾਬੇ ਦੀ ਸਿਫਤ ਬੰਦਗੀ ਕਰਣਿ[5]॥ ਪਾਸੋ[6] ਭੀ ਹੋਰੁ ਲੋਕ ਭੀ ਬਾਬੇ ਵਲ ਸਿਜਦਾ ਕਰਣ॥ ਤਾ ਕਰੋੜੀਐ ਕਹਿਆ ਜੋ ਬਾਬਾ ਨਾਨਕੁ ਵਡਾ ਮਰਦੁ ਹੈ॥ ਤਾਂ ਕਰੋੜੀਆ ਫਿਰਿ ਅਸਵਾਰੁ ਹੋਇਆ ਤਾ ਪਟਿ ਘੋੜੇ ਉਪਰੋਂ ਲਹਿ ਪਇਆ॥ ਤਾ ਦਿਸੈ ਕੁਛੁ ਨਾਂਹੀ॥ ਤਾ ਲੋਕਾ ਕਹਿਆ ਦੀਵਾਨ ਜੀ ਤੂੰ ਭੁਲਦਾ ਹੈ ਜੋ ਘੋੜੇ ਤੇ ਚੜਿ ਚਲਦਾ ਹੈਂ॥ ਨਾਨਕ ਵਡਾ ਪੀਰੁ ਹੈ॥ ਤੂੰ ਪਿਆਦਾ ਹੋਇ ਕਰ ਚਲੁ॥ ਜੋ ਤੂੰ ਬਖਸੀਅਹਿ॥

ਤਾ ਕਰੋੜੀਆ ਪਿਆਦਾ ਹੋਇ ਚਲਿਆ॥ ਜਿਥੇ ਬਾਬੇ ਦੀ ਦਰਗਾਹਿ ਦਿਸ ਆਈ ਤਾਂ ਤਿਥਾਊ ਲਗਾ ਸਿਜਦਾ ਸਲਾਮ ਕਰਣਿ॥ ਜਾ ਨੇੜੇ ਆਇਆ ਆਇ ਕਰਿ ਪੈਰੀ ਪਇਆ॥ ਤਾ ਬਾਬੇ ਬਹੁਤ ਖੁਸੀ ਕੀਤੀ॥ ਬਾਬੇ ਤਿਨਿ ਦਿਨਿ ਰਖਿਆ॥ ਕਰੋੜੀਆ ਖਰਾ ਖੁਸੀ ਹੋਇਆ॥ ਤਾਂ ਕਰੋੜੀਏ ਅਰਜਿ ਕੀਤੀ ਬਾਬਾ ਜੀ ਜੇ ਤੇਰਾ ਹੁਕਮੁ ਹੋਵੈ ਤਾ ਮੈ ਇਕ ਚਕੁ ਬੰਨਾ ਤੇਰੈ ਨਾਵੈ ਕਾ॥ ਨਾਉ ਕਰਤਾਰ ਪੁਰ ਰਖੀਐ॥ ਅਤੇ ਜੋ ਕੁਛੁ ਪੈਦੇ ਹੋਵੈ ਸੋ ਆਣਿ ਧਰਮਸਾਲਾ ਵਿਚ ਪਾਈਐ॥ ਕਰੋੜੀਆ ਵਿਦਿਆ ਹੋਇਆ॥

ਅਰ ਪਿਛੋ ਕਾਲੂ ਸੁਣਿਆ ਜੋ ਨਾਨਕੁ ਚਕੁ ਬਧਾ॥ ਅਰੁ ਟਿਕਿਆ ਹੈ॥ ਤਾ ਕਾਲੂ ਆਪਣੇ ਆਦਿਮੀ ਸਭ ਲੈ ਕਰਿ ਆਇਆ॥

ਸਾਖੀ ਪੂਰੀ ਹੋਈ ਭੁਲਿਆ ਚੁਕਿਆ ਬਖਸਣਾ॥

---

1. ਬੀ40. : ਸਿਦਕੁ
2. ਬੀ40. : ਭ.ਹ-ਲ., ਇਥੇ ਵਾਧੂ ਪਾਠ ਹੈ : ਉਸ ਦਿਨ ਤਾ ਨਾ ਗਇਆ
   (ਇਹ ਪਾਠ-ਭੇਦ ਦੋਵੇਂ ਖਰੜਿਆਂ ਕੇ ਇਕ ਸਰੋਤ ਤੋਂ ਆਏ ਹੋਣ ਦਾ ਪਰਮਾਣ ਹੈ)
3. ਬੀ40. : ਭ.ਹ-ਲ., ਪੁਰਾਤਨ. : ਅਗਲੇ
4. ਬੀ40. : ਭ.ਹ-ਲ., ਪੁਰਾਤਨ. : ਸਿਝਸੁ ਕੁਛੁ
5. ਬੀ40. : ਸਿਫਤ ਨਾਨਕ ਦੀ ਕਰਨਿ
6. ਬੀ40. : ਭ.ਹ-ਲ. : ਪਾਸਲੇ

ਜ਼ਮੀਮਾ 1

# ਕਰਮ ਸਿੰਘ ਦਾ ਵਿ-ਸਾਖ ਕਰਨ

## ਘੜਮੱਸ, ਅਜੋਕੇ ਚਿੰਤਨ ਦੀ

ਪਿਛਲੀ ਸਦੀ ਦੇ ਨਾਮਵਰ ਇਤਿਹਾਸਕਾਰ ਕਰਮ ਸਿੰਘ ਨੇ ਆਪਣੀ ਪ੍ਰਸਿੱਧ ਰਚਨਾ *ਕੱਤਕ ਕਿ ਵਿਸਾਖ* 1912 ਈ. ਵਿਚ ਪ੍ਰਕਾਸ਼ਤ ਕਰਵਾਈ। ਨਾਂ ਤੋਂ ਇਹ ਗੁਰੂ ਸਾਹਿਬ ਦੇ ਜਨਮ ਦਿਵਸ ਦੇ ਵਿਵਾਦ ਨਾਲ ਸਬੰਧਤ ਜਾਪਦੀ ਹੈ, ਪਰ ਇਹ ਬਾਲੇ ਦੇ ਨਾਂ ਨਾਲ ਪਰਚੱਲਤ ਜਨਮ ਸਾਖੀ, ਜਿਸ ਵਿਚ ਜਨਮ ਦਿਵਸ ਕੱਤਕ ਦੀ ਪੂਰਨਮਾਸ਼ੀ ਦਾ ਦੱਸਿਆ ਹੈ, ਦਾ ਸਰਵਪੱਖੀ ਉੱਤਮ ਕਰਿਟੀਕ ਹੈ। ਇਸ ਦੀ ਸ਼ਾਨਦਾਰ ਪੜਚੋਲ ਦੀਆਂ ਗਿਣਾਉਣਯੋਗ ਪ੍ਰਾਪਤੀਆਂ ਇਹ ਹਨ:

1. ਗੁਰੂ ਨਾਨਕ ਦਾ ਜਨਮ ਦਿਵਸ ਵਿਸਾਖ ਸੁਦੀ ਤੀਜ ਹੈ।[1]
2. ਬਾਲਾ ਗੁਰੂ ਨਾਨਕ ਦਾ ਹਮਸਫ਼ਰ ਨਹੀਂ, ਇਹ ਕਪੋਲ ਕਲਪਣਾ ਹੈ।[2]
3. ਜਨਮ-ਸਾਖੀ ਬਾਲਾ ਨਿਰੰਜਣੀਆਂ/ਹੰਦਾਲੀਆਂ ਦੀ ਵਿਗਾੜੀ ਹੋਈ ਨਹੀਂ, ਸਗੋਂ ਉਨ੍ਹਾਂ ਦੀ ਹੀ ਲਿਖਵਾਈ ਹੋਈ ਹੈ।[3]
4. ਗੁਰੂ ਨਿੰਦਿਆ ਨਾਲ ਭਰੀ ਹੋਈ ਇਹ ਜਨਮ ਸਾਖੀ ਕਿਸੇ ਸਿੱਖ ਦੀ ਰਚਨਾ ਨਹੀਂ ਹੋ ਸਕਦੀ।[4]
5. ਇਹ ਜਨਮ ਸਾਖੀ ਗੁਰੂ ਅੰਗਦ ਦੇਵ ਜੀ ਦੀ ਲਿਖਵਾਈ ਜਾਂ ਉਨ੍ਹਾਂ ਦੀ ਹਜ਼ੂਰੀ ਵਿਚ ਨਹੀਂ ਲਿਖੀ ਗਈ, ਜਿਵੇਂ ਇਸ ਵਿਚ ਦਾਅਵਾ ਕੀਤਾ ਗਿਆ ਹੈ।[5]
6. ਬਾਲੇ ਵਾਲੀ ਜਨਮ ਸਾਖੀ ਦਾ ਮੁੱਢ ਬਿਧੀ ਚੰਦ ਨੇ ਬੰਨ੍ਹਿਆ।[6]

ਜਟਲ ਸਵਾਲਾਂ ਦੇ ਇਹ ਪ੍ਰਤੱਖ ਸਾਦ-ਮੁਰਾਦੇ ਦਿੱਸਦੇ ਹੱਲ, ਚੋਖੀ ਛਾਣ-ਬੀਣ, ਡੂੰਘੀ ਵਿਚਾਰ, ਪਾਏਦਾਰ ਗਵਾਹੀਆਂ, ਅਤੇ ਵਿਵੇਕ ਵਿੱਚੋਂ ਉਪਜੇ ਨਿਰਨੇ ਹਨ, ਜਿਨ੍ਹਾਂ ਦੀ ਸਾਰਥਕਤਾ ਸਾਹਿਬ ਸਿੰਘ ਹੋਰਾਂ ਦੇ ਪ੍ਰਸੰਸਾਮਈ ਸ਼ਬਦਾਂ ਤੋਂ, "ਇਹ ਪੁਸਤਕ ਲਿਖ ਕੇ ਸਰਦਾਰ ਕਰਮ ਸਿੰਘ ਜੀ ਨੇ ਸਿਖ ਕੌਮ ਦੀ ਬੜੀ ਬਡਮੁੱਲੀ ਸੇਵਾ ਕੀਤੀ ਹੈ"[7],

---

1. *ਕੱਤਕ ਕਿ ਵਿਸਾਖ*, ਲਾਹੌਰ 1932, ਪੰਨੇ 255-56, 268-69.
2. *ਉਹੀ*, ਪੰਨਾ 163.
3. *ਉਹੀ*, ਪੰਨਾ 222.
4. *ਉਹੀ*, ਪੰਨਾ 222.
5. *ਉਹੀ*, ਪੰਨੇ 37, 46, 48, 220.
6. *ਉਹੀ*, ਪੰਨਾ 239-40.
7. *ਆਦਿ ਬੀੜ ਬਾਰੇ*, ਅੰਮ੍ਰਿਤਸਰ 2003, ਪੰਨਾ 157.

ਭਲੀਭਾਂਤ ਪ੍ਰਗਟ ਹੋ ਜਾਂਦੀ ਹੈ। ਹੀਰਾ ਸਿੰਘ ਦਰਦ[1], ਜਿਨ੍ਹਾਂ ਨੇ ਇਸ ਨੂੰ 1932 ਵਿਚ ਦੁਬਾਰਾ ਛਪਵਾਉਣ ਦਾ ਉੱਦਮ ਕੀਤਾ, ਦੀ ਇਸ ਪੁਸਤਕ ਬਾਰੇ ਰਾਏ ਸੀ: "ਇਕ ਵੇਰਾਂ ਇਸ ਨੂੰ ਹਰ ਇਕ ਖੋਜੀ ਤੇ ਹਰ ਸਿੱਖ ਨੂੰ ਜ਼ਰੂਰ ਪੜ੍ਹਨੀ ਚਾਹੀਦੀ ਹੈ।" ਭਾਈ ਵੀਰ ਸਿੰਘ ਨੇ ਕਰਮ ਸਿੰਘ ਦੀਆਂ ਪ੍ਰਾਪਤੀਆਂ ਨੂੰ "ਅਤਿਅੰਤ ਕੀਮਤੀ" ਮੰਨਿਆ।[2] ਸਥਿਤੀ ਦਾ ਵਿਅੰਗ ਇਹ ਕਿ ਇਸ ਪੁਸਤਕ ਦੇ ਪਹਿਲੇ ਪ੍ਰਕਾਸ਼ਕ 'ਚੀਫ਼ ਖ਼ਾਲਸਾ ਦੀਵਾਨ' ਜਿਸ ਦੇ ਸਲਾਹਕਾਰ ਖ਼ੁਦ ਭਾਈ ਵੀਰ ਸਿੰਘ ਸਨ, ਨੇ ਇਸ ਨੂੰ ਹਰ ਸਿੱਖ ਤਕ ਅੱਪੜਦਾ ਕਰਨ ਦੀ ਥਾਂ, ਛੇਤੀ ਹੀ ਇਸ ਦੀ ਵਿਕਰੀ ਹੀ ਬੰਦ ਕਰ ਦਿੱਤੀ। ਇਸ ਫ਼ੈਸਲੇ ਦਾ ਲਾਭ ਸਿੱਧਾ ਕੱਤਕ-ਪੱਖੀਆਂ ਨੂੰ ਜਾਂਦਾ ਸੀ, ਜਿਸ ਤੋਂ ਅਨੁਮਾਨ ਲੱਗਦਾ ਹੈ ਕਿ ਇਹ ਸਭ ਕੁਝ ਬਾਲਾ ਪ੍ਰਸਤ ਲਾਬੀ ਦੇ ਦਬਾਉ ਹੇਠ ਹੋਇਆ। *ਜਨਮ ਸਾਖੀ ਬਾਲਾ* ਨਾਲ ਸਬੰਧਤ, ਗੁਰਬਚਨ ਕੌਰ ਵਾਲਾ, ਗੁਰੂ ਨਾਨਕ ਦੇਵ ਯੂਨੀਵਰਸਿਟੀ ਵੱਲੋਂ ਪਰਵਾਨਤ ਅਤੇ ਭਾਸ਼ਾ ਵਿਭਾਗ, ਪਟਿਆਲਾ ਵੱਲੋਂ ਪ੍ਰਕਾਸ਼ਤ ਥੀਸਿਸ ਵੀ ਨਹੀਂ ਮਿਲਦਾ। ਅਸਲੀਅਤ ਜਾਣਨ ਲਈ ਜਗਿਆਸੀਆਂ ਨੂੰ, ਨਾ ਆਸਾਨੀ ਨਾਲ ਮੂਲ *ਜਨਮ ਸਾਖੀ ਬਾਲਾ* ਮਿਲਦੀ ਹੈ, ਨਾ ਇਸ ਦਾ ਕਰਿਟੀਕ। ਜੋ ਕੁਝ ਮਿਲਦਾ ਹੈ, ਉਹ ਅਪਰਮਾਣਕ ਸਮੱਗਰੀ ਨਾਲ ਸੰਜੋਇਆ, ਅਨੁਕੂਲਿਆ, ਫੁਲਾਇਆ ਅਤੇ ਆਪਣੇ ਲਾਹੇ ਲਈ ਪ੍ਰਕਾਸ਼ਕਾਂ ਦਾ ਛਾਪਿਆ ਬਜ਼ਾਰੂ, 'ਬਾਲਾ ਵਿਰੂਪ'[3] (miscreate) ਹੈ, ਜਿਸ ਨੂੰ ਆਧਾਰ ਬਣਾ ਕੇ ਬਾਲਾ ਪ੍ਰਸਤ ਲਾਬੀ ਇਸ ਦੇ ਗੁਰੂ ਅੰਗਦ ਦੀ ਹਜ਼ੂਰੀ ਵਿਚ ਲਿਖਵਾਈ ਹੋਣ ਦਾ ਭਰਮ ਪਾਲ ਰਹੀ ਹੈ, ਅਤੇ ਗੁਰੂ ਨਾਨਕ ਸਾਹਿਬ ਦਾ ਜਨਮ ਦਿਵਸ ਕੱਤਕ ਦੀ ਪੂਰਨਮਾਸ਼ੀ ਦਾ ਹੋਣ ਵਾਲੇ ਹੰਦਾਲੀ ਕੂੜ ਨੂੰ ਮੰਨਣ ਮਨਾਉਣ ਲਈ ਬਜ਼ਿੱਦ ਹੈ। ਸਿੱਖ ਚਿੰਤਨ 'ਤੇ ਹਾਵੀ-ਪ੍ਰਭਾਵੀ ਬਾਲਾ ਪ੍ਰਸਤ ਢਾਣੀ ਤਾਂ *ਕੱਤਕ ਕਿ ਵਿਸਾਖ* ਵੱਲ ਮੂੰਹ ਵੀ ਨਹੀਂ ਕਰਦੀ; ਇਸ ਦੀ ਲਾਗ ਤੋਂ ਵੀ ਡਰਦੀ ਹੈ।

ਸੁਰਿੰਦਰ ਸਿੰਘ ਕੋਹਲੀ ਅਤੇ ਜਗਜੀਤ ਸਿੰਘ ਅਕਾਦਮਿਕ ਖੇਤਰ ਦੇ ਦੋ ਵੱਡੇ ਨਾਂ ਹਨ। ਇਨ੍ਹਾਂ ਨੇ *ਜਨਮ ਸਾਖੀ ਬਾਲਾ* 1974 ਈ. ਵਿਚ ਸੰਪਾਦ ਕੀਤੀ, ਪਰ ਇਸ ਵਿਚ ਹਵਾਲਾ ਜਾਂ ਸਹਾਇਕ ਪੁਸਤਕ ਦੇ ਤੌਰ 'ਤੇ *ਕੱਤਕ ਕਿ ਵਿਸਾਖ* ਦਾ ਨਾਂ ਕਿਤੇ ਨਹੀਂ ਲੱਭਦਾ। ਕਰਮ ਸਿੰਘ ਵੱਲੋਂ ਉਠਾਏ ਨੁਕਤਿਆਂ ਨੂੰ ਮੁਖ਼ਾਤਬ ਹੋਣ ਦੀ ਕੋਸ਼ਿਸ਼ ਹੀ ਇਨ੍ਹਾਂ ਵਿਦਵਾਨਾਂ ਨਹੀਂ ਕੀਤੀ। ਇਨ੍ਹਾਂ ਦਾ ਸੰਪਾਦਨ ਜੇ ਨਿਰੋਲ ਅਕਾਦਮਿਕ ਸਰੋਕਾਰਾਂ ਤੋਂ ਪਰੇਰਤ ਹੈ, ਤਾਂ ਪੁੱਛਿਆ ਜਾ ਸਕਦਾ ਹੈ ਕਿ ਉਸ ਵੱਲੋਂ ਉਭਾਰੇ ਗੰਭੀਰ ਅਤੇ ਮਹੱਤਵਪੂਰਨ ਮੁੱਦਿਆਂ ਨੂੰ ਅਣਗੌਲਿਆ ਕਿਉਂ ਕੀਤਾ ਗਿਆ? ਉਮੀਦ ਕੀਤੀ ਜਾਂਦੀ ਸੀ ਕਿ ਇਸ ਜਨਮ ਸਾਖੀ ਦੇ ਪਹਿਲੀ ਵਾਰ ਅਕਾਦਮਿਕ ਖੇਤਰ ਵਿਚ ਹੋ ਰਹੇ ਸੰਪਾਦਨ ਨਾਲ, ਖੋਜ ਦਾ ਘੇਰਾ ਮੋਕਲਾ ਹੋ ਕੇ ਇਸ ਬਾਰੇ ਗਿਆਨ ਵਿਚ ਵਾਧਾ ਹੋਵੇਗਾ, ਪਰ ਇਸ ਰਾਹੀਂ ਕੇਵਲ ਪੁਰਾਣਾ, ਬੁਸਿਆ, ਮਿਥਿਆ ਗਿਆਨ ਹੀ ਪਰੋਸਿਆ ਹੈ: ਇਸ ਨੂੰ ਪੈੜੇ ਮੋਖੇ ਨੇ ਲਿਖਿਆ, ਗੁਰੂ ਅੰਗਦ ਹਜ਼ੂਰੀ ਵਿਚ ਬਾਲੇ ਨੇ ਲਿਖਵਾਈ,

---

1. *ਕਿਰਤੋਂਕਤ*, ਪੰਨਾ ਘ
2. *ਉਹੀ*, ਪੰਨਾ ਹ
3. ਸਰਜੀਤ ਹਾਂਸ ਇਸ ਨੂੰ ਆਪਣੀ ਕਿਸਮ ਦੀ 'ਅਤਿ ਮਹਾਨ ਰਚਨਾ' ਮੰਨਦਾ ਹੈ: ਵੇਖੋ, *The Tribune*, March 9, 2003.

ਆਦਿ। *ਜਨਮ ਸਾਖੀ ਬਾਲਾ* ਦੇ ਪਾਠ ਦਾ ਅਰੰਭ ਇਸ ਤਰ੍ਹਾਂ ਦੀ ਦਾਅਵੇਦਾਰੀ ਨਾਲ ਹੀ ਹੁੰਦਾ ਹੈ, ਯਾਨੀ ਇਹ ਕਥਨ ਇਸ ਦੇ ਆਪਣੇ ਅੰਦਰ ਨਿਰਮਤ ਹੈ। ਇਸ ਦਾਅਵੇ ਦਾ, ਇਸ ਤੋਂ ਬਾਹਰ, ਜਾਂ 1659 ਈ. ਤੋਂ ਪਹਿਲਾਂ ਦੀ ਲਿਖਤਕਾਰੀ ਵਿਚ ਮੁਸ਼ਕ ਤਕ ਨਹੀਂ ਲੱਭਦਾ; ਇਸ ਤੱਥ ਦਾ ਮਹੱਤਵ ਵੀ ਸੰਪਾਦਕਾਂ ਲਈ ਗਵਾਚਿਆ ਹੀ ਸਮਝੋ। ਬਾਲੇ ਦੇ ਇਤਿਹਾਸਕ ਵਿਅਕਤੀ ਹੋਣ ਜਾਂ ਨਾ ਹੋਣ ਬਾਰੇ ਇਨ੍ਹਾਂ ਵਿਦਵਾਨਾਂ ਦਾ ਨਿਰਨਾ ਹੈ ਕਿ ਅਜੇ "ਹੋਰ ਖੋਜ ਦੀ ਲੋੜ ਹੈ"[1], ਪਰ ਜੇ ਵੱਡੇ ਰੁਤਬਿਆਂ, ਯੋਗਤਾ, ਸਿਖਲਾਈ ਅਤੇ ਸਹੂਲਤਾਂ ਵਾਲੇ ਸੰਪਾਦਕ, ਸਬੱਬੀਂ ਢੁੱਕੇ ਢੋਅ ਸਮੇਂ, ਖੋਜ ਨਹੀਂ ਕਰ ਸਕੇ, ਤਾਂ ਕੀ ਇਹ ਕੰਮ ਫੱਤੂ ਦਫ਼ਤਰੀ ਕਰੇਗਾ ? ਆਪਣੇ ਅਤਿ ਦੁਲਾਰੇ ਮੱਤ ਨੂੰ ਸਿੱਧ ਕਰਨ ਦਾ ਸਹੀ ਮੌਕਾ, *ਜਨਮ ਸਾਖੀ ਬਾਲਾ* ਦੇ ਸੰਪਾਦਨ ਸਮੇਂ, ਖੁੰਝਾ ਕੇ ਇਸ ਅਵਸਰ ਨੂੰ ਵਿਅਰਥ ਕਿਉਂ ਜਾਣ ਦਿੱਤਾ ? ਰੰਘੜੀ ਨਾਲ ਸਬੰਧਤ ਸਮੱਗਰੀ ਨੂੰ ਲਾਪਰਨ ਦੀ ਕਿਰਿਆ, ਜੋ ਇਸ ਸੰਪਾਦਨ ਦੀ ਇੱਕੋ-ਇਕ ਵਿਸ਼ੇਸ਼ਤਾ ਹੈ, ਤਾਂ ਸੰਤੋਖ ਸਿੰਘ ਦੇ ਸਮੇਂ, ਬਲਕਿ ਉਸ ਤੋਂ ਵੀ ਪਹਿਲਾਂ ਉਤਾਰਕਾਂ ਹੱਥੋਂ ਹੁੰਦੀ ਆਈ ਹੈ। ਪਿਆਰੇ ਲਾਲ ਕਪੂਰ ਵਾਲੇ ਖਰੜੇ ਨੂੰ ਇਹ ਵਿਦਵਾਨ, "ਜਨਮ ਸਾਖੀ ਦਾ ਹੰਦਾਲੀ ਰੂਪ" ਮੰਨਦੇ ਹਨ।[2] ਤਥਾ-ਕਥਿਤ ਹੰਦਾਲੀ ਰੂਪ ਹੀ ਅਸਲ *ਜਨਮ ਸਾਖੀ ਬਾਲਾ* ਹੈ, ਇਹ ਅਸਲੀਅਤ ਇਨ੍ਹਾਂ ਦੀ ਨਿਰਾਧਾਰ ਪੂਰਬ ਧਾਰਨਾ ਨਾਲ, ਸ਼ਾਇਦ, ਮੇਲ ਨਹੀਂ ਖਾਂਦੀ। ਪੰ.ਯੂ.ਚੰ. 863 ਉਨ੍ਹਾਂ ਦਾ ਆਧਾਰ ਖਰੜਾ, ਅਸਲ ਵਿਚ ਕਪੂਰ ਵਾਲੇ ਨੁਸਖ਼ੇ ਦੀ *ਬਾਲਾ-3* ਪਰਤ ਦਾ ਕਾਤਬੀ ਵਾਧੇ-ਘਾਟਿਆਂ ਵਾਲਾ ਉਤਾਰਾ ਹੈ। ਹੁਣ ਹੱਥ-ਲਿਖਤਾਂ ਦੇ ਰੂਪ ਵਿਚ ਜੋ ਕੁਝ ਮਿਲਦਾ ਹੈ, ਉਹ ਹੰਦਾਲੀ ਰੂਪ ਦਾ ਹੀ ਪਸਾਰਾ ਹੈ। ਮੰਦਭਾਗੀ ਗੱਲ ਇਹ ਹੈ ਕਿ ਗੁਰੂ ਅੰਗਦ ਦੀ ਹਜ਼ੂਰੀ ਵਿਚ 'ਪੈੜੇ ਮੋਖੇ ਲਿਖੀ, ਬਾਲੇ ਲਿਖਵਾਈ' ਜਿਸ ਜਨਮ ਸਾਖੀ ਦੀ ਮੁਹਾਰਨੀ ਲਗਾਤਾਰ ਦੁਹਰਾਈ ਜਾ ਰਹੀ ਹੈ, ਉਸ ਦਾ ਕੋਈ ਅੰਸ਼ ਮਾਤਰ ਵੀ ਇਨ੍ਹਾਂ ਖੋਜੀਆਂ ਜਾਂ ਹੋਰ ਕਿਸੇ ਸਿਆਣੇ ਨੇ ਹੁਣ ਤਕ ਲੱਭ ਕੇ ਨਹੀਂ ਦਿੱਤਾ।

ਕਰਮ ਸਿੰਘ ਹੋਰਾਂ ਦੀ ਸਾਖ ਨੂੰ ਅਸਥਿਰ ਕਰਨ ਦੀ ਸੁਚੇਤ ਕੋਸ਼ਿਸ਼ ਵਿਚ, ਮਹਾਂ ਸਿੰਘ[3] ਹੋਰਾਂ ਇਕ ਅਗੰਮੀ ਅਤੇ ਅਗਾਮੀ ਬੋਧ ਦਾ ਪ੍ਰਗਟਾਵਾ ਵੀ ਕੀਤਾ ਹੈ। ਮਹਾਂ ਸਿੰਘ ਕੱਤਕ ਦੀ ਪੂਰਨਮਾਸ਼ੀ ਵਾਲੇ ਜਨਮ ਦਿਵਸ ਦੀ ਸਮਰਥਕ ਲਾਬੀ ਦੇ ਸਰਗਰਮ, ਪ੍ਰਤਿਬੱਧ ਤੇ ਪਰਮੁੱਖ ਬੁਲਾਰੇ ਰਹੇ ਹਨ। ਖ਼ਾਲਸਾ ਟ੍ਰੈਕਟ ਸੁਸਾਇਟੀ ਦੇ ਮਾਸਕ ਪੱਤਰ ਵਿਚ, "ਕੱਤਕ ਕਿ ਵਿਸਾਖ" ਵਿਸ਼ੇ 'ਤੇ ਲਿਖਦਿਆਂ, ਉਨ੍ਹਾਂ ਇੰਕਸ਼ਾਫ ਕੀਤਾ ਹੈ ਕਿ ਕਰਮ ਸਿੰਘ ਦੇ ਖ਼ਿਆਲ ਆਖ਼ਰੀ ਉਮਰ ਵਿਚ ਬਦਲ ਗਏ ਸਨ। ਇਤਿਹਾਸ ਦੀ ਹੋਰ ਖੋਜ ਨੇ ਉਨ੍ਹਾਂ ਦੇ ਪਹਿਲੇ ਮਿਥੇ ਨਿਸ਼ਾਨੇ ਹਿਲਾ ਦਿੱਤੇ ਸਨ ਅਤੇ ਆਪਣੀਆਂ ਦਲੀਲਾਂ ਬੋਦੀਆਂ ਲੱਗਣ ਲੱਗ ਪਈਆਂ ਸਨ। ਮਹਾਂ ਸਿੰਘ ਦੇ ਖ਼ਿਆਲ ਅਨੁਸਾਰ ਜੇ ਉਮਰ ਵਫ਼ਾ ਕਰਦੀ ਤਾਂ "ਉਹ ਆਪਣੇ ਪਾਏ ਭੁਲੇਖੇ ਨੂੰ ਸੁਹਣੀ ਤਰ੍ਹਾਂ ਸੋਧ ਜਾਂਦੇ"।[4]

---

1. *ਜਨਮ ਸਾਖੀ ਭਾਈ ਬਾਲਾ*, ਚੰਡੀਗੜ੍ਹ 1990, ਪੰਨਾ 17.
2. *ਉਹੀ*, ਪੰਨਾ 22.
3. *ਨਿਰਗੁਣੀਆਰਾ*, ਮਾਰਚ 1962, ਪੰਨਾ 31.
4. *ਉਹੀ*, ਪੰਨਾ 31.

ਨਿਰਸੰਦੇਹ, ਕਰਮ ਸਿੰਘ ਵਿਵੇਕਵਾਨ, ਸੰਵੇਦਨਸ਼ੀਲ, ਖੁੱਲ੍ਹੇ-ਮਤੇ ਅਤੇ ਬਿਨਾਂ ਕਿਸੇ ਪੂਰਬ ਧਾਰਨਾ ਤੋਂ ਪ੍ਰਭਾਵਤ ਹੋਏ, ਸਾਹਮਣੇ ਆਏ ਹਰ ਮੁੱਦੇ ਦੀ ਤਹਿ ਤਕ ਜਾਣ ਵਾਲਾ ਇਤਿਹਾਸਕਾਰ ਤੇ ਨੀਝਵਾਨ ਖੋਜੀ ਸੀ। ਕਿਸੇ ਇਕ ਨੁਕਤੇ ਉੱਤੇ ਸੋਚ ਨੂੰ ਪਥਰਾ ਦੇਣ ਵਾਲੀ ਰੂੜ੍ਹੀਵਾਦੀ ਬਿਰਤੀ, ਜਿਸ ਦਾ ਸ਼ਿਕਾਰ ਬਾਲਾ ਪ੍ਰਸਤ ਢਾਣੀ ਪਰਤੱਖ ਰੂਪ ਵਿਚ ਹੋਈ ਦਿੱਸਦੀ ਹੈ, ਤੋਂ ਵੀ ਉਹ ਮੁਕਤ ਸੀ। ਇਹ ਠੀਕ ਹੈ ਕਿ ਕੁਝ ਸਮੇਂ ਬਾਅਦ ਹਰ ਲੇਖਕ ਨੂੰ ਆਪਣੀ ਪਹਿਲੀਆਂ ਰਚਨਾਵਾਂ ਵਿਚ ਕਚਿਆਈ ਰੜਕਣ ਲੱਗਦੀ ਹੈ, ਪਰ ਉਸ ਦੀਆਂ ਦ੍ਰਿੜ੍ਹ ਧਾਰਨਾਵਾਂ ਦੇ ਮੱਦੇਨਜ਼ਰ, ਇਹ ਗੱਲ ਸ਼ੱਕੀਆ ਹੈ ਕਿ ਉਹ ਮਹਾਂ ਸਿੰਘ ਦੀ ਕੱਤਕ ਪੱਖੀ ਖ਼ੁਸ਼-ਫ਼ਹਿਮੀ ਅਨੁਸਾਰ 'ਸੁਹਣੀ ਸੋਧ' ਕਰ ਕੇ ਉਨ੍ਹਾਂ ਨੂੰ ਧੰਨਵਾਦੀ ਬਣਾਉਂਦੇ।

ਕਰਮ ਸਿੰਘ ਦੇ ਉਹ ਨਿਰਨੇ ਜੋ ਸੁਧਾਈ ਦੇ ਯੋਗ ਮੰਨੇ ਜਾ ਸਕਦੇ ਹਨ, ਵਿੱਚੋਂ ਪਹਿਲਾ, *ਜਨਮ ਸਾਖੀ ਬਾਲਾ* ਦੇ ਰਚਨਾ-ਕਾਲ ਨਾਲ ਸਬੰਧਤ ਹੈ। ਉਸ ਦਾ ਖ਼ਿਆਲ ਸੀ ਕਿ ਇਹ ਗੁਰੂ ਗੋਬਿੰਦ ਸਿੰਘ ਦੇ ਸਮਕਾਲੀ ਆਕਲ ਦਾਸ ਸਮੇਂ ਲਿਖੀ ਗਈ।[1] ਇਹ ਨਿਰਨਾ ਉਸ ਦੇ ਸਮੇਂ ਤਕ ਪ੍ਰਕਾਸ਼ ਵਿਚ ਆਈ ਸਮੱਗਰੀ 'ਤੇ ਆਧਾਰਤ ਸੀ। ਹੁਣ ਦੀ ਸਥਿਤੀ ਅਨੁਸਾਰ ਇਸ ਦੇ ਰਚੇ ਜਾਣ ਅਤੇ ਸੰਪੰਨ ਹੋਣ ਦਾ ਸਮਾਂ 1656-59 ਈ. ਹੈ। ਐਨ ਸੰਭਵ ਹੈ ਕਿ ਨਵੇਂ ਤੱਥ ਤੇ ਹੱਥ-ਲਿਖਤ ਸਮੱਗਰੀ ਸਤਹ 'ਤੇ ਆਉਣ ਨਾਲ ਕਰਮ ਸਿੰਘ ਨੂੰ ਆਪਣਾ ਪਹਿਲਾ ਨਿਰਨਾ ਊਣਾ ਦਿੱਸਣ ਲੱਗ ਪਿਆ ਹੋਵੇ, ਜੋ ਸੁਧਾਈ ਮੰਗਦਾ ਸੀ। ਹੁਣ, ਇਸ ਸਾਖੀ ਦੇ ਲਿਖਵਾਏ ਜਾਣ ਦੇ ਕਾਰਨ, ਲਿਖਾਰੀ ਅਤੇ ਲਿਖਾਵਿਆਂ ਨਾਲ ਸਬੰਧਤ ਮੁੱਦੇ ਜੋ ਕਰਮ ਸਿੰਘ ਸਮੇਂ ਹਨੇਰੇ ਵਿਚ ਡੁੱਬੇ ਹੋਏ ਸਨ, ਵੀ ਤਸੱਲੀਬਖ਼ਸ਼ ਢੰਗ ਨਾਲ ਨਿਪਟਾਏ ਜਾ ਸਕਦੇ ਹਨ।

ਦੂਜਾ ਨਿਰਨਾ, ਜਿਸ ਦਾ ਨਿਸ਼ਾਨ ਹਿਲਣ ਦੀ ਸੰਭਾਵਨਾ, ਸ਼ਾਇਦ, ਕਰਮ ਸਿੰਘ ਨੂੰ ਵੀ ਪਿੱਛੋਂ ਨਜ਼ਰ ਆਈ ਹੋਵੇ, ਗੁਰਪੁਰਬ ਭਾਈ ਗੁਰਦਾਸ ਦੇ ਸਮੇਂ ਤੋਂ ਮਨਾਏ ਜਾਣ ਦੀ ਨਿਰਾਧਾਰ ਰਵਾਇਤ ਉੱਤੇ ਬੇਲੋੜਾ ਬਲ ਦੇਣਾ ਸੀ।[2] ਭਾਈ ਗੁਰਦਾਸ ਦੇ ਵਰਤੇ ਵਾਕੰਸ਼ 'ਗੁਰਪੁਰਬ ਕਰੰਦਾ' ਅਰਥਾਤ ਗੁਰੂ ਦਾ ਜਸ ਕਰਨ ਨੂੰ ਗੁਰਪੁਰਬ ਮਨਾਉਣ ਦੇ ਅਜੋਕੇ ਮੁਹਾਵਰੇ ਨਾਲ ਰਲ-ਗੱਡ ਕਰਨ ਨਾਲ ਇਹ ਟਪਲਾ ਲੱਗਾ। ਇਸ ਦਾ ਦੋਸ਼ੀ ਇਕੱਲਾ ਕਰਮ ਸਿੰਘ ਨਹੀਂ, ਮੈਕਾਲਿਫ਼[3] ਸਣੇ 19ਵੀਂ ਸਦੀ ਦੇ ਉਸ ਦੇ ਸਹਾਇਕ ਗਿਆਨਵਾਨ ਸਿੱਖ ਵੀ ਇਸ ਗ਼ਲਤ-ਫ਼ਹਿਮੀ ਦਾ ਸ਼ਿਕਾਰ ਸਨ। ਜਨਮ ਦਿਨ ਮਨਾਉਣ ਦੀ ਕੋਈ ਪੁਰਾਣੀ ਪਰੰਪਰਾ ਨਹੀਂ। ਕਰਮ ਸਿੰਘ[4] ਦੀ ਪੜਤਾਲ ਦੱਸਦੀ ਹੈ ਕਿ ਗੁਰਪੁਰਬ ਮਨਾਉਣ ਵਾਲੀ ਅਜੋਕੀ ਰੀਤ 1868 ਈ. ਤੋਂ ਪੱਛਮੀ ਅਤੇ ਮਸੀਹੀ ਸਭਿਆਚਾਰ ਦੇ ਪ੍ਰਭਾਵਾਂ ਹੇਠ ਸ਼ੁਰੂ ਹੋਈ, ਤੇ ਫੇਰ ਸਿੰਘ ਸਭਾ ਲਹਿਰ ਦੇ ਪਰਫੁੱਲਤ ਹੋਣ ਨਾਲ, 20ਵੀਂ ਸਦੀ ਵਿਚ ਪਰਪੱਕ ਹੋਈ। ਇਸ ਨੂੰ ਆਦਿ-ਕਾਲੀ ਰਵਾਇਤ ਦੱਸਣ ਦੀ ਇਨ੍ਹਾਂ ਸਿਆਣਿਆਂ ਦੀ ਲਾਈ ਟਪਾਰ ਨੇ ਸਿੱਖ ਚਿੰਤਨ ਨੂੰ ਔਝੜੀਂ ਪਾਈ

---

1. *ਕਿਰਤੋਕਤ*, ਪੰਨਾ 240.
2. *ਉਹੀ*, ਪੰਨੇ 257-58.
3. *The Sikh Religion*, Vol. I, pp. lxxxiv-vi.
4. *ਕਿਰਤੋਕਤ*, ਪੰਨਾ 258.

ਰੱਖਿਆ ਹੈ। ਇਹ ਬੇਬੁਨਿਆਦ ਮਨੌਤ, ਕਰਮ ਸਿੰਘ ਲਈ ਵੀ ਪਸ਼ੇਮਾਨੀ ਦਾ ਕਾਰਨ ਬਣ ਸਕਦੀ ਸੀ।

ਮੈਕਾਲਿਫ਼ ਦੀ ਪੈਰਵੀ ਕਰਦਿਆਂ ਕੱਤਕ ਦੀ ਪੂਰਨਮਾਸ਼ੀ ਦਾ ਗੁਰਪੁਰਬ ਭਾਈ ਸੰਤ ਸਿੰਘ ਵੱਲੋਂ ਚਲਾਏ ਗਏ ਹੋਣ ਦੀ ਵਕਾਲਤ ਕਰ ਕੇ ਵੀ ਕਰਮ ਸਿੰਘ ਨੇ ਇਕ ਹੋਰ ਗ਼ਲਤੀ ਕੀਤੀ।[1] ਭਾਈ ਸੰਤ ਸਿੰਘ ਦੇ ਸਮੇਂ, ਭਾਈ ਮਨੀ ਸਿੰਘ ਦੇ ਸਮੇਂ ਦੀ ਸਥਾਪਤ ਹੋਈ ਮਰਯਾਦਾ, ਜਿਸ ਨੂੰ ਉਸ ਦੇ ਪਿਤਾ ਭਾਈ ਸੂਰਤ ਸਿੰਘ ਨੇ ਮਿਸਲਾਂ ਦੇ ਦੌਰ ਵਿਚ ਮੁੜ ਚਾਲੂ ਕੀਤਾ, ਹੀ ਪ੍ਰਚੱਲਤ ਰਹੀ। ਇਸ ਵਿਚ ਜਨਮ ਦਿਵਸ ਮਨਾਉਣ ਦੀ ਕੋਈ ਵਿਵਸਥਾ ਨਹੀਂ ਸੀ। ਨਾ ਪਹਿਲਾਂ ਵਿਸਾਖ ਸੁਦੀ ਤੀਜ ਵਾਲੇ ਜਨਮ ਦਿਵਸ ਮਨਾਉਣ ਦੀ ਕੋਈ ਪਰੰਪਰਾ ਸੀ, ਨਾ ਭਾਈ ਸੰਤ ਸਿੰਘ ਨੇ ਇਸ ਨੂੰ ਕੱਤਕ ਦੀ ਪੂਰਨਮਾਸ਼ੀ ਵਿਚ ਬਦਲਿਆ। ਅਜਿਹੀਆਂ ਆਧਾਰਹੀਣ ਘਾੜਤਾਂ ਨੂੰ ਕਰਮ ਸਿੰਘ ਨੇ ਪ੍ਰਚੱਲਤ ਰੀਤ ਦੇ ਅਸਰ ਹੇਠ, ਬਿਨਾਂ ਪੜਤਾਲੇ ਅਪਣਾ ਕੇ ਗ਼ਲਤੀ ਕੀਤੀ। ਇਹ ਥੋਥੀ ਘਾੜਤ ਵੀ ਸੁਧਾਈਯੋਗ ਹੈ।

ਕਰਮ ਸਿੰਘ ਦੀ ਅਗਲੀ ਗ਼ਲਤੀ ਭਾਈ ਗੁਰਦਾਸ ਦੀ ਪਹਿਲੀ ਵਾਰ ਦੇ ਵਾਕੰਸ਼ "ਹੋਵੈ ਕੀਰਤਨ ਸਦਾ ਵਿਸੋਆ"[2] ਵਿੱਚੋਂ ਵਿਸਾਖ ਸੁਦੀ ਤੀਜ ਵਾਲੇ ਜਨਮ ਦਿਵਸ ਲੱਭਣ ਦਾ ਨਿਰਾਰਥਕ ਜਤਨ ਸੀ; ਜਿਸ ਲਈ, ਇਥੋਂ ਤਕ ਕਿ ਲੱਲੂ ਕਿਸਮ ਦੇ ਪ੍ਰਤਿਪੱਖੀਆਂ ਨੇ ਵੀ, ਉਸ ਨੂੰ ਘੇਰਨ ਦਾ ਜਤਨ ਕੀਤਾ ਹੈ। ਇਹ ਉਸ ਦੀ ਦਲੀਲਬਾਜ਼ੀ ਦਾ ਅਤਿ ਕਮਜ਼ੋਰ ਪਹਿਲੂ ਹੈ, ਜਿਸ ਵਿਚ ਸੁਧਾਈ ਦੀ ਗੁੰਜਾਇਸ਼ ਉਸ ਨੂੰ ਜ਼ਰੂਰ ਨਜ਼ਰ ਆ ਸਕਦੀ ਸੀ। ਹੈਰਾਨੀ ਵਾਲੀ ਗੱਲ ਹੈ ਕਿ ਜਿਹੜੇ ਆਲੋਚਕ ਕਰਮ ਸਿੰਘ ਨੂੰ ਉਸ ਦੀ ਉੱਕਤ ਕਮਜ਼ੋਰੀ ਲਈ ਕੋਸਦੇ ਹਨ, ਉਹ ਆਪ ਵੀ ਫੋਕੀ ਚਤੁਰਾਈ ਨਾਲ, ਕੱਤਕ ਦੀ ਪੂਰਨਮਾਸ਼ੀ ਵਾਲੇ ਆਪਣੇ ਮੱਤ ਦੀ ਪੁਸ਼ਟੀ ਲਈ, ਕਰਮ ਸਿੰਘ ਦੇ ਹੀ ਨਕਾਰਾਤਮਕ ਸੁਝਾਅ ਨੂੰ ਆਧਾਰ ਬਣਾ ਕੇ, ਭਾਈ ਗੁਰਦਾਸ ਦੀ ਨਿਮਨੋਕਤ ਕਬਿੱਤ ਦੀ ਗ਼ਲਤ ਤਰਜਮਾਨੀ ਕਰ ਕੇ, ਉਸ ਵਿੱਚੋਂ ਆਪਣੇ ਲਈ ਹਿਮਾਇਤੀ ਅੰਸ਼ ਢੂੰਡਣ ਅਤੇ ਪਰਮਾਣ ਵਜੋਂ ਭੁਗਤਾਉਣ ਦਾ ਤੁਕਹੀਣ ਉਪਰਾਲਾ ਕਰਦੇ ਰਹੇ ਹਨ, ਤੇ ਇਹ ਸ਼ੁਗਲ ਉਨ੍ਹਾਂ ਹੁਣ ਵੀ ਜਾਰੀ ਰੱਖਿਆ ਹੋਇਆ ਹੈ। ਕਬਿੱਤ ਦੀ ਪੜ੍ਹਤ ਅਤੇ ਉਸ ਦੇ ਖ਼ੁਲਾਸੇ ਦਾ ਸਿਮਰਨ ਇਨ੍ਹਾਂ ਦੇ ਜਤਨਾਂ ਅਤੇ ਦਾਅਵੇ ਦੇ ਖੋਖਲੇਪਣ ਨੂੰ ਚੰਗੀ ਤਰ੍ਹਾਂ ਬੇਪਰਦ ਕਰਦਾ ਹੈ:

> [3]ਕਾਰਤਕ ਮਾਸ ਰੁਤਿ ਸਰਦ ਪੂਰਨਮਾਸੀ,
> ਆਠ ਜਾਮ ਸਾਠਿ ਘਰੀ ਆਜ ਤੇਰੀ ਬਾਰੀ ਹੈ।
> ਅਉਸਰ ਅਭੀਚ ਬਹੁ ਨਾਇਕ ਕੀ ਨਾਇਕਾ ਹੁਇ,
> ਰੂਪ ਗੁਨ ਜੋਬਨ ਸਿੰਗਾਰ ਅਧਿਕਾਰੀ ਹੈ।
> ਚਾਤਿਰ ਚਤੁਰ ਪਾਠ ਸੇਵਕ ਸਹੇਲੀ ਸਾਠਿ,
> ਸੰਪਦਾ ਸਮਗ੍ਰੀ ਸੁਖ ਸਹਜ ਸੁਚਾਰੀ ਹੈ।
> ਸੁੰਦਰ ਮੰਦਰ ਸੁਭ ਲਗਨ ਸੰਜੋਗ ਭੋਗ,
> ਜੀਵਨ ਜਨਮ ਧੰਨਿ ਪ੍ਰੀਤਮ ਪਿਆਰੀ ਹੈ।[3] (*ਕਬਿੱਤ 345*)

1. *ਉਹੀ*, ਪੰਨਾ 258.
2. *ਉਹੀ*, ਪੰਨਾ 269.
3. *ਕਬਿੱਤ ਸਵੈਯੇ ਭਾਈ ਗੁਰਦਾਸ ਜੀ ਕੇ*, ਲਾਹੌਰ, ਪੰਨਾ 109.

ਇਸ ਦਾ ਸਰਲ ਖ਼ੁਲਾਸਾ ਇਸ ਤਰ੍ਹਾਂ ਹੈ:

ਕੱਤਕ ਦੀ ਠਰੀ ਰੁੱਤ ਦੀ ਪੂਰਨਮਾਸ਼ੀ, ਅੱਜ ਦਾ ਦਿਨ - ਅੱਠੇ ਪਹਿਰ ਜਾਂ ਸੱਠ ਘੜੀਆਂ - ਤੇਰੀ ਸਰਦਾਰੀ ਦਾ ਹੈ। ਇਸ ਵੱਡੇ ਅਵਸਰ 'ਤੇ ਤੂੰ ਨਾਇਕਾਵਾਂ ਦੀ ਨਾਇਕਾ ਬਣੀ ਹੋਈ ਹੈਂ, ਤੇਰਾ ਰੂਪ ਗੁਣ ਜੋਬਨ ਸ਼ਿੰਗਾਰ ਸਿਰੇ ਦਾ ਹੈ। ਚਤੁਰਤਾ ਦੇ ਪਾਠ ਵਿਚ ਪਰਵੀਨ ਨਾਇਕਾ, ਤੇਰੀਆਂ ਸੱਠ ਸਹੇਲੀਆਂ (ਘੜੀਆਂ) ਸੇਵਕਾਵਾਂ ਹਨ ਜੋ ਵੱਡੀ ਪਦਵੀ ਅਤੇ ਐਸ਼ਵਰਜ ਦਾ ਸਾਮਾਨ ਹੈ। ਇਸ ਸੁਭ ਲਗਨ ਸਮੇਂ ਤੇਰੇ ਸੰਜੋਗ ਨਾਲ ਸਾਰੇ ਭਵਨ ਸੁੰਦਰ ਲੱਗ ਰਹੇ ਹਨ, ਪ੍ਰੀਤਮ ਦੀ ਪਿਆਰੀ ਨਾਇਕਾ ਦਾ ਜੀਵਨ ਅਤੇ ਜਨਮ ਧੰਨ ਹੈ।

ਭਾਈ ਗੁਰਦਾਸ ਗੁਰਮਤ ਦੇ ਵਿਆਖਿਆਕਾਰ ਕਵੀ ਦੇ ਤੌਰ 'ਤੇ ਜਾਣੇ ਜਾਂਦੇ ਹਨ: ਉਨ੍ਹਾਂ ਦੀ ਰਚਨਾ ਦਾ ਵੱਡਾ ਭਾਗ ਇਸ ਵਿਸ਼ੇ ਨੂੰ ਸਮਰਪਤ ਹੈ, ਪਰ ਕਾਫ਼ੀ ਸਮੇਂ ਆਗਰਾ ਵਿਚ ਕਵੀ ਕੇਸ਼ਵ (1555-1617 ਈ.) ਦੀ ਸੰਗਤ ਵਿਚ ਵਿਚਰਦਿਆਂ ਉਸ ਦੇ ਵਰਤੇ ਛੰਦ ਰੂਪਾਂ (ਕਬਿੱਤ ਤੋਂ ਸਵੱਯਾ) ਵਿਚ ਅਤੇ ਉਸ ਦੀ ਸ਼ੈਲੀ ਵਿਚ ਕੁੱਝ ਰਚਨਾ ਸੰਸਾਰਕ ਪਰੇਮ ਨਾਲ ਸਬੰਧਤ ਵੀ ਰਚੀ ਹੈ। ਕਬਿੱਤ 345-348 ਤਕ, ਰੀਤੀ ਕਾਵਿ ਦੀ ਸ਼ੈਲੀ ਵਿਚ ਚਾਰ ਸ਼ਿੰਗਾਰ ਰਸੀ ਕਬਿੱਤਾਂ ਹਨ। ਇਨ੍ਹਾਂ ਤੋਂ ਇਲਾਵਾ ਕਬਿੱਤ 205 ਵਿਚ ਬਿਰਹਾ ਦੀ ਤੜਪ ਦਾ ਵਰਣਨ ਹੈ ਅਤੇ ਕਬਿੱਤ 210 ਵਿਚ ਮਿਲਾਪ ਦੇ ਆਨੰਦ ਦਾ। ਉਪਰੋਕਤ ਕਬਿੱਤ ਵਿਚ, ਪੂਰਨਮਾਸ਼ੀ ਦੇ ਵਰਤਮਾਨ ਵਿਚ ਵਰਤ ਰਹੇ ਸੁਹਜਮਈ ਵਰਤਾਰੇ ਨੂੰ, ਕੁਦਰਤ ਦੀ ਨਾਇਕਾ ਦੇ ਰੂਪ ਵਿਚ ਚਿਤਰਿਆ ਗਿਆ ਹੈ। ਭਾਈ ਗੁਰਦਾਸ ਦੀ ਕਲਪਣਾ ਤੇ ਕਾਵਿ ਉਡਾਰੀ ਜਿੰਨੀ ਖ਼ੂਬਸੂਰਤ ਤੇ ਝੁਣਝੁਣੀ ਛੇੜਨ ਵਾਲੀ ਹੈ, ਇਸ ਨੂੰ ਬਾਬੇ ਦੇ ਭੂਤ ਕਾਲ ਵਿਚ ਵਾਪਰੇ ਆਗਮਨ ਨਾਲ ਜੋੜਨ ਦਾ ਜਤਨ ਓਨਾ ਹੀ ਬੇਤੁਕਾ ਹੈ। ਕਲਪਣਾ ਦੀ ਕੋਈ ਖਿੱਚ-ਧੂਹ ਵੀ ਇਸ ਦਾ ਸਬੰਧ ਗੁਰੂ ਨਾਨਕ ਸਾਹਿਬ ਦੇ ਪ੍ਰਕਾਸ਼ ਦਿਵਸ ਨਾਲ ਸਥਾਪਤ ਨਹੀਂ ਕਰ ਸਕਦੀ।

ਤਾਂ ਵੀ, ਖਜ਼ਾਨ ਸਿੰਘ, ਤ੍ਰਿਲੋਚਨ ਸਿੰਘ, ਮਹਾਂ ਸਿੰਘ, ਈਸ਼ਰ ਸਿੰਘ ਨਾਰਾ, ਗੁਰਚਰਨ ਸਿੰਘ ਔਲਖ, ਅਤੇ 'ਜਨਮ ਸਾਖੀ ਭਾਈ ਬਾਲਾ ਗੁਰੂ ਅੰਗਦ ਲਿਖਵਾਈ' ਵਾਲੀ, ਹੰਦਾਲੀ ਲੇਖਕ ਗੋਰਖ ਦਾਸ ਦੀ ਘੜੀ ਮਿੱਥ ਦੇ ਭਰਮਾਏ ਅਤੇ ਸੰਤੋਖ ਸਿੰਘ ਦੀ ਗ਼ੈਬਦਾਨੀ ਦੀ ਚਾਟ 'ਤੇ ਲੱਗੇ ਕਈ ਹੋਰ, 'ਆਜ ਤੇਰੀ ਬਾਰੀ ਹੈ' ਵਾਲੇ ਵਾਕੰਸ਼ ਨੂੰ ਬਾਬੇ ਦੇ ਆਗਮਨ ਨਾਲ ਜੋੜਨ ਦਾ ਤੁਕ-ਹੀਣ ਅਭਿਆਸ ਕਰਦੇ ਹਨ। ਇਨ੍ਹਾਂ ਦਾ ਇਹ ਜਤਨ ਭਾਈ ਗੁਰਦਾਸ ਦੀ ਰਚਨਾ ਦੀ ਸੁਝਾਊਯੋਗਤਾ ਨਾਲ ਵੀ ਖਿਲਵਾੜ ਕਰਦਾ ਹੈ। ਸ਼ਿੰਗਾਰ ਰਸੀ ਰਚਨਾ ਨੂੰ ਗੁਰੂ ਬਾਬੇ ਦੇ ਪ੍ਰਕਾਸ਼ ਦਿਵਸ ਦੇ ਯਥਾਰਥ ਵਿਚ ਢਾਲਣ ਦਾ ਮੰਤਵੀ ਜਤਨ, ਬ੍ਰਜ ਭਾਸ਼ਾ ਅਤੇ ਨਾਇਕਾ ਭੇਦਾਂ ਨੂੰ ਦਰਸਾਉਣ ਵਾਲੀ ਇਸ ਦੀ ਰੀਤੀ ਕਾਵਿ-ਸ਼ੈਲੀ ਬਾਰੇ ਅਗਿਆਨਤਾ ਦਾ ਚਮਤਕਾਰ ਹੀ ਕਿਹਾ ਜਾਏਗਾ। ਇਸ ਢਾਣੀ ਦੀ ਬੁਲੰਦ ਅਵਾਜ਼ ਨਾਲ ਪ੍ਰਤਿਨਿਧਤਾ ਕਰਨਹਾਰੇ, ਗੁਰਚਰਨ ਸਿੰਘ ਔਲਖ[1] ਨੂੰ ਤਾਂ ਕਬਿੱਤ ਸਵੈਯੇ ਦਾ ਫ਼ਰਕ ਕਰਨ ਦੀ ਜਾਚ ਵੀ ਹਾਲੇ ਨਹੀਂ ਆਈ, ਉਹ ਇਸ ਕਬਿੱਤ ਨੂੰ ਸਵੱਯਾ ਨੰ. 345 ਹੀ ਲਿਖੀ ਤੁਰਿਆ ਜਾਂਦਾ ਹੈ - ਉਂਜ, ਉਹ

---

1. *ਖੋਜੀ ਉਪਜੈ ਬਾਦੀ ਬਿਨਸੈ*, ਲੁਧਿਆਣਾ 2005, ਪੰਨੇ 11, 16, 29.

ਮੰਨਿਆ-ਦੰਨਿਆ ਜ਼ਬਾਨ-ਦਾਨ ਹੈ। ਇਸ ਤੋਂ ਇਲਾਵਾ, ਕੱਤਕ ਦੀ ਪੂਰਨਮਾਸ਼ੀ ਨੂੰ ਆਦਿ-ਕਾਲੀ ਰਵਾਇਤ ਹੋਣ ਵਿਚ ਵਿਸ਼ਵਾਸ ਰੱਖਣ ਵਾਲਿਆਂ ਕੋਲ ਆਪਣੇ ਮੱਤ ਨੂੰ ਮੰਤਕੀ ਦਰਸਾਉਣ ਲਈ ਹੋਰ ਲਿਖਤੀ ਜਾਂ ਟਿਕਾਊ ਸਬੂਤ ਹੀ ਕੋਈ ਨਾ ਹੋਣ ਕਾਰਨ, ਐਵੇਂ ਅੱਕੀਂ-ਪਲਾਹੀਂ ਹੱਥ ਮਾਰਦੇ ਹਨ, ਪਰ ਇਸ ਤਿਣਕੇ ਦੇ ਸਹਾਰੇ ਨੇ ਇਨ੍ਹਾਂ ਨੂੰ ਡੁੱਬਣ ਤੋਂ ਬਚਾ ਨਹੀਂ ਸਕਣਾ, ਕਿਉਂਕਿ ਇਹ ਤਿਣਕਾ ਵੀ ਅਤਿ ਹਲਕਾ ਤੇ ਕਮਜ਼ੋਰ ਹੈ।

'ਕੱਤਕ ਪੂਰਨਮਾਸ਼ੀ' ਦੇ ਚੰਦਰਮਾ ਦੇ ਦਰਸ਼ਨ ਵੀ ਉਨ੍ਹਾਂ ਨੂੰ ਬੇਗਾਨੀ ਪਉੜੀ ਚੜ੍ਹ ਕੇ ਹੀ ਹੋਏ ਹਨ - ਆਪਣੇ ਸਿਰ ਦੀ ਛੱਤ ਤਾਂ ਨਿਰਾ ਖੋਲਾ ਹੈ। ਇਸ ਪ੍ਰਸੰਗ ਵਿਚ ਮੈਕਲੋਡ[1] ਦੀ ਸਿਆਣੀ ਰਾਇ ਕਿ ਕੱਤਕ ਅਤੇ ਪੂਰਨਮਾਸ਼ੀ ਦਾ ਜ਼ਿਕਰ ਪੰਜਾਬੀ ਦੇ ਬਾਰਾਂ ਮਾਹਾ ਕਾਵਿ-ਰੂਪ ਦਾ ਹਿੱਸਾ ਹੈ, ਵੀ ਸਾਡੀ ਗਿਠ-ਮੁਠੀਆ ਸੋਚ ਨੂੰ ਵਿਹੁ ਵਰਗੀ ਲੱਗਦੀ ਹੈ। ਜਿਸ ਭਾਈ ਗੁਰਦਾਸ ਨੇ ਆਪਣੀ ਰਚਨਾ ਵਿਚ ਆਪਣੇ ਨਾਂ ਦੀ ਛਾਪ ਕਿਧਰੇ ਨਹੀਂ ਛੱਡੀ, ਨਾ ਲੰਬੀਆਂ ਵਾਰਾਂ ਵਿਚ ਛੇ ਗੁਰੂ ਸਾਹਿਬਾਨ ਵਿੱਚੋਂ ਕਿਸੇ ਦੇ ਪ੍ਰਕਾਸ਼ ਦਿਵਸ ਦਾ ਸੰਕੇਤ ਮਾਤਰ ਜ਼ਿਕਰ ਕੀਤਾ ਹੈ, ਉਸ ਦੀ ਇਹ ਕਬਿੱਤ ਪ੍ਰਕਾਸ਼ ਦਿਵਸ ਦਾ ਸਰੋਤ ਜਾਂ ਸਬੂਤ ਕਿਵੇਂ ਬਣ ਸਕੇਗੀ ? ਉਹ ਕੋਈ ਟੂਟੀਅਲ ਟਿੱਪੜਾ ਲੇਖਕ ਨਹੀਂ, ਇਕ ਅਦੁੱਤੀ ਕਵੀ ਸੀ। ਉਸ ਦੀ ਰਚਨਾ ਦੀ ਗ਼ਲਤ ਤਰਜਮਾਨੀ, ਉਸ ਨਾਲ ਅਨਿਆਂ ਕਰਨਾ ਹੈ। ਇਸ ਤੱਥ ਨੂੰ ਵੀ ਧਿਆਨ ਵਿਚ ਰੱਖਣ ਦੀ ਲੋੜ ਹੈ ਕਿ ਕੱਤਕ ਦੀ ਪੂਰਨਮਾਸ਼ੀ ਦਾ ਸਰੋਤ *ਜਨਮ ਸਾਖੀ ਬਾਲਾ* ਭਾਈ ਗੁਰਦਾਸ ਦੀ ਰਚਨਾ ਤੋਂ ਸੱਤ ਦਹਾਕਿਆਂ ਅਤੇ ਬਾਬੇ ਦੇ ਪ੍ਰਕਾਸ਼ ਤੋਂ 190 ਸਾਲਾਂ ਦੇ ਵਕਫ਼ੇ ਨਾਲ, ਵਿਗੜਿਆਂ-ਤਿਗੜਿਆਂ ਵੱਲੋਂ ਗੁਰ-ਇਤਿਹਾਸ ਵਿਚ ਵਿਗਾੜ ਪਾਉਣ ਲਈ ਘੜੀ ਹੋਈ ਘਾੜਤ ਹੈ; ਇਸ ਨੂੰ ਆਪਣੇ ਤੋਂ ਪਹਿਲਾਂ ਦੀ, ਸਮੇਂ ਦੇ ਵੱਡੇ ਫ਼ਰਕ ਨਾਲ ਲਿਖੀ ਲਿਖਤ ਨਾਲ ਧਿੰਗੋਜ਼ੋਰੀ ਸੰਢਣ ਦਾ ਬੇਤੁਕਾ ਜਤਨ ਟਿਕਾਊ ਨਹੀਂ ਹੋ ਸਕਦਾ।

ਆਪਣੇ ਕਰਿਟੀਕ ਵਿਚ ਜਨਮ ਦਿਵਸ ਦੇ ਮੁੱਦੇ ਦੇ ਹਰ ਪਹਿਲੂ ਨੂੰ ਵਿਚਾਰਨ ਉਪਰੰਤ, ਕਰਮ ਸਿੰਘ ਹੋਰਾਂ ਨੂੰ ਫ਼ਿਕਰ ਇਸ ਗੱਲ ਦਾ ਸੀ ਕਿ ਕੋਈ ਅਨਜਾਣ ਭਾਈ ਗੁਰਦਾਸ ਦੇ ਕਬਿੱਤ 345 ਤੋਂ ਗ਼ਲਤ ਸੰਕੇਤ ਲੈ ਕੇ ਇਸ ਨੂੰ ਬਾਬੇ ਦੇ ਜਨਮ ਦਿਵਸ ਨਾਲ ਨਾ ਜੋੜ ਦੇਵੇ।[2] ਸਾਡੇ ਉੱਚ-ਦੁਮਾਲੀਏ ਵਿਦਵਾਨਾਂ ਨੇ ਕਰਮ ਸਿੰਘ ਦੀ ਵਰਜਣਹਾਰ ਟਿੱਪਣੀ ਦੇ ਬਾਵਜੂਦ ਇਹੋ ਕੁਝ ਕੀਤਾ-ਉਨ੍ਹਾਂ ਪਾਸ ਹੋਰ ਕੁਝ ਕਰਨ ਨੂੰ ਹੈ ਹੀ ਨਹੀਂ ਸੀ। ਪਰ ਜਿਹੜਾ ਕੁੱਢਰ ਢੰਗ ਵਰਤ ਕੇ ਉਨ੍ਹਾਂ ਆਪਣੇ ਕਮਜ਼ੋਰ ਪੱਖ ਨੂੰ ਲੱਪਾ ਲਾਉਣ ਦਾ ਜਤਨ ਕੀਤਾ ਹੈ ਉਸ ਨਾਲ, ਕਰਮ ਸਿੰਘ ਦੀ ਥਾਵੇਂ ਇਨ੍ਹਾਂ ਦੀ ਆਪਣੀ ਸਾਖ ਨੂੰ ਵੱਟਾ ਲੱਗਦਾ ਨਜ਼ਰ ਆਉਂਦਾ ਹੈ।

ਕਰਮ ਸਿੰਘ ਨੂੰ ਘੁਣਤਰਬਾਜ਼ ਦੱਸ ਕੇ ਬਰੋਣ ਵਾਲੇ ਇਸ ਟੋਲੇ ਨਾਲ ਸਬੰਧਤ ਆਲੋਚਕ[3] *ਕੱਤਕ ਕਿ ਵਿਸਾਖ* ਦੇ ਮੁੱਢ ਵਿਚ ਛਪੀ ਗਿ. ਗਿਆਨ ਸਿੰਘ ਦੀ ਚਿੱਠੀ ਵਿਚ ਪ੍ਰਗਟਾਏ ਖ਼ਦਸ਼ੇ ਕਿ 'ਪ੍ਰਾਚੀਨ ਪਰਚੱਲਤ ਪੁਸਤਕ' *ਜਨਮ ਸਾਖੀ ਬਾਲਾ* ਦੇ

---

1. *Guru Nanak and the Sikh Religion*, p. 94.
2. *ਕਿਰਤੋਕਤ*, ਪੰਨੇ 261-66.
3. ਗੁਰਚਰਨ ਸਿੰਘ ਔਲਖ, *ਕਿਰਤੋਕਤ*, ਪੰਨਾ 14.

ਖੰਡਨ ਨਾਲ ਪੰਥ ਵਿਚ ਰੋਲ ਘਚੋਲਾ ਨਾ ਪੈ ਜਾਏ, ਨੂੰ ਬਹੁਤ ਉਛਾਲਦੇ ਹਨ। ਮੰਤਵੀ ਅਤੇ ਸੁਆਰਥੀ ਚੱਕ-ਦੱਬ ਕਰਨ ਦੇ ਮਾਹਰ ਇਹ ਆਲੋਚਕ, ਚਿੱਠੀ ਦੇ ਅੰਤ ਉੱਤੇ ਕਰਮ ਸਿੰਘ ਦੀ ਲਿਖਤ ਦੀ ਗਿ. ਗਿਆਨ ਸਿੰਘ ਵੱਲੋਂ 'ਸਭ ਦਰੁਸਤ' ਹੋਣ ਦੀ ਕੀਤੀ ਤਸਦੀਕ ਅਤੇ ਦਿੱਤੀ ਨਿਜੀ ਪ੍ਰਵਾਨਗੀ ਤੋਂ ਅੱਖਾਂ ਮੀਚ ਲੈਂਦੇ ਹਨ। ਚਿੱਠੀ ਵਿਚ ਉਠਾਏ ਹੋਰ ਨੁਕਤਿਆਂ ਦੇ ਤਸੱਲੀਬਖ਼ਸ਼ ਜਵਾਬ ਰਤਨ ਸਿੰਘ ਜੱਗੀ[1] ਪਹਿਲਾਂ ਹੀ ਦੇ ਚੁੱਕਾ ਹੈ, ਇਸ 'ਤੇ ਦੂਹਰ ਲਾਉਣ ਦੀ ਲੋੜ ਨਹੀਂ। ਤਾਂ ਵੀ, ਏਨਾ ਕੁ ਦੁਹਰਾਉਣਾ ਜ਼ਰੂਰੀ ਹੈ ਕਿ ਗਿ. ਗਿਆਨ ਸਿੰਘ ਦੀ ਪਰੰਪਰਾ ਬਨਾਮ ਬਾਲਾ ਬਾਰੇ ਦਿੱਤੀ ਦਲੀਲ ਕਿਸੇ ਤਰ੍ਹਾਂ ਵੀ ਨਿਸ਼ਾ ਕਰਵਾਉਣ ਵਾਲੀ ਨਹੀਂ, ਬਲਕਿ ਉਨ੍ਹਾਂ ਦੇ ਗਿਆਨ ਦੇ ਗੌਰਵ ਦਾ ਘਰ ਪੂਰਾ ਵੀ ਨਹੀਂ ਕਰਦੀ। ਹੰਦਾਲੀਆਂ ਦੀ ਸਾਜ਼ਸ਼ੀ ਕਾਰਜਨੀਤੀ ਅਧੀਨ ਪੁਰਾਣੀ ਸਾਖੀ ਪਰੰਪਰਾ ਦੇ ਵਿਰਸੇ ਦੀ ਬਦਮਸਤ ਤਬਾਹੀ ਅਤੇ *ਜਨਮ ਸਾਖੀ ਬਾਲਾ* ਦੇ ਯੋਜਨਾਬੱਧ ਪਰਚਾਰ ਤੇ ਪਰਸਾਰ ਦੇ ਸਿੱਟੇ ਵਜੋਂ ਗਿ. ਗਿਆਨ ਸਿੰਘ ਵੇਲੇ ਇਹੋ 'ਪਰਚੱਲਤ ਪੁਸਤਕ' ਸੀ, ਪਰ ਇਹ ਪ੍ਰਾਚੀਨ ਬਿਲਕੁਲ ਨਹੀਂ। ਉਨ੍ਹਾਂ ਦਾ ਇਸ ਦੇ ਪਰਾਚੀਨ ਹੋਣ ਬਾਰੇ ਮਿਥਿਆ-ਗਿਆਨ, ਸੰਤੋਖ ਸਿੰਘ ਦੀਆਂ ਗ਼ੈਬਦਾਨੀ ਵਾਲੀਆਂ ਲਿਖਤਾਂ ਤੋਂ ਪਰੇਰਤ ਹੈ। ਤਾਰਕੀ ਬਿਰਤੀ ਵਾਲਾ ਗਿ. ਗਿਆਨ ਸਿੰਘ ਵੀ ਹੰਦਾਲੀਆਂ ਦੇ ਸਾਜੇ ਬਾਲਾ-ਵਰਤਾਰੇ ਤੋਂ ਆਪਣੇ ਆਪ ਨੂੰ ਅਭਿੱਜ ਨਾ ਰੱਖ ਸਕਿਆ। ਜਿਸ ਸਮੇਂ ਉਨ੍ਹਾਂ ਆਪਣਾ *ਸ੍ਰੀ ਗੁਰ ਪੰਥ ਪ੍ਰਕਾਸ਼* ਲਿਖਿਆ, ਪੁਰਾਣੀ ਸਾਖੀ ਪਰੰਪਰਾ ਦੀ ਕੋਈ ਹੋਰ ਰਚਨਾ ਓਦੋਂ ਤਕ ਪ੍ਰਕਾਸ਼ ਵਿਚ ਹੀ ਨਹੀਂ ਸੀ ਆਈ : ਇਸ ਬੇਰਹਿਮ ਬੇਬਸੀ ਕਾਰਨ ਗਿ. ਗਿਆਨ ਸਿੰਘ ਨੂੰ, ਸੰਤੋਖ ਸਿੰਘ ਦੀ *ਸ੍ਰੀ ਗੁਰ ਨਾਨਕ ਪ੍ਰਕਾਸ਼* ਵਾਲੀ ਸਮੱਗਰੀ ਅਤੇ ਉਸ ਵਿਚ ਦਿੱਤੇ ਪ੍ਰਕਾਸ਼ ਦਿਵਸ, ਗੁਰੂ ਅੰਗਦ ਵੱਲੋਂ ਪੈੜੇ ਮੋਖੇ ਤੋਂ ਜਨਮਸਾਖੀ ਲਿਖਵਾਉਣ ਵਾਲੇ 'ਬਾਲਾ ਬਲੱਫ਼' ਨੂੰ ਅਪਣਾ ਲਿਆ।[2] ਪਰ, ਇਹ ਸਵੈ-ਸਿੱਧ ਪਰਮਾਣ ਨਹੀਂ ਹੈ : ਦੋ ਗ਼ਲਤੀਆਂ, ਇਕ-ਦੂਜੀ ਦੀ ਉੱਚਤਤਾ ਦਾ ਸਬੂਤ ਨਹੀਂ ਹੁੰਦੀਆਂ, ਅਤੇ ਨਾ ਉਦਾਹਰਨ ਬਣ ਸਕਦੀਆਂ ਹਨ।

ਉਪਰੋਕਤ ਤਰੁੱਟੀਆਂ ਦਾ ਸਮੁੱਚਾ ਸਿਲਸਿਲਾ ਕਰਮ ਸਿੰਘ ਦੀਆਂ ਪ੍ਰਾਪਤੀਆਂ ਦੇ ਮੁਕਾਬਲੇ ਪਾਸਕੂ-ਮਾਤਰ ਹੈ। ਤਾਂ ਵੀ, ਤੰਗ-ਵਿਆਸ ਵਾਲੀ ਸੋਚ ਨੂੰ ਪਰਨਾਈ, ਅਤੇ ਅੱਖਰਾਂ-ਦੇ-ਸਿਆਣੂ ਵਿਦਵਾਨਾਂ ਦੀ ਉਪਰੋਕਤ ਲਾਈ-ਲੱਗ ਢਾਣੀ, ਹੰਦਾਲੀਆਂ ਦੀ ਧਿਰ ਬਣ ਕੇ, ਉਨ੍ਹਾਂ ਦੀ ਸਾਜੀ 'ਗੁਰੂ ਅੰਗਦ ਲਿਖਵਾਈ, ਪੈੜੇ ਮੋਖੇ ਲਿਖੀ ਅਤੇ ਪੂਰਨਮਾਸ਼ੀ ਜਨਮ ਦਿਵਸ' ਵਾਲੀ ਮਿੱਥ, ਜਿਸ ਦੀ ਨਾ ਕਿਸੇ ਤਰ੍ਹਾਂ ਨੈਤਕ ਪੱਖ-ਪੁਸ਼ਟੀ ਹੋ ਸਕਦੀ ਹੈ ਨਾ ਇਤਿਹਾਸਕ ਤਸਦੀਕ, ਦੀ ਅੰਨ੍ਹੇਵਾਹ ਪੈਰਵੀ ਕਰ ਕੇ, ਕਰਮ ਸਿੰਘ ਨੂੰ ਵਿਸਥਾਪਤ ਕਰਨ ਅਤੇ ਉਸ ਦੇ ਲਾਜਵਾਬ ਕ੍ਰਿਟੀਕ ਦੀ ਸਾਖ ਨੂੰ ਖੋਰਾ ਲਾਉਣ ਲਈ ਅੱਡੀ ਚੋਟੀ ਦਾ ਜ਼ੋਰ ਲਾਉਣ ਵਿਚ ਲੱਗੀ ਰਹੀ ਹੈ। ਗੁਰਬਾਣੀ ਕਹਿੰਦੀ ਹੈ ਦੁਰਬਾਸਾ ਨਾਲ ਠਗਉਰੀ ਕਰ ਕੇ ਯਾਦਵਾਂ ਨੇ ਆਪਣਾ ਸਰਬਨਾਸ ਕਰਵਾ ਲਿਆ।

1. *ਜਨਮ ਸਾਖੀ ਭਾਈ ਬਾਲਾ*, ਪੱਤਰ, ਅੰਮ੍ਰਿਤਸਰ 1974, ਪੰਨੇ 13-14.
2. *ਤਵਾਰੀਖ਼ ਗੁਰੂ ਖ਼ਾਲਸਾ*, ਪੰਨਾ 351.

ਦੁਰਬਾਸਾ ਸਿਉ ਕਰਤ ਠਗਉਰੀ ਜਾਦਵ ਏ ਫਲ ਪਾਏ॥

*(ਧਨਾਸਰੀ, ਨਾਮਦੇਵ, ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 693)*

ਸਾਡੇ ਅਜੋਕੇ ਦੁਰਬਾਸੀਏ ਆਪਣੇ ਗੁਰੂ ਸਾਹਿਬਾਨ ਨਾਲ ਘਿਣਾਉਣੀ ਠਗਉਰੀ ਲਾਉਣਹਾਰਿਆਂ ਪ੍ਰਤੀ ਨਿਰੇ ਦਿਆਲੂ ਹੀ ਨਹੀਂ, ਸਗੋਂ ਠਗਉਰੀਆਂ ਦੀ ਅਸਲੀਅਤ ਨੂੰ ਨੰਗਾ ਕਰਨ ਵਾਲੇ ਦੇਸੀ ਵਿਦੇਸੀ ਨੇਕ-ਬਖਤਾਂ ਨੂੰ ਹੀ ਪਾਣੀ ਪੀ-ਪੀ ਕੋਸਣ ਵਿਚ ਮਸ਼ਗੂਲ ਹਨ। ਅਸਲ ਵਿਚ ਇਹ ਲੋਕ, ਬਕੌਲ ਸਾਖੀਕਾਰ, 'ਜੰਤ ਬਾਬੇ ਦੇ ਹਨ', ਪਰ ਵਜਾਇਆਂ ਹੰਦਾਲ-ਕਿਆਂ ਦੇ ਵਜਦੇ ਹਨ।

*ਸਾਖੀ ਮਹਲ ਪਹਿਲੇ ਕੀ* ਦੇ ਪ੍ਰਕਰਨ ਵਿਚ ਜੇ ਕੋਈ ਸਾਰਥਕ ਸਿੱਟਿਆਂ ਵਾਲੀ ਛਾਣ-ਬੀਣ ਸੰਭਵ ਹੋ ਸਕੀ ਹੈ, ਤਾਂ ਉਸ ਦਾ ਸਬੱਬ ਕਰਮ ਸਿੰਘ ਹੋਰਾਂ ਦੀ ਤਿਆਰ ਕੀਤੀ ਰਾਹ-ਦਸਾਊ ਤੇ ਪਰੇਰਨਾਮਈ ਜ਼ਮੀਨ ਸੀ। ਉਹ ਮਨ-ਬਦਲੀ ਤੋਂ ਡਰਨ ਵਾਲਾ ਨਹੀਂ ਸੀ, ਪਰ ਆਪਣੇ ਮੱਤ 'ਤੇ ਡਟਣ ਵਾਲਾ ਜਨਤਕ ਬੁੱਧੀਮਾਨ ਅਤੇ ਪ੍ਰਤਿਬੱਧ ਖੋਜੀ ਜ਼ਰੂਰ ਸੀ। ਉਸ ਦੇ ਪ੍ਰਤਿ-ਪੱਖੀਆਂ ਪੱਲੇ ਨਾ ਮਨ-ਬਦਲੀ ਦਾ ਜੇਰਾ ਹੈ, ਨਾ ਇਮਾਨ ਹੈ: ਉਨ੍ਹਾਂ ਪੱਲੇ ਹੈ, ਕੇਵਲ ਤੇ ਕੇਵਲ ਅੰਧ ਵਿਸ਼ਵਾਸ, ਹੂੜਪੁਣਾ ਜਾਂ ਉਨ੍ਹਾਂ ਦਾ ਆਪਣਾ ਉਠਾਇਆ ਗਰਦ-ਗ਼ੁਬਾਰ।

ਜਿਨ੍ਹਾਂ ਨੂੰ ਬਾਲਾ ਹਕੀਕਤ ਦਾ ਦਰਪਣ ਵਿਖਾਉਣ ਦਾ ਜਤਨ ਕਰਮ ਸਿੰਘ ਹੋਰੀਂ ਰਹੇ ਸਨ, ਬਦਕਿਸਮਤੀ ਨਾਲ, ਉਹ ਦਿਮਾਗ਼ੀ ਅੰਨ੍ਹਿਆਂ ਦੀ ਭੀੜ ਸੀ। ਸੁਜਾਖਿਆਂ ਪ੍ਰਤਿ ਗੁਰੂ ਫ਼ੁਰਮਾਨ ਹੈ:

ਹੋਇ ਸੁਜਾਖਾ ਨਾਨਕਾ ਸੋ ਕਿਉ ਉਝੜਿ ਪਾਇ॥

*(ਰਾਮਕਲੀ ਕੀ ਵਾਰ, ਮਹਲਾ 2, ਪੰਨਾ 954)*

ਵਿਸ਼ਲੇਸ਼ਨ ਤੋਂ ਪ੍ਰਾਪਤ ਕੁਝ ਮਹੱਤਵਪੂਰਨ ਨੁਕਤੇ:

1. ਕਰਮ ਸਿੰਘ ਦੀ ਰਚਨਾ *ਕੱਤਕ ਕਿ ਵਿਸਾਖ, ਜਨਮ ਸਾਖੀ ਬਾਲਾ*, ਜਿਸ ਵਿਚ ਜਨਮ ਦਿਵਸ ਕੱਤਕ ਦੀ ਪੂਰਨਮਾਸ਼ੀ ਦਾ ਦੱਸਿਆ ਹੈ, ਦੀ ਆਪਣੇ ਸਮੇਂ ਦੀ ਸ਼ਾਨਦਾਰ ਪੜਚੋਲ ਤੇ ਸਰਵਪੱਖੀ ਉੱਤਮ ਕਰਿਟੀਕ ਹੈ।
2. *ਕੱਤਕ ਕਿ ਵਿਸਾਖ* ਦੇ ਪਹਿਲੇ ਪ੍ਰਕਾਸ਼ਕ 'ਚੀਫ਼ ਖ਼ਾਲਸਾ ਦੀਵਾਨ' ਨੇ ਬਾਲਾ ਪ੍ਰਸਤ ਲਾਬੀ ਦੇ ਦਬਾਉ ਹੇਠ, ਇਸ ਕਰਿਟੀਕ ਨੂੰ ਦਫ਼ਨ ਕਰਨ ਲਈ, ਇਸ ਦੀ ਵਿਕਰੀ ਬੰਦ ਕਰਵਾਈ।
3. ਬਾਲਾ-ਲਾਬੀ, ਕਰਮ ਸਿੰਘ ਦੇ ਉਠਾਏ ਸਵਾਲਾਂ ਨੂੰ ਮੁਖ਼ਾਤਬ ਹੋਣ ਦੀ ਥਾਂ, ਉਸ ਨੂੰ ਵਿਸਥਾਪਤ ਕਰਨ ਅਤੇ ਉਸ ਦੀ ਸਾਖ ਨੂੰ ਖੋਰਾ ਲਾਉਣ ਲਈ ਕੁੱਢਰ ਹੁੱਜਤਬਾਜ਼ੀ ਅਤੇ ਤੱਥਾਂ 'ਤੇ ਪਰਦਾ ਪਾਉਣ ਤਕ ਸੀਮਤ ਹੈ।
4. ਭਾੜੇ ਦੇ ਹੰਦਾਲੀ ਲੇਖਕ ਗੋਰਖ ਦਾਸ ਦੀ ਲਿਖੀ *ਜਨਮ ਸਾਖੀ ਬਾਲਾ* ਗੁਰੂ ਨਾਨਕ ਸਾਹਿਬ ਦੀ ਸ਼ਖ਼ਸੀਅਤ ਨੂੰ ਕਲੰਕਤ ਕਰਨ ਅਤੇ ਸਿੱਖ ਪਰੰਪਰਾ ਵਿਚ ਘੜਮੱਸ ਪੈਦਾ ਕਰਨ ਦੇ ਉਦੇਸ਼ ਨਾਲ ਲਿਖਵਾਈ ਅਤੇ ਚਤੁਰ ਕਾਰਜ-ਨੀਤੀ ਨਾਲ ਪਰਚਾਰੀ ਗਈ; ਇਹ 'ਪਰਾਚੀਨ ਪੁਸਤਕ' ਬਿਲਕੁਲ ਨਹੀਂ।

5. ਬਾਲਾ-ਪੱਖੀ ਵਿਦਵਾਨਾਂ ਦੀ ਲਾਈ-ਲੱਗ ਢਾਣੀ, ਹੰਦਾਲੀਆਂ ਦੀ ਧਿਰ ਬਣ ਕੇ, ਉਨ੍ਹਾਂ ਦੀ ਸਾਜੀ ਮਿੱਥ 'ਗੁਰੂ ਅੰਗਦ ਲਿਖਵਾਈ, ਪੈੜੇ ਮੋਖੇ ਲਿਖੀ ਅਤੇ ਪੂਰਨਮਾਸ਼ੀ ਜਨਮ ਦਿਵਸ' ਦੀ, ਅੰਨ੍ਹੇਵਾਹ ਪੈਰਵੀ ਕਰਦੀ ਹੈ।
6. ***ਸਾਖੀ ਮਹਲੁ ਪਹਿਲੇ ਕੀ*** ਦੇ ਪ੍ਰਕਾਸ਼ ਵਿਚ ਆਉਣ ਨਾਲ ਕਰਮ ਸਿੰਘ ਦੀ ਖੋਜ ਅਤੇ ਵਿਸ਼ਲੇਸ਼ਨ, ਕੁੱਝ ਤਰੁੱਟੀਆਂ ਦੇ ਬਾਵਜੂਦ, ਵਧੇਰੇ ਯਥਾਰਥਕ ਅਤੇ ਸਹੀ ਸਿੱਧ ਹੋ ਰਿਹਾ ਹੈ; ਇਸ ਦੀ ਸਾਰਥਕਤਾ ਵਧੇਰੇ ਉੱਭਰਵੇਂ ਰੂਪ ਵਿਚ ਚਮਕੀ ਹੈ।

ਜ਼ਮੀਮਾ 2

# ਦਾਸਤਾਨ, ਦਸ ਨੰਬਰੀ

## ਸੋਗਵਾਰ ਗਾਥਾ, ਨਮਕ-ਹਰਾਮੀ ਅਤੇ ਤਿੜਕੇ ਇਮਾਨਾਂ ਦੀ

ਬਾਬੇ ਦੇ ਚਰਿੱਤਰ ਨੂੰ ਕਲੰਕਤ ਕਰਨਹਾਰੇ ਰੂੜੀ-ਮਾਰਕਾ ਮੰਦੋਤ ਰੰਘੜੀ ਪ੍ਰਸੰਗਾਂ ਦਾ ਅਰੰਭ ਹੀਣੇ-ਮੇਲ ਵਾਲਿਆਂ ਦੀ, *ਜਨਮ ਸਾਖੀ ਬਾਲਾ* ਦੇ ਨਾਂ ਨਾਲ ਪਰਚੱਲਤ, 1656-59 ਈ. ਵਿਚ ਠੱਪੀ ਰਚਨਾ ਨਾਲ ਹੋਇਆ, ਇਹ ਅਕਾਦਮਿਕ ਖੇਤਰ ਦਾ ਚੰਗੀ ਤਰ੍ਹਾਂ ਜਾਣਿਆ ਪਹਿਚਾਣਿਆ ਤੱਥ ਹੈ। ਇਸ ਪ੍ਰਸੰਗ ਦਾ, ਲਗਭਗ 10 ਸਾਲ ਪਹਿਲਾਂ ਮਿਹਰਵਾਨ-ਕਿਆਂ ਦੀ ਰਚੀ ਗੋਸ਼ਟਾਂ ਦੀ ਲੜੀ ਵਿੱਚੋਂ *ਪੋਥੀ ਹਰਿਜੀ* ਵਿਚ ਮਿਲਦਾ ਝਲਕਾਰਾ, ਜਿਸ ਨੂੰ ਆਧਾਰ ਬਣਾ ਕੇ 'ਛੋਟੇ-ਮੇਲ' ਵਾਲਿਆਂ ਨੂੰ ਲਗਾਤਾਰ ਨਿੰਦਿਆ ਅਤੇ ਭੰਡਿਆ ਜਾਂਦਾ ਰਿਹਾ ਹੈ, ਉਲਝਣਾਂ ਖੜੀਆਂ ਕਰਦਾ ਹੈ। *ਪੋਥੀ ਹਰਿਜੀ* ਦੇ ਰਚੇ ਜਾਣ ਵੇਲੇ, ਯਾਨੀ 1650 ਈ. ਤਕ ਤਾਂ ਇਨ੍ਹਾਂ ਪ੍ਰਸੰਗਾਂ ਦਾ ਉਤਪਾਦਕ ਕਾਰਕ (causative factor) - ਬਿਧੀ ਚੰਦ ਦੀ 'ਗਨਕਾ ਲੀਲ੍ਹਾ' - ਵੀ ਹੋਂਦ ਵਿਚ ਨਹੀਂ ਸੀ ਆਇਆ। ਬਾਬੇ ਦੇ ਚਰਿੱਤਰ 'ਤੇ ਥੋਪੇ ਇਸ ਹੰਦਾਲੀ ਕਲੰਕ ਵਿਚ 'ਛੋਟੇ-ਮੇਲ' ਵਾਲਿਆਂ ਦੇ ਲਪੇਟੇ ਜਾਣ ਦਾ ਸਵਾਲ, ਯਥਾਰਥਕ ਨਿਰੀਖਣ ਲਈ ਅਹਿਮ ਮੁੱਦਾ ਹੈ।

*ਪੋਥੀ ਹਰਿਜੀ* ਦੀ 177ਵੀਂ ਗੋਸ਼ਟ ਬਾਬੇ ਦੇ ਰੰਘੜੀ ਵਿਆਹੁਣ ਨਾਲ ਸਬੰਧਤ ਹੋਣ ਦਾ ਤੱਥ, ਲੰਬੇ ਸਮੇਂ ਤੋਂ, ਜਦੋਂ ਤੋਂ ਹੱਥ-ਲਿਖਤਾਂ ਨਾਲ ਵਾਹ ਰਿਹਾ ਹੈ, ਧਿਆਨ ਵਿਚ ਸੀ, ਪਰ ਇਸ ਦਾ ਰਹੱਸ ਉਸ ਸਮੇਂ ਸਮਝ ਤੋਂ ਬਾਹਰ ਦੀ ਗੱਲ ਸੀ। ਬਾਵਜੂਦ ਇਸ ਦੇ ਕਿ ਪਾਠ-ਵਿਗਿਆਨਕ ਵਿਸ਼ਲੇਸ਼ਨ ਇਸ ਨੂੰ ਬਿਰਤਾਂਤ ਨੂੰ ਤੋੜਾ ਦੇ ਕੇ ਕੁਥਾਂ ਘੁਸੇੜੀ, ਓਪਰੀ ਪ੍ਰਕਿਰਤੀ ਵਾਲੀ, ਵਿਜਾਤੀ ਰਚਨਾ ਦੱਸਦਾ ਸੀ, ਇਸ ਦੇ *ਪੋਥੀ ਹਰਿਜੀ* ਵਿਚ ਪ੍ਰਵੇਸ਼ ਦਾ ਪਿਛੋਕੜ, ਇਕ ਰਾਜ਼ ਹੀ ਬਣਿਆ ਰਿਹਾ। ਮਨੀ ਸਿੰਘ ਨਾਲ ਜੁੜੀ, ਪਰ ਸੂਰਤ ਸਿੰਘ ਦੀ 18ਵੀਂ ਸਦੀ ਦੇ ਦੂਜੇ ਅੱਧ ਵਿਚ ਲਿਖੀ ਜਨਮ ਸਾਖੀ *ਗਿਆਨ ਰਤਨਾਵਲੀ* ਦੀ ਉਥਾਨਕਾ ਵਿਚ, 'ਛੋਟੇ ਮੇਲ' ਵਾਲਿਆਂ ਵੱਲੋਂ ਗੋਸ਼ਟਾਂ ਵਿਚ 'ਅਣਬਣ ਦੀਆਂ ਅਜੁਗਤਾਂ' ਪਾਏ ਜਾਣ ਦਾ ਵਰਣਨ ਵੇਖਿਆ, ਤਾਂ ਰਹੱਸ ਹੋਰ ਗਹਿਰਾ ਹੋ ਗਿਆ। ਮੁੱਖ-ਧਾਰਾ ਤੋਂ ਥਿੜਕੀ ਹੋਈ ਹੋਣ ਦੇ ਬਾਵਜੂਦ, 'ਛੋਟਾ-ਮੇਲ' ਅਰਥਾਤ ਮੀਣਾ ਸੰਪਰਦਾ ਗੁਰਬਾਣੀ ਅਤੇ ਬਾਬੇ ਨਾਨਕ ਪ੍ਰਤੀ ਅਥਾਹ ਸ਼ਰਧਾ ਅਤੇ ਆਸਥਾ ਦਾ ਖੁੱਲ੍ਹਾ ਪਰਦਰਸ਼ਨ ਹਰ ਥਾਂ ਕਰਦੀ ਹੈ, ਫੇਰ ਇਹ ਕਮੀਣਿਆਂ ਦਾ ਥੱਪਿਆ ਕੂੜ, ਮੀਣਿਆਂ ਦੀ *ਪੋਥੀ ਹਰਿਜੀ* ਵਿਚ ਕਿਵੇਂ ਤੇ ਕਦੋਂ ਚਲਾ ਗਿਆ? ਮਸਲੇ ਦੀ ਪੇਚੀਦਗੀ ਕਾਰਨ ਹੀ ਇਸ ਨੂੰ ਬਰੀਕੀ ਨਾਲ ਵੱਖਰੇ ਤੌਰ 'ਤੇ ਵਿਚਾਰੇ ਜਾਣ ਦੇ ਯੋਗ ਸਮਝਿਆ ਗਿਆ ਹੈ।

ਗੁਰਬਚਨ ਕੌਰ, ਜਿਸ ਨੇ *ਜਨਮ ਸਾਖੀ ਬਾਲਾ* 'ਤੇ ਖੋਜ ਕੀਤੀ ਹੈ, ਨੇ ਸੁਰਿੰਦਰ ਸਿੰਘ ਕੋਹਲੀ ਅਤੇ ਜਗਜੀਤ ਸਿੰਘ ਦੀ ਪੈਰਵੀ ਕਰਦਿਆਂ, ਰੰਘੜੀ ਵਾਲੀ ਸਾਖੀ ਦਾ ਸਰੋਤ, *ਪੋਥੀ ਹਰਿਜੀ* ਨੂੰ ਮੰਨਿਆ ਹੈ।[1] ਇਨ੍ਹਾਂ ਵਿਦਵਾਨਾਂ ਨੇ, ਇਹ ਧਾਰਨਾ ਕੇਵਲ *ਪੋਥੀ ਹਰਿਜੀ* ਦੇ ਕਾਲ-ਕ੍ਰਮ, ਇਸ ਦੇ ਬਿਰਤਾਂਤ ਦੀ ਸੰਖੇਪਤਾ ਅਤੇ ਸਰਲਤਾ ਦੇ ਆਧਾਰ 'ਤੇ ਬਣਾਈ ਹੈ; ਰੰਘੜੀ ਪ੍ਰਸੰਗ ਦੀ ਉਪਜ ਦੇ ਹੋਰ ਕਾਰਕਾਂ ਜਿਵੇਂ ਇਸ ਦੇ ਪਰੇਰਕ ਬਿਧੀ ਚੰਦ ਦੇ ਨਿਜੀ, ਧਾਰਮਕ, ਸਮਾਜਕ ਮੰਤਵ ਜਾਂ ਮਨੋਰਥ, ਜਿਨ੍ਹਾਂ ਤੋਂ *ਜਨਮ ਸਾਖੀ ਬਾਲਾ* ਦੇ ਕਿਸੇ ਵੀ ਖੋਜੀ ਨੂੰ ਅਵੇਸਲੇ ਰਹਿਣਾ ਵਾਰਾ ਨਹੀਂ ਖਾ ਸਕਦਾ, ਵੱਲ ਸਰਸਰੀ ਧਿਆਨ ਵੀ ਨਹੀਂ ਦਿੱਤਾ। *ਪੋਥੀ ਹਰਿਜੀ* (1650 ਈ.) ਅਤੇ *ਜਨਮ ਸਾਖੀ ਬਾਲਾ* (1658-59 ਈ.) ਸਮਕਾਲੀ ਲਿਖਾਰੀਆਂ ਦੀਆਂ ਰਚਨਾਵਾਂ ਹਨ, ਜਿਨ੍ਹਾਂ ਦੀ ਸਮੱਗਰੀ ਦੇ ਆਦਾਨ ਪ੍ਰਦਾਨ ਦਾ ਕ੍ਰਮ ਨਿਸਚਤ ਕਰਨ ਲਈ ਲੋੜੀਂਦੀ ਚੌਕਸੀ, ਉੱਕਤ ਵਿਦਵਾਨਾਂ ਨੇ ਨਹੀਂ ਵਰਤੀ; ਮੁੱਢਲੀ ਸਾਖੀ ਪਰੰਪਰਾ ਜਾਂ ਬਾਬੇ ਦੇ ਜੀਵਨ ਯਥਾਰਥ ਦਾ ਖ਼ਿਆਲ ਵੀ ਨਹੀਂ ਰੱਖਿਆ। *ਪੋਥੀ ਹਰਿਜੀ* ਨੂੰ ਇਸ ਦਾ ਸਰੋਤ ਮੰਨਣ ਵਾਲਾ ਨਿਰਨਾ ਕਿਸੇ ਤਰ੍ਹਾਂ ਵੀ ਉੱਚਤ ਤੇ ਮੰਨਣਯੋਗ ਨਹੀਂ।

*ਪੋਥੀ ਹਰਿਜੀ* ਦਾ ਪਲੇਠਾ ਸੰਪਾਦਨ ਤੇ ਪ੍ਰਕਾਸ਼ਨ 1969 ਈ. ਵਿਚ ਹੋਇਆ। ਸਮਝਦਾਰ ਸੰਪਾਦਕਾਂ[2] ਨੇ ਇਸ ਵਿੱਚੋਂ ਮੰਞੋਤ ਰੰਘੜੀ ਪ੍ਰਸੰਗ ਵਾਲੀ, ਗੋਸ਼ਟ 177 ਕੱਢ ਛੱਡੀ। ਓਪਰੀ ਪ੍ਰਕਿਰਤੀ ਦੇ ਇਸ ਪ੍ਰਸੰਗ ਦੀ ਇਤਰਾਜ਼ਯੋਗ ਸਮੱਗਰੀ ਨੂੰ ਖਾਰਜ ਕਰਨਾ ਉੱਚਤ ਕਾਰਜ ਹੈ, ਪਰ ਸੌ ਤੋਂ ਵੱਧ ਸਫ਼ਿਆਂ ਦੀ ਭੂਮਕਾ ਵਿਚ ਇਸ ਗੋਸ਼ਟ ਦੇ ਕੱਢੇ-ਛੱਡੇ ਜਾਣ ਬਾਰੇ ਕੋਈ ਸੂਚਨਾ ਨਹੀਂ ਦਿੱਤੀ, ਅਤੇ ਨਾ ਹੀ *ਪੋਥੀ ਹਰਿਜੀ* ਵਿਚ ਇਸ ਦੇ ਪ੍ਰਵੇਸ਼ ਨਾਲ ਸਬੰਧਤ ਮਸਲੇ ਨੂੰ ਵਿਚਾਰਿਆ ਗਿਆ ਹੈ। ਹਾਲਾਂਕਿ, ਇਸ ਦੀ ਆਧਾਰ ਹੱਥ-ਲਿਖਤ ਸਿ.ਹਿ.ਰੀ 427-ਬੀ ਵਿਚ, ਇਸ ਗੋਸ਼ਟ ਦੇ ਪਿੱਛੋਂ ਘੁਸੇੜੇ ਜਾਣ ਕਾਰਨ ਗੋਸ਼ਟੀ ਕ੍ਰਮਾਂਕਾਂ ਵਿਚ ਕੀਤੀ ਗਈ ਭੰਨ-ਤੋੜ ਦੇ ਉੱਘੜਵੇਂ ਨਿਸ਼ਾਨ, ਹੁਣ ਵੀ ਵੇਖੇ ਜਾ ਸਕਦੇ ਹਨ; ਬੇਸ਼ੱਕ, ਇਹ ਮੂਲ ਖਰੜਾ ਨਹੀਂ ਬਲਕਿ 1828 ਈ. ਵਿਚ ਤੀਜੇ ਥਾਂ ਹੋਇਆ ਉਤਾਰਾ ਹੈ। ਤਾਂ ਵੀ, ਇਕਹਿਰੇ-ਦੂਹਰੇ ਅਵੱਲੇ ਅੰਕ, ਰੰਘੜੀ ਪ੍ਰਸੰਗ ਦੇ ਇਸ ਵਿਚ ਪਿੱਛੋਂ ਜੋੜੇ ਜਾਣ ਵਾਲੀ ਹਕੀਕਤ ਦੀ ਮਹੱਤਵਪੂਰਨ ਸ਼ਾਹਦੀ ਭਰ ਰਹੇ ਹਨ, ਜਿਸ ਵੱਲੋਂ ਸਾਡੇ ਸੰਪਾਦਕ ਬੇਧਿਆਨੇ ਹੀ ਰਹੇ, ਅਤੇ ਹਕੀਕਤ 'ਤੇ ਪਰਦਾ ਜਿਵੇਂ ਪਿਆ ਸੀ, ਓਵੇਂ ਪਿਆ ਰਹਿ ਗਿਆ।

ਪਹਿਲਾਂ ਪਹਿਲ, *ਪੋਥੀ ਹਰਿਜੀ* ਵਿਚ ਕੁੱਲ 60 ਗੋਸ਼ਟਾਂ ਸਨ, ਜਿਨ੍ਹਾਂ ਨੂੰ ਗੋਸ਼ਟ-ਲੜੀ ਦੇ ਸਿਲਸਿਲੇਵਾਰ 168 ਤੋਂ 227 ਕ੍ਰਮਾਂਕ ਲੱਗੇ ਹੋਏ ਸਨ। ਪਿੱਛੋਂ ਜਦੋਂ ਰੰਘੜੀ

---

1. *ਜਨਮ ਸਾਖੀ ਭਾਈ ਬਾਲਾ*, ਪਟਿਆਲਾ 1987, ਪੰਨੇ 58-59;
—ਹੋਰ ਵੇਖੋ, *ਜਨਮਸਾਖੀ ਭਾਈ ਬਾਲਾ*, ਸੰਪਾ. ਕੋਹਲੀ ਅਤੇ ਜਗਜੀਤ ਸਿੰਘ, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ 1990, ਪੰਨੇ 23, 26-27.
2. *ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ*, ਭਾਗ ਪਹਿਲਾ ਦੇ ਸੰਪਾਦਕ ਕਿਰਪਾਲ ਸਿੰਘ ਅਤੇ ਸ਼ਮਸ਼ੇਰ ਸਿੰਘ ਅਸ਼ੋਕ ਹਨ; ਭਾਗ ਦੂਜਾ, 1969, ਦੇ ਕਿਰਪਾਲ ਸਿੰਘ ਅਤੇ ਪ੍ਰਕਾਸ਼ ਸਿੰਘ ਹਨ। ਸ਼ਮਸ਼ੇਰ ਸਿੰਘ ਅਸ਼ੋਕ ਦਾਇਮੀ ਖਰੜਾ-ਵਾਹਕ ਤੇ ਸੂਚੀਕਾਰ ਸੀ, ਪਰ ਰੰਘੜੀ ਪ੍ਰਸੰਗ ਦੇ ਦਾਖਲੇ ਦੇ ਸਰੋਕਾਰਾਂ ਨੂੰ ਮੁਖ਼ਾਤਬ ਹੋਣ ਦਾ, ਕਿਸੇ ਵੱਲੋਂ ਕੋਈ ਜਤਨ ਹੋਇਆ ਨਹੀਂ ਮਿਲਦਾ।

ਪ੍ਰਸੰਗ ਘੁਸੇੜਨ ਦਾ ਅਵਸਰ ਬਣਿਆ ਤਾਂ ਇਕ ਗੋਸ਼ਟ ਤੇ ਵਾਧੇ ਕਾਰਨ ਕ੍ਰਮਾਂਕਾਂ ਵਿਚ ਵੀ ਤਬਦੀਲੀ ਕਰਨੀ ਪਈ। ਅੰਕ ਉੱਤੇ ਅੰਕ ਲਿਖਣ ਨਾਲ, ਕਈ ਹਾਲਤਾਂ ਵਿਚ, ਦੁਰਬੋਧਤਾ ਦੀ ਸੰਭਾਵਨਾ ਬਣ ਗਈ, ਜਿਸ ਤੋਂ ਬਚਣ ਲਈ ਪਹਿਲੇ ਉੱਕਰੇ ਤੇ ਸੋਧੇ ਗਏ ਅੰਕਾਂ ਦੇ ਨਾਲ-ਨਾਲ ਸਾਫ਼ ਨਵੇਂ ਅੰਕ ਵੀ ਲਿਖੇ ਗਏ, ਜਿਵੇਂ ॥੨੦੭॥੨੦੭॥ ਰੰਘੜੀ ਪ੍ਰਸੰਗ ਦੇ ਦਾਖ਼ਲੇ ਨੂੰ ਸਿੱਕੇਬੰਦ ਕਰਨ ਲਈ, *ਪੋਥੀ ਹਰਿਜੀ* ਦੀਆਂ ਗੋਸ਼ਟਾਂ ਦੀ ਆਪਣੀ ਗਿਣਤੀ ਨਾਲ ਦਰਜ ਕਰ ਦਿੱਤੀ। ਹੁਣ ਅੰਕਾਂ ਦਾ ਰੂਪ ਹੋ ਗਿਆ: ॥੨੦੭॥੨੦੭॥੪੦॥ ਅਤੇ *ਪੋਥੀ ਹਰਿਜੀ* ਦੀਆਂ ਗੋਸ਼ਟਾਂ ਦੀ ਗਿਣਤੀ 61 ਹੋ ਗਈ। ਜਿਥੇ ਦੂਏ ਨੂੰ ਤੀਏ ਜਾਂ ਆਠੇ ਨੂੰ ਨਾਏਂ ਵਿਚ ਬਦਲਣ ਲਈ ਮਾਮੂਲੀ ਵਾਧੇ ਦੀ ਲੋੜ ਸੀ, ਉਥੇ ਅੰਕਾਂ ਨੂੰ ਦੂਹਰ ਨਹੀਂ ਲੱਗੀ ਮਿਲਦੀ। ਕ੍ਰਮਾਂਕਾਂ ਦਾ ਸਿਲਸਿਲਾ ਜੋੜੀ *ਪੋਥੀ ਚਤਰਭੁਜ* ਵਿਚ ਅੱਗੇ ਲਗਾਤਾਰ ਚੱਲਦਾ ਹੋਣ ਕਰ ਕੇ ਉਥੇ ਵੀ ਕ੍ਰਮਾਂਕਾਂ ਵਿਚ ਇਸੇ ਢੰਗ ਨਾਲ ਤਬਦੀਲੀਆਂ ਕਰਨੀਆਂ ਪਈਆਂ, ਪਰ ਮਾਮੂਲੀ ਫ਼ਰਕ ਨਾਲ। ਉਥੇ ਰੂਪ ਹੋ ਗਿਆ: ॥੩੦॥੨੫੮॥੨੫੮॥ ਇਥੇ ਗੋਸ਼ਟ ਦਾ ਅੰਕ ਮੂਹਰੇ ਦਿੱਤਾ ਹੈ। ਇਉਂ ਦੂਹਰੇ ਅੰਕ, ਰੰਘੜੀ ਪ੍ਰਸੰਗ ਦੇ, ਪਿੱਛੋਂ ਦੇਰ ਨਾਲ ਮੁਦਾਖ਼ਲਤ ਹੋਈ ਹੋਣ ਕਰ ਕੇ, ਸਮੁੱਚੇ ਗੋਸ਼ਟੀ ਸਿਲਸਿਲੇ ਵਿਚ, ਨੰ. 177 ਅਤੇ *ਪੋਥੀ ਹਰਿਜੀ* ਵਿਚ ਨੰਬਰ 10 ਬਣ ਕੇ ਸਥਿਤ ਹੋ ਜਾਣ ਵਾਲੀ ਹਕੀਕਤ ਦੀ ਜ਼ੋਰਦਾਰ ਹਾਮੀ ਭਰ ਰਹੇ ਹਨ। ਸਾਡੀ ਖ਼ੁਸ਼ਕਿਸਮਤੀ ਨੂੰ, ਦੂਹਰੇ ਅੰਕਾਂ ਦੇ ਰਹੱਸ ਤੋਂ ਅਨਜਾਣ ਜਾਂ ਭੋਲੇ, ਮੱਖੀ-'ਤੇ-ਮੱਖੀ ਮਾਰ ਉਤਾਰਕ, ਇਨ੍ਹਾਂ ਨੂੰ ਲਿਖਤ ਦਾ ਕੋਈ ਗੁੱਝਾ ਗੁਰ ਸਮਝ ਕੇ, ਜਿਉਂ ਦਾ ਤਿਉਂ ਨਕਲਾਉਂਦੇ ਚਲੇ ਗਏ। ਇਸ ਪੇਸ਼ਾਵਰ ਸੁਹਿਰਦਤਾ ਲਈ, ਉਨ੍ਹਾਂ ਨੂੰ ਦਾਦ ਦੇਣੀ ਬਣਦੀ ਹੈ, ਉਹ ਸਲਾਮੀ ਦੇ ਹੱਕਦਾਰ ਹਨ। ਉਨ੍ਹਾਂ ਦੀ ਇਸ ਵੱਡਮੁੱਲੀ ਦੇਣ ਤੋਂ ਬਿਨਾਂ, ਸਰਪ੍ਰਸਤਾਂ ਪ੍ਰਤਿ ਕੇਸੋ ਦਾਸ ਦੇ ਵਿਸਾਹਘਾਤ, ਹੰਦਾਲ-ਕਿਆਂ ਦੀ ਸਾਜ਼ਸ਼ ਨੂੰ ਬੇਨਕਾਬ ਕਰਨ ਵਾਲਾ, ਅਤੇ ਲਿਖਾਰੀ ਗੋਰਖ ਦਾਸ ਦੇ ਪਰਪੰਚੀ ਖਿਲਾਰੇ ਨੂੰ ਪਰਮਾਣਤ ਕਰਨ ਵਾਲਾ, ਭਰੋਸੇਯੋਗ, ਫ਼ੈਸਲਾਕੁਨ ਦਸਤਾਵੇਜ਼ੀ ਸਬੂਤ ਹੀ ਕੋਈ ਨਹੀਂ ਸੀ ਲੱਭਣਾ।

ਪ੍ਰਸੰਗ ਦੇ ਇੰਦਰਾਜ ਨੰਬਰ ਦਸ ਦਾ ਆਪਣਾ ਬਿਨੋਦੀ ਵਿਅੰਗ ਵਾਲਾ ਪਹਿਲੂ ਵੀ ਹੈ: ਪੁਲਿਸ ਦੀ ਭਾਸ਼ਾ, ਬੋਲ-ਚਾਲ ਦੇ ਆਮ ਮੁਹਾਵਰੇ ਅਤੇ ਸਮਾਜਕ ਵਰਤ-ਵਰਤਾਰੇ ਵਿਚ 'ਦਸ ਨੰਬਰ' ਐਲਾਨੀਆ ਪੱਕੀ ਬਦਮਾਸ਼ੀ ਦਾ ਲਖਾਇਕ ਸਮਝਿਆ ਜਾਂਦਾ ਹੈ। ਮੌਕਾ-ਮੇਲ? ਸ਼ਾਇਦ, ਪਰ ਹੀਣੇ-ਮੇਲ ਵਾਲੇ ਦਸ-ਨੰਬਰੀਆਂ ਦਾ ਸਿਰਜਿਆ ਮੰਦੌਤ ਰੰਘੜੀ ਪ੍ਰਸੰਗ *ਪੋਥੀ ਹਰਿਜੀ* ਵਿਚ ਦਸਵੇਂ ਨੰਬਰ 'ਤੇ ਹੀ ਸੁਭਾਇਮਾਨ ਹੋ ਸਕਿਆ। ਅੱਗੋਂ ਹੋਰ, ਇਸ ਮੁਦਾਖ਼ਲਤ ਦਾ *ਪੋਥੀ ਹਰਿਜੀ* ਦੇ ਰਚੇ ਜਾਣ ਤੋਂ ਠੀਕ ਦਸ ਸਾਲਾਂ ਬਾਅਦ ਵਾਪਰਨਾ ਵੀ ਇਸ ਦੀ ਦਸ-ਨੰਬਰੀ ਤਾਸੀਰ ਨੂੰ ਹੋਰ ਗਹਿਰਾ ਕਰਦਾ ਹੈ।

ਗੋਸ਼ਟ 177/10 ਦਾ ਪਹਿਲਾ ਹਿੱਸਾ ਰੰਘੜੀ ਵਿਆਹੁਣ ਨਾਲ ਸਬੰਧਤ ਹੈ, ਅਤੇ ਪਿਛਲੇ ਭਾਗ ਵਿਚ ਬਾਬੇ ਲਹਿਣੇ ਦੇ ਨਵੇਂ ਮਹੀਨ ਕਪੜਿਆਂ 'ਤੇ ਚਿੱਕੜ ਦੇ ਛਿੱਟਿਆਂ ਵਾਲੀ ਸਾਖੀ ਜੋੜੀ ਹੈ, ਹਾਲਾਂਕਿ ਪਹਿਲਾਂ ਇਹ ਪ੍ਰਸੰਗ ਗੋਸ਼ਟ 172 ਵਿਚ ਦਰਜ ਹੋ ਚੁੱਕਾ ਸੀ। ਇਸ ਦੂਹਰ ਪਿੱਛੇ ਮਨੋਰਥ, ਇਕਹਿਰੇ ਰੰਘੜੀ ਪ੍ਰਸੰਗ ਨੂੰ ਫੁਲਾ

ਕੇ ਆਮ ਗੋਸ਼ਟਾਂ ਦੀ ਲੰਬਾਈ ਦਾ, ਸੁਭਾਵਕ ਦਿਖਾਈ ਦਿੰਦਾ ਰੂਪ ਦੇਣਾ ਸੀ। ਪਰ ਇਹ ਮਸਨੂਈ ਬਣਤਰ ਦਖ਼ਲ-ਅੰਦਾਜ਼ੀ ਨੂੰ ਲੁਕੋਣ ਦੀ ਥਾਂ ਉਭਾਰਦੀ ਵਧੇਰੇ ਹੈ; ਅਫ਼ਸੋਸ ਕਿ ਸਾਡੇ ਸੰਪਾਦਕਾਂ ਨੇ ਇਸ ਤੱਥ ਨੂੰ ਵੀ ਨਹੀਂ ਗੌਲਿਆ। ਅਲੋਚਨਾਤਮਕ ਸੰਪਾਦਨ ਦਾ ਉਦੇਸ਼, ਇਹੋ ਜਿਹੇ ਅਣਸੁਖਾਵੇਂ ਮਸਲਿਆਂ ਨੂੰ 'ਚੱਲ ਹੋਊ' ਕਹਿ ਕੇ ਦਰਕਿਨਾਰ ਕਰਨ ਦੀ ਥਾਂ, ਸਿੱਧੇ ਟੱਕਰ ਕੇ ਅਤੇ ਇਨ੍ਹਾਂ ਦੀ ਅਸਲੀਅਤ 'ਤੇ ਪਏ ਪਰਦੇ ਨੂੰ ਦੂਰ ਕਰ ਕੇ, ਵਾਸਤਵਿਕ ਸਥਿਤੀ ਸਥਾਪਤ ਕਰਨਾ ਹੋਣਾ ਚਾਹੀਦਾ ਹੈ।

ਇਸ ਮੁੱਦੇ ਬਾਰੇ, ਇਨ੍ਹਾਂ ਸਤਰਾਂ ਦੇ ਲੇਖਕ ਦਾ ਪਹਿਲਾ ਸੁਭਾਵਕ ਪ੍ਰਤਿਕਰਮ ਸੀ, ਕਿ *ਪੋਥੀ ਹਰਿਜੀ* ਵਿਚ ਇਹ ਦਖ਼ਲ-ਅੰਦਾਜ਼ੀ ਹੰਦਾਲੀ ਕੇਂਦਰ ਤੋਂ ਟੁੱਟ ਕੇ ਆਏ ਕਿਸੇ ਲਿਖਾਰੀ ਦਾ ਕਾਰਨਾਮਾ ਹੈ, ਪਰ ਨਿਰੰਤਰ ਭਾਲ ਨੇ, ਨਾ *ਜਨਮ ਸਾਖੀ ਬਾਲਾ* ਦੇ ਲਿਖਾਰੀ ਗੋਰਖ ਦਾਸ ਤੋਂ ਇਲਾਵਾ ਕਿਸੇ ਹੋਰ ਲਿਖਾਰੀ ਨੂੰ ਸਤਹ 'ਤੇ ਲਿਆਂਦਾ, ਨਾ ਕੇਸੋ ਦਾਸ[1] ਦੇ ਕਿਸੇ ਹੋਰ ਸਹਾਇਕ ਲਿਖਾਰੀ ਦੀ ਟੋਹ ਹੀ ਲੱਗੀ। ਹਾਂ, ਏਨਾ ਜ਼ਰੂਰ ਸਥਾਪਤ ਹੋ ਗਿਆ ਕਿ ਉੱਕਤ ਦੋਵੇਂ ਲਿਖਾਰੀ, ਖੇਤਰੀ, ਵਰਨਕ ਤੇ ਸ਼ਾਇਦ, ਸਮਾਜਕ ਰਿਸ਼ਤੇ ਦੀ ਸਾਂਝ ਵਾਲੇ ਸਮਕਾਲੀ, ਇਕ ਦੂਜੇ ਦੇ ਸੰਪਰਕ ਵਿਚ ਸਨ। ਛੋਟੇ-ਮੇਲ ਦੇ ਮੁਹੰਮਦੀਪੁਰ ਵਾਲੇ ਅੱਡੇ ਤੋਂ ਸਾਖੀ-ਸਮੱਗਰੀ, ਜਿਸ ਦੀ ਹੰਦਾਲੀ ਲਿਖਾਰੀ ਗੋਰਖ ਦਾਸ ਨੂੰ ਬੇਹੱਦ ਲੋੜ ਸੀ, ਦੇ ਨਾਲ-ਨਾਲ, ਸਾਖੀ ਸਿਰਜਣਾ ਵਿਚ ਕੰਮ ਆਉਣ ਵਾਲੇ ਨੁਕਤੇ ਵੀ ਉਸ ਪਾਸ ਲਾਹੌਰ ਪੁੱਜਦੇ ਸਨ। ਮੁਹੰਮਦੀਪੁਰ, ਮਿਹਰਵਾਨ ਦਾ ਸਹੁਰਾ ਪਿੰਡ ਸੀ ਅਤੇ ਕੇਸੋ ਦਾਸ ਦਾ ਜਨਮ ਤੇ ਨਿਵਾਸ ਸਥਾਨ। ਇਸ ਲਈ, ਇਹ ਦੇਰ ਤਕ ਮੀਣਿਆਂ ਦੀਆਂ ਧਾਰਮਕ ਅਤੇ ਸਾਹਿਤਕ ਗਤੀ-ਵਿਧੀਆਂ ਦਾ ਕੇਂਦਰ ਬਣਿਆ ਰਿਹਾ। ਇਥੇ ਹੀ ਉਸ ਨੇ ਗੋਸ਼ਟਾਂ ਦੀ ਲੜੀ ਦੀ ਲਿਖਾਈ ਜਾਰੀ ਰੱਖਦਿਆਂ, ਮੁਕਤ ਰੂਪ ਵਿਚ *ਪੋਥੀ ਹਰਿਜੀ* 1650 ਈ. ਅਤੇ ਪੋਥੀ ਚਤਰਭੁਜ 1651 ਈ. ਵਿਚ ਲਿਖੀ। ਕੇਸੋ ਦਾਸ ਦੀ ਛੋਟੇ-ਮੇਲ/ਮੀਣਿਆਂ ਨਾਲ ਜੀਵਨ-ਭਰ ਦੀ ਇਕਸਾਰ ਸਾਂਝ, ਸਥਿਰ ਲਗਾਓ ਅਤੇ ਸਵੈਯਾਂ ਵਿਚ, ਉਸ ਵੱਲੋਂ ਕੀਤੀ ਉਨ੍ਹਾਂ ਦੀ ਉਸਤਤ ਤੋਂ ਵਫ਼ਾ ਵਾਲੇ ਸੰਬੰਧਾਂ ਦਾ ਪਤਾ ਲੱਗਦਾ ਹੈ। ਉਹ ਮਿਹਰਵਾਨ ਦੇ ਦੇਸ-ਰਟਣ ਸਮੇਂ ਹਮੇਸ਼ਾ ਨਾਲ ਰਹਿੰਦਾ ਸੀ, ਅਤੇ ਉਨ੍ਹਾਂ ਦੀਆਂ ਰਚਨਾਵਾਂ ਦਾ ਮੁੱਖ ਲਿਖਾਰੀ ਸੀ। ਮਿਹਰਵਾਨ ਪਰਵਾਰ ਦੇ 1634 ਈ. ਤੋਂ ਬਾਅਦ ਦਰਬਾਰ ਸਾਹਿਬ ਦੀ ਸੇਵਾ-ਸੰਭਾਲ ਲਈ ਅੰਮ੍ਰਿਤਸਰ ਚਲੇ ਜਾਣ ਉਪਰੰਤ, ਕੇਸੋ ਦਾਸ ਮੁਹੰਮਦੀਪੁਰ, ਜੋ ਉਸ ਦਾ ਮੁੱਖ ਟਿਕਾਣਾ ਸੀ, ਵਿਚ ਹੀ ਟਿਕਿਆ ਰਿਹਾ। ਪਹਿਲਾਂ ਇਸੇ ਟਿਕਾਣੇ ਉੱਤੇ *ਸੁਖਮਨੀ ਸਹੰਸਰਨਾਮ* ਦੀ ਲਿਖਾਈ 1646 ਈ. ਵਿਚ ਮੁਕੰਮਲ ਕੀਤੇ ਜਾਣ ਦਾ ਪਤਾ ਲੱਗਦਾ ਹੈ।[2] ਰੰਘੜੀ ਵਾਲੇ ਪ੍ਰਸੰਗ ਦਾ *ਪੋਥੀ ਹਰਿਜੀ* ਵਿਚ ਪ੍ਰਵੇਸ਼ 1659 ਈ. ਦੇ ਆਸ-ਪਾਸ ਕਰਵਾਇਆ ਗਿਆ। ਓਦੋਂ ਨਾ ਉਸ ਕੋਲ ਛੋਟੇ-ਮੇਲ ਵਾਲਿਆਂ ਵਿੱਚੋਂ ਕੋਈ ਨਿਗਰਾਨ ਸੀ, ਅਤੇ ਨਾ ਗੋਸ਼ਟ-ਲੜੀ ਵਾਲੀ ਪਹਿਲੀ *ਪੋਥੀ ਸਚੁ ਖੰਡ* -ਇਹ ਪੋਥੀ, *ਸਾਖੀ ਮਹਲੁ ਪਹਿਲੇ ਕੀ* ਦੀ ਪੈਰਵੀ ਕਰਦੀ, ਬਾਬੇ ਦੇ ਕਰਤਾਰਪੁਰ ਦੇ ਵਸੇਬੇ ਨਾਲ ਮੁੱਕਦੀ ਹੈ। ਇਹੋ ਕਾਰਨ ਹੈ ਕਿ ਰੰਘੜੀ

1. ਕੇਸੋ ਦਾਸ ਬਾਰੇ ਹੋਰ ਜਾਣਕਾਰੀ ਲਈ ਵੇਖੋ : *ਸਿੱਖਾਂ ਦਾ ਛੋਟਾ ਮੇਲ*, ਪ੍ਰੋ. ਪ੍ਰੀਤਮ ਸਿੰਘ ਤੇ ਜੋਗਿੰਦਰ ਸਿੰਘ ਆਹਲੂਵਾਲੀਆ, ਸੈਨ ਲਿਐਂਡਰੋ, ਕੈਲੇਫ਼ੋਰਨੀਆ 2009, ਪੰਨੇ 139-144.
2. *ਉਹੀ*, ਪੰਨਾ 142.

ਪ੍ਰਸੰਗ *ਪੋਥੀ ਸਚੁ ਖੰਡ* ਵਿਚ ਸਮੇਂ-ਸਥਾਨ ਦੇ ਪ੍ਰਸੰਗ ਅਨੁਸਾਰ ਦਰਜ ਹੋਣ ਦੀ ਥਾਂ, *ਪੋਥੀ ਹਰਿਜੀ* ਵਿਚ ਕੁਢੱਬੇ ਸਮੇਂ ਤੇ ਕੁਥਾਂ ਹੀ ਜੁੜ ਸਕਿਆ - ਗੁਰੂ ਸਾਹਿਬ ਉਸ ਸਮੇਂ ਸੱਤਰਾਂ ਨੂੰ ਢੁੱਕੇ ਹੋਏ ਸਨ। *ਪੋਥੀ ਸਚੁ ਖੰਡ* ਦੀ ਆਖ਼ਰੀ ਗੋਸ਼ਟੀ ਦਾ ਕ੍ਰਮਾਂਕ 153 ਹੈ। *ਪੋਥੀ ਹਰਿਜੀ* ਨੂੰ ਅੰਕ ਲਾਉਣ ਲੱਗਿਆਂ ਕੇਸੋ ਦਾਸ ਨੇ ਲੜੀ ਜੋੜਨ ਲਈ ਯਾਦੋਂ ਤੁੱਕੇ ਨਾਲ ਹੀ, ਪਹਿਲੀ ਗੋਸ਼ਟ ਨੂੰ 168 ਅੰਕ ਦੇ ਦਿੱਤਾ। ਇਸ ਤੱਥ ਤੋਂ, ਜਿਥੇ ਦਖ਼ਲ-ਅੰਦਾਜ਼ੀ ਸਮੇਂ *ਪੋਥੀ ਸਚੁ ਖੰਡ* ਦੇ ਕੇਸੋ ਦਾਸ ਕੋਲ ਨਾ ਹੋਣ ਦੀ ਤਸਦੀਕ ਹੁੰਦੀ ਹੈ, ਉਥੇ ਇਕ ਕਾਤਬ ਦੀ ਦਰਜ ਕੀਤੀ, '14 ਗੋਸ਼ਟਾਂ ਘਟੈ ਹੈਨ' ਵਾਲੀ ਉੱਕਤੀ ਦਾ ਭੇਤ ਵੀ ਖੁੱਲ੍ਹਦਾ ਹੈ: ਪਾਠ ਵਿਚ ਕਿਤੇ ਘਾਟਾ ਨਜ਼ਰ ਨਹੀਂ ਆਉਂਦਾ, ਸਗੋਂ ਮੁਦਾਖ਼ਲਤ ਨਾਲ ਇਕ 'ਵਧੈ ਹੈਨ' - ਕ੍ਰਮਾਂਕਾਂ ਵਿਚ ਖੱਪਾ ਪ੍ਰਤੱਖ ਦਿੱਸਦਾ ਹੈ। ਆਮ ਖ਼ਿਆਲ ਕੀਤਾ ਜਾਂਦਾ ਹੈ, *ਪੋਥੀ ਹਰਿਜੀ* ਦਾ ਕਰਤਾ ਸੋਢੀ ਹਰਿਜੀ ਹੈ[1], ਇਹ ਸਹੀ ਨਹੀਂ। *ਪੋਥੀ ਹਰਿਜੀ* ਤੇ *ਪੋਥੀ ਚਤੁਰਭੁਜ*, ਕੇਸੋ ਦਾਸ ਦੀ ਰਚਨਾ ਹੈ, ਜਿਸ ਨੂੰ ਕਿਰਤੱਗਤਾ ਪ੍ਰਗਟਾਉਣ ਵਾਲੀ ਰੀਤ ਅਨੁਸਾਰ, ਆਸਰਾ ਦਾਤਿਆਂ ਦੇ ਨਾਵਾਂ ਨਾਲ ਮਨਸੂਬ ਕੀਤਾ ਗਿਆ ਹੈ। ਬੇਸ਼ੱਕ, ਮੀਣਿਆਂ ਦਾ ਗੋਸ਼ਟਾਂ ਵਿਚ 'ਅਣਬਣ ਦੀਆਂ ਜੁਗਤਾਂ' ਪਾਏ ਜਾਣ ਨਾਲ ਕੋਈ ਵਾਹ-ਵਾਸਤਾ ਨਹੀਂ।

*ਜਨਮ ਸਾਖੀ ਬਾਲਾ* ਦੀ ਸਮਾਪਤੀ 'ਤੇ ਗੋਰਖ ਦਾਸ ਨੇ ਆਪਣੇ ਸਰਪ੍ਰਸਤਾਂ ਦੀ ਸ਼ਾਨ ਅਤੇ ਫ਼ਾਰਸੀ ਲੱਦੀ ਜ਼ਬਾਨ ਵਿਚ ਇਕ ਚੌਪਦਾ ਦਿੱਤਾ ਹੈ, ਜੋ ਉਸ ਦੀ ਵਿਕਾਊ ਬਿਰਤੀ, ਪੈਸੇ ਦੀ ਭੁੱਖ ਅਤੇ ਸ਼ੁਹਰਤ ਲਈ ਕਮਜ਼ੋਰੀ ਦਾ ਮੂੰਹ-ਬੋਲਦਾ ਸਬੂਤ ਹੈ; ਬਕਲਮਖ਼ੁਦ ਹੋਣ ਕਾਰਨ ਬਹੁਤ, ਬਹੁਤ ਕੀਮਤੀ ਹੈ। 42 ਖਰੜੇ ਵੇਖੇ ਹੋਣ ਦਾ ਦਾਅਵਾ ਕਰਨ ਵਾਲੀ ਗੁਰਬਚਨ ਕੌਰ ਨੇ ਏਨੀ ਵਾਰੀ ਇਹ ਚੌਪਦਾ ਵੀ ਵੇਖਿਆ ਹੋਏਗਾ, ਦੋ ਕੁ ਦਰਜਨ ਖਰੜੇ, ਕੋਹਲੀ ਅਤੇ ਜਗਜੀਤ ਸਿੰਘ ਹੋਰਾਂ ਵੀ ਵੇਖੇ ਸਨ; ਕਿਰਪਾਲ ਸਿੰਘ ਹੋਰਾਂ *ਜਨਮ ਸਾਖੀ ਪਰੰਪਰਾ* ਵਿਚ ਵੀ ਦਰਜ ਕੀਤਾ ਹੈ।[2] ਇਨ੍ਹਾਂ ਸ੍ਰੀ ਸੰਪਾਦਕਾਂ ਨੇ ਇਹ ਚੌਪਦਾ ਪੜ੍ਹਿਆ ਕਿਉਂ ਨਾ, ਉਨਾਲਿਆ ਕਿਉਂ ਨਾ ? ਗੋਰਖ ਬੋਧ ਤਕ ਅੱਪੜਣ ਲਈ, ਖਰੜਾ ਅਨਪੜ੍ਹਤਾ ਦੇ ਸ਼ਿਕਾਰ ਸਾਡੇ ਵਿਦਵਾਨਾਂ ਨੂੰ ਹਾਲੇ ਲੰਬਾ ਸਫ਼ਰ ਤੈਅ ਕਰਨਾ ਪੈਣਾ ਹੈ। ਚੌਪਦੇ ਦੇ ਸੂਖਮ ਅਰਥ-ਭੇਦ ਬਹੁਤ ਕੁਝ ਗੁੱਝਾ ਪ੍ਰਗਟਾਉਣ ਦੇ ਸਮਰੱਥ ਹਨ: ਇਸ ਤੋਂ ਉਸ ਦੇ *ਜਨਮ ਸਾਖੀ ਬਾਲਾ* ਦਾ ਮੂਲ ਲੇਖਕ ਹੋਣ ਦੇ ਤੱਥ ਦੀ ਵੀ ਪੁਸ਼ਟੀ ਹੁੰਦੀ ਹੈ। ਗੋਰਖ ਦਾਸ ਨੇ ਪਾਲਕ-ਮਾਲਕ ਬਿਧੀ ਚੰਦ ਪ੍ਰਤੀ ਲੁਕਵੇਂ ਸ਼ੁਕਰਾਨੇ ਵਿਚ ਕੀਮਤੀ ਇੰਕਸ਼ਾਫ ਕੀਤਾ ਹੈ:

> ੩ਪ੍ਰਾਨ ਪਤੀ ਚਿਤ ਜਾਂ ਮਨਿ ਦੀਆ ਤੁਰਤ ਬਰਾਤਿ ਲਿਖਾਇ॥
> ਭਗਤਿ ਹਲੂਵਾ ਨਾਮ ਖਜਾਨਾ ਖਾਸ ਜਗੀਰੀ ਪਾਈ॥੩॥[3]

ਉੱਕਤ ਤੁਕਾਂ ਦਾ ਮਤਲਬ ਹੈ, ਜਦੋਂ ਪਾਲਣਹਾਰ ਯਾਨੀ ਬਿਧੀ ਚੰਦ ਦੀ

---

1. ਕੋਹਲੀ ਅਤੇ ਜਗਜੀਤ ਸਿੰਘ, *ਕਿਰਤੋਕਤ*, ਪੰਨਾ 10.
   c.f., Kirpal Singh, *A Catalogue of Punjabi and Urdu Manuscripts*, Amritsar 1963, p. 14.
2. *ਸਥਾਨੋਕਤ*, ਪੰਨੇ 328-29.
3. *ਜਨਮ ਸਾਖੀ ਭਾਈ ਬਾਲਾ*, ਸੰਪਾ. ਗੁਰਬਚਨ ਕੌਰ, ਪਟਿਆਲਾ 1987, ਪੰਨਾ 463.

ਚਿਤਵਣੀ ਮੰਨ ਲਈ ਤਾਂ ਉਸ ਨੇ ਤੁਰਤ ਬਰਾਤਿ[1] ਲਿਖਵਾ ਦਿੱਤੀ। ਬਰਾਤ ਨਾਂ ਦੀ ਪਰਚੀ ਰਾਹੀਂ ਸਰਕਾਰੀ ਖ਼ਜ਼ਾਨੇ ਵਿੱਚੋਂ ਰਕਮ ਕਢਵਾਈ ਜਾਂਦੀ ਸੀ। ਅਜੋਕੇ ਮੁਹਾਵਰੇ ਅਨੁਸਾਰ ਖ਼ਾਲੀ ਚੈੱਕ, ਉਸ ਨੂੰ ਦੇ ਦਿੱਤਾ, ਜੋ ਉਸ ਦੀ ਹਿਰਸ ਦੇ ਸੁਪਨਿਆਂ ਤੋਂ ਕਿਤੇ ਵੱਡਾ ਸੀ। ਇਸ 'ਉਮਦੀ ਖ਼ਿਦਮਤ' ਨਾਲ ਉਹ ਆਪ ਵੀ ਨਿਹਾਲ ਹੋਇਆ ਤੇ ਕੇਸੋ ਦਾਸ ਵੀ ਖ਼ਰੀਦਿਆ ਗਿਆ; ਅਤੇ ਨਾਲ ਹੀ ਵਿਕੀ ਦੋਵਾਂ ਦੀ ਜ਼ਮੀਰ। ਗੋਰਖ ਦਾਸ ਵੱਲੋਂ ਹੀਣੇ-ਮੇਲ ਦੀ ਇਸ ਸੇਵਾ ਦੇ ਇਵਜ਼ਾਨੇ ਵਿਚ ਮਿਲੇ ਸੇਵਾਫਲ (ਅਲੂਫੇ) ਦਾ ਆਕਾਰ 'ਜਗੀਰੀ ਖ਼ਾਸ' ਵਾਲਾ ਤੇ ਉਸ ਨੂੰ ਤਰਿਪਤ ਕਰਨ ਲਈ ਲੋੜੋਂ ਵੱਧ ਸੀ। ਇਸ ਦੇ ਨਾਲ ਮਿਲੀ ਸ਼ੁਹਰਤ (ਨਾਮ) ਦੇ ਖੁੱਲ੍ਹੇ ਖ਼ਜ਼ਾਨੇ ਨਾਲ ਨਿਹਾਲ ਹੋਏ, ਗੋਰਖ ਤੇ ਕੇਸੋ ਦੋਵੇਂ, ਹੰਦਾਲ-ਕਿਆਂ ਦੇ 'ਬਰਾਤੀ' ਬਣ ਗਏ, ਪਰ ਸਿਹਰੇ ਬੱਝਣੋਂ ਰਹਿ ਗਏ। ਉਸ ਸਮੇਂ 4-5 ਰੁਪਏ ਮਹੀਨਾ ਕਮਾਉਣ ਵਾਲੇ ਲਿਖਾਰੀਆਂ ਨੂੰ ਤਾਂ ਸੈਂਕੜੇ, ਹੱਦ ਹਜ਼ਾਰ ਰੁਪਏ ਦੀ ਮਿਹਰ ਵੀ ਵੱਡੀ ਜਗੀਰ ਪ੍ਰਤੀਤ ਹੋਈ ਹੋਣੀ ਹੈ, ਜਿਸ ਨਾਲ ਹਰ ਮੈਦਾਨ ਫ਼ਤਹਿ ਕਰਨਾ ਗੋਰਖ ਦਾਸ ਲਈ ਮਾਮੂਲੀ ਖੇਡ ਬਣ ਗਈ : ਤੇ ਕੇਸੋ ਦਾਸ ਵੀ ਫ਼ਤਹਿ ਹੋ ਗਿਆ। ਮਾਲਕਾਂ ਦਾ ਮਨੋਰਥ, ਹਰ ਕੀਮਤ 'ਤੇ ਰੰਘੜੀ ਪ੍ਰਸੰਗਾਂ ਰਾਹੀਂ ਬਾਬੇ ਦਾ ਚਰਿੱਤਰਘਾਤ ਕਰਨਾ, ਅਤੇ ਇਸ ਨੂੰ ਮੁੱਢਲੀ ਸਾਖੀ ਪਰੰਪਰਾ ਵਿਚ ਘੁਸਪੈਠ ਰਾਹੀਂ ਪ੍ਰਵੇਸ਼ ਕਰਵਾਉਣਾ ਸੀ। ਇਨ੍ਹਾਂ ਦੋਜ਼ਕੀ ਸਾਜ਼ਸ਼ੀਆਂ ਨੇ ਰਲ ਕੇ *ਪੋਥੀ ਹਰਿਜੀ* ਵਿਚ ਬਿਰਤਾਂਤ-ਕ੍ਰਮ ਤੋੜ ਕੇ ਸਾਖੀ ਨੰ. 177 ਘੁਸੇੜੀ, ਅਤੇ ਮੰਦੇਤ ਰੰਘੜੀ 70 ਸਾਲਾ ਬਾਬੇ ਨਾਲ ਤੋਰ ਦਿੱਤੀ। ਗੋਰਖ ਦਾਸ ਨੇ ਇਹ ਵੀ ਮੰਨਿਆ ਹੈ ਕਿ ਉਸ ਲਈ ਇਹ ਸੌਦਾ ਬਹੁਤ ਲਾਹੇਵੰਦ ਰਿਹਾ, "ਹਾਸਲ ਬਹੁਤ ਖਰਚ ਕਛੁ ਨਾਹੀ", ਕੁਝ ਲੱਗਿਆ ਨਾ ਲਗਾਇਆ, ਬਹੁਤ ਕੁਝ ਕਮਾਇਆ। ਗੋਰਖ ਦਾਸ ਵਰਗੇ ਪੇਸ਼ਾਵਰ ਕਾਨੀਵਾਹਾਂ ਨੂੰ ਪਹਿਲਾਂ ਪੱਲਿਓਂ ਖ਼ਰਚ ਕਰ ਕੇ ਲਿਖਤਾਂ ਨਕਲਾਉਣੀਆਂ ਪੈਂਦੀਆਂ ਸਨ, ਫੇਰ ਕਿਸੇ ਲੋੜਵੰਦ ਕੋਲ ਵੇਚ ਕੇ ਕੁਝ ਕਮਾਈ ਹੁੰਦੀ ਸੀ; ਕੇਸੋ ਦਾਸ ਨੇ ਵੀ ਗੋਰਖ ਦਾਸ ਦੇ ਜਾਲ ਵਿਚ ਫਸ ਕੇ ਕਮਾ ਤਾਂ ਭਾਵੇਂ ਬਹੁਤ ਕੁਝ ਲਿਆ, ਪਰ ਆਪਣਾ ਇਮਾਨ ਗੰਵਾ ਲਿਆ। ਜੇ 'ਛੋਟਾ-ਮੇਲ' ਨੂੰ ਹੁਣ ਤਕ ਤਰਿਸਕਾਰਿਆ ਜਾ ਰਿਹਾ ਹੈ ਤਾਂ ਇਹ ਕੇਸੋ ਦਾਸ ਦੀ ਆਪਣੇ ਇਸ਼ਟ ਨਾਲ ਕੀਤੀ ਬੇਵਫ਼ਾਈ, ਸਰਪ੍ਰਸਤਾਂ ਨਾਲ ਕੀਤੀ ਨਮਕਹਰਾਮੀ, ਤੇ ਦਸ-ਨੰਬਰੀਆਂ ਦੇ ਟੋਲੇ ਵਿਚ ਰਲ ਕੇ, ਬੇਸ਼ਰਮੀ ਦੇ ਤਾਣ ਕੀਤੇ ਉੱਕਤ ਕੁਕਰਮ ਕਾਰਨ ਹੈ।

ਛੋਟੇ-ਮੇਲ ਦੀ ਸਾਹਿਤਕ ਟਕਸਾਲ ਵਿਚ ਕੇਸੋ ਦਾਸ ਦੀ ਲਿਖਾਰੀ ਵਾਲੀ ਚਿਰਕਾਲੀ ਸੇਵਾ ਅਤੇ ਪ੍ਰਤੀਬੱਧਤਾ ਦੇ ਸਨਮੁਖ ਕਿਸੇ ਵੀ ਸਮਝਦਾਰ ਨੂੰ 'ਰੰਘੜੀ ਪ੍ਰਸੰਗ' ਦੇ *ਪੋਥੀ ਹਰਿਜੀ* ਵਿਚ ਪ੍ਰਵੇਸ਼ ਵਿਚ ਉਸ ਦੇ ਰੋਲ 'ਤੇ ਸ਼ੱਕ ਹੋ ਸਕਦਾ ਹੈ ਅਤੇ ਪਰੇਰਤ ਅਨੁਮਾਨ ਅਨੁਸਾਰ, ਇਸ ਨੂੰ ਕਿਸੇ ਪਿਛਲੇਰੇ ਉਤਾਰਕ ਦਾ ਕਾਰਨਾਮਾ ਮੰਨ ਸਕਦਾ ਹੈ। *ਪੋਥੀ ਹਰਿਜੀ* ਵਾਲੇ ਪਾਠ ਦਾ ਚਿੰਤਨ ਇਸ ਨੂੰ ਕਿਸੇ ਹੋਰ ਦਾ ਨਹੀਂ, ਖ਼ੁਦ ਕੇਸੋ ਦਾਸ ਦੀ ਪਿੱਛੋਂ ਸੰਜਮ ਨਾਲ ਕੀਤੀ ਦਖ਼ਲ-ਅੰਦਾਜ਼ੀ ਸਿੱਧ ਕਰਦਾ ਹੈ।

---

1. ਖ਼ਜ਼ਾਨੇ ਵਿੱਚੋਂ 'ਬਰਾਤਿ' ਰਾਹੀਂ ਰਕਮ ਕਢਵਾਉਣ ਦਾ ਮਤਲਬ ਹੈ, ਹੰਦਾਲੀਏ ਬਿਧੀ ਚੰਦ ਦੇ ਸਮੇਂ ਤੋਂ ਪਰਗਣਿਆਂ ਦੇ ਚੌਧਰੀ ਤੇ ਕਰੋੜੀਏ ਬਣ ਕੇ ਸਰਕਾਰੀ ਤੰਤਰ ਨਾਲ ਜੁੜੇ, ਅਤੇ ਨਿਰੰਜਨੀਆਂ ਜਾਂ ਖਿਜਰੀਆਂ ਵਾਲਾ ਨਵਾਂ ਰੂਪ ਧਾਰਨ ਕਰ ਕੇ ਸਿੱਖੀ ਨਾਲੋਂ ਟੁੱਟ ਚੁੱਕੇ ਸਨ।

ਕੇਸੋ ਦਾਸ ਲਹੌਰੀਏ ਗੋਰਖ ਦਾਸ ਵਰਗਾ ਨਿਰਲੱਜ ਨਹੀਂ ਸੀ, ਅਤੇ ਇਸ ਘਿਨਾਉਣੀ ਖੇਡ ਵਿਚ ਉਸ ਦੀ ਦਿਲਚਸਪੀ ਕੁਝ ਦਮੜਿਆਂ ਦੀ ਪ੍ਰਾਪਤੀ ਤਕ ਸੀਮਤ ਸੀ। ਇਸ ਲਈ ਉਸ ਨੇ ਗੋਰਖ ਦਾਸ ਦੇ ਵਾਸ਼ਨਾ ਨਾਲ ਲਬਰੇਜ਼ ਰੰਘੜੀ ਨਾਲ ਸਬੰਧਤ ਪ੍ਰਸੰਗ ਜੋ *ਬਾਲਾ-2* ਵਿਚ 9 ਸਾਖੀਆਂ 'ਤੇ ਫੈਲੇ ਹੋਏ ਹਨ (ਇਹ ਕੁੱਲ ਬਿਰਤਾਂਤ ਦਾ 12.50% ਹਿੱਸਾ ਬਣਦਾ ਹੈ, ਏਨਾ ਕੁ ਹਿੱਸਾ ਗੁਰੂ ਸਾਹਿਬ ਦੀ ਨਿੰਦਿਆ ਦਾ ਹੈ) ਤੋਂ ਸੰਕੋਚ ਕਰਦਿਆਂ, ਚੋਣਵੇਂ ਢੰਗ ਰਾਹੀਂ, ਸਮਾਜਕ ਤੇ ਨੈਤਕ ਕਦਰਾਂ ਦੇ ਘੇਰੇ ਵਿਚ ਰਹਿੰਦਿਆਂ, ਬਾਬੇ ਦਾ ਮੰਞੋਤ ਰੰਘੜੀ ਨਾਲ ਵਿਆਹ ਕੇਵਲ ਇਕ ਪੱਤਰੇ ਦੀ ਵਿਰਲ ਵਿਚ ਦਰਜ ਕੀਤਾ।[1] *ਪੋਥੀ ਹਰਿਜੀ* ਦੇ ਕੁੱਲ ਬਿਰਤਾਂਤ ਵਿਚ ਇਕਵਾਰਗੀ ਅਤੇ ਸੰਕੋਚਵਾਂ ਜ਼ਿਕਰ, ਇਸ ਨੂੰ ਸਾਜ਼ਸ਼, ਲਾਲਚ ਅਤੇ ਦਬਾਉ ਹੇਠ ਲਿਫੇ ਲਿਖਾਰੀ ਦਾ ਕੀਤਾ ਹੋਇਆ ਦਖ਼ਲ ਸਿੱਧ ਕਰਦਾ ਹੈ। ਹੰਦਾਲੀਆਂ ਦੀ ਸਾਜ਼ਸ਼ੀ ਕਾਰਜਨੀਤੀ ਦੀ ਇਹ ਪਹਿਲੀ ਨਾਦਿਰ ਸਫਲਤਾ ਸੀ, ਜਿਸ ਦੀ ਮਦਦ ਨਾਲ ਹੰਦਾਲੀ ਮਨਸੂਬੇਬਾਜ਼ ਨੇ :

1. ਰੰਘੜੀ ਪ੍ਰਸੰਗ ਦਾ ਮੀਣਾ-ਮੂਲਕ ਹੋਣਾ ਸਥਾਪਤ ਕਰ ਦਿੱਤਾ।
2. ਸੰਭਾਵੀ ਸਿੱਖ ਕਰੋਪੀ ਤੋਂ ਆਪਣੇ ਆਪ ਨੂੰ ਸੁਰੱਖਿਅਤ ਕਰ ਲਿਆ। (ਸਥਿਤੀ ਦਾ ਵਿਅੰਗ ਇਹ ਕਿ ਜਿੰਨੇ ਦਿਆਲੂ ਤਥਾ-ਕਥਿਤ ਸਿੱਖ ਇਸ 'ਜਨਮ ਸਾਖੀ' 'ਤੇ ਰਹੇ ਹਨ, ਉਸ ਦੀ ਦੂਜੀ ਮਿਸਾਲ ਮਿਲਣੀ ਮੁਸ਼ਕਲ ਹੈ)
3. ਛੋਟੇ-ਮੇਲ ਵਾਲਿਆਂ ਦੀ ਪਰਮਾਰਥ ਪ੍ਰਧਾਨ ਨਿਰਮਲ ਗੋਸ਼ਟੀ ਪਰੰਪਰਾ ਨੂੰ ਦਾਗ਼ਦਾਰ ਬਣਾ ਦਿੱਤਾ।
4. ਸਿੱਖ ਜਗਤ ਨੂੰ ਆਮ ਕਰ ਕੇ ਅਤੇ ਸਿੱਖ-ਇਤਿਹਾਸਕਾਰਾਂ ਨੂੰ ਖ਼ਾਸ ਕਰ ਕੇ ਗੁਮਰਾਹ ਕਰਨ ਲਈ ਗੁਣਕਾਰੀ ਅਤੇ ਕਾਰਗਰ ਸਾਧਨ ਸਾਜ ਲਿਆ।

ਇਸ ਦੀ ਚੰਗੀ ਤੋਂ ਚੰਗੀ ਅਤੇ ਮੰਦੀ ਤੋਂ ਮੰਦੀ ਮਿਸਾਲ, ਰਤਨ ਸਿੰਘ ਭੰਗੂ ਹੈ, ਹੰਦਾਲੀਆਂ ਦਾ ਗ਼ੁਸੈਲਾ ਆਲੋਚਕ ਹੈ : ਜੰਡਿਆਲੀਆਂ ਨੂੰ 'ਚੰਡਿਆਲੀਏ' ਅਤੇ ਉਨ੍ਹਾਂ ਦੀ ਕਹਾਣੀ ਨੂੰ 'ਗ਼ਜ਼ਬ' ਯਾਨੀ ਜ਼ੁਲਮ ਕਹਿੰਦਾ ਹੈ, ਪਰ *ਪੋਥੀ ਹਰਿਜੀ* ਵਿਚਲੇ ਬਾਬੇ-ਰੰਘੜੀ-ਵਿਆਹੀ ਵਾਲੇ ਝੂਠੇ ਪ੍ਰਸੰਗ ਵਾਲੀ ਚੁਗਾਈ ਚੋਗ ਨੂੰ ਸੱਚ ਮੰਨ ਗਿਆ। ਇਸ ਅਨੈਤਕ ਗੁੰਝਲ ਦੇ ਹੱਲ ਲਈ ਉਹ ਬਾਬੇ ਦੇ ਪਰਵਾਰ ਵਿਚ 'ਰੰਘਰੀ' ਨਾਂ ਦੀ ਹਿੰਦੂ ਸੁਆਣੀ ਹੋਣ ਦੀ ਬੇਜਾ ਕਲਪਣਾ ਕਰਦਾ ਅਤੇ ਹੰਦਾਲੀਆਂ ਵੱਲੋਂ ਇਸ ਰੰਘਰੀ ਨੂੰ 'ਰੰਘੜੀ' ਬਣਾਏ ਜਾਣ ਨੂੰ ਨਿੰਦਦਾ ਹੈ।[2] ਇਸ ਕਿਸਮ ਦੀ ਬੀਮਾਰ ਸੋਚ ਦਾ ਪ੍ਰਦਰਸ਼ਨ ਉਸ ਸਮੇਂ ਦੇ ਹੋਰ ਸਿੱਖ ਲੇਖਕਾਂ ਦੀਆਂ ਲਿਖਤਾਂ ਵਿਚ ਵੀ ਮਿਲਦਾ ਹੈ; ਰੱਬ ਹੀ ਰਾਖਾ !

ਸਾਜ਼ਸ਼ੀ ਪ੍ਰਕਿਰਤੀ ਵਾਲੇ ਇਸ ਕੌਤਕੀ ਰੰਘੜੀ ਵਰਤਾਰੇ ਨੂੰ ਚਿਰ-ਸਥਾਈ ਬਣਾਉਣ ਵਿਚ ਸਹਾਈ ਹੋਏ ਕਾਰਕਾਂ ਦੀਆਂ, ਹੱਥਲੀ ਛਾਣ-ਬੀਣ ਨਾਲ, ਤਿੰਨ

---

1. ਖ਼ਾ.ਕਾ.ਅ., *ਖਰੜਾ ਸਿ.ਹਿ.ਰਿ.* 427-ਬੀ ਪੱਤਰ 386-87
2. *ਸ੍ਰੀ ਗੁਰ ਪੰਥ ਪ੍ਰਕਾਸ਼*, ਸੰਪਾ. ਬਲਵੰਤ ਸਿੰਘ ਢਿੱਲੋਂ, ਸਿੰਘ ਬ੍ਰਦਰਜ਼, ਅੰਮ੍ਰਿਤਸਰ 2004, ਪੰਨਾ 178 (ਭੰਗੂ, ਪਿੰਡ ਭੜੀ, ਤਹਿਸੀਲ ਸਮਰਾਲਾ, ਜ਼ਿਲਾ ਲੁਧਿਆਣਾ ਦਾ ਨਿਵਾਸੀ ਸੀ, ਉਸ ਨੇ ਆਪਣਾ *ਪੰਥ ਪ੍ਰਕਾਸ਼* 1841 ਈ. ਵਿਚ, ਦਰਬਾਰ ਕੰਪਲੈਕਸ ਵਿਚ ਸਰਗਰਮ ਬਾਲਾ ਪ੍ਰਸਤ ਲਾਬੀ ਦੇ ਅਸਰ ਹੇਠ, ਬੁੰਗਾ ਸਿਆਮ ਸਿੰਘ ਵਿਚ ਰਹਿੰਦਿਆਂ ਸੰਪੰਨ ਕੀਤਾ)

ਪਰਤਾਂ ਨੰਗੀਆਂ ਹੋਈਆਂ ਹਨ : ਪਹਿਲੀ, ਰੰਘੜੀ ਪ੍ਰਸੰਗ ਦੇ ਸਿਰਜਕ ਬਿਧੀ ਚੰਦ, ਬਾਲ ਚੰਦ, ਗੋਰਖ ਦਾਸ, ਕੇਸੋ ਦਾਸ ਅਤੇ ਲਾਲਾ ਪੰਨੂ ਆਦਿ ਬਿਗੜੈਲਾਂ ਦੀ; ਦੂਜੀ, ਡਫ਼ਰੂਆਂ ਦੀ, 'ਪੈੜੇ ਮੋਖੇ ਲਿਖੀ ਬਾਲੇ ਲਿਖਵਾਈ' ਵਾਲੀ ਗੋਰਖ ਦਾਸ ਦੀ ਸਾਜੀ ਮਿੱਥ ਦੇ ਅਟਲ ਭਰੋਸੇਵਾਨ, ਇਤਿਹਾਸਕਾਰ, ਲੇਖਕ, ਸੰਪਾਦਕ ਅਤੇ ਵਿਸ਼ਲੇਸ਼ਕ, ਜਿਨ੍ਹਾਂ ਨੇ 'ਬਣਾਉਟੀ ਨਕਲੀ ਮਾਲ' ਅਸਲੀ ਮੰਨ ਕੇ ਵਿਹਾਜਿਆ ਤੇ ਪਰੀਹਿਆ; ਤੀਜੀ, ਮਵਾਲੀਆਂ ਦੀ, 'ਬਾਲਾ ਵਿਰੂਪ' ਦੇ ਉਤਸ਼ਾਹੀ ਸੋਧਕ, ਛਾਪਕ, ਇਸ ਨੂੰ 'ਸਭ ਸਤਿ' ਮੰਨਣ ਵਾਲੇ ਸ਼ਰਧਾਲੂ ਪਾਠਕ, ਜਿਨ੍ਹਾਂ ਦੀਆਂ ਘਾਲਨਾਵਾਂ ਸਦਕਾ, ਜਿਥੇ ਇਹ ਵਰਤਾਰਾ ਅਤਿ ਗੁੰਝਲਦਾਰ ਹੁੰਦਾ ਚਲਾ ਗਿਆ ਅਤੇ ਦੁਰਬੋਧਤਾ ਦੇ ਧੰਦੂਕਾਰ ਵਿਚ ਡੁੱਬ ਗਿਆ, ਉਥੇ ਸਦੀਆਂ ਤਕ ਗ਼ਰੀਬ ਕਬੀਰ ਪੰਥੀ, ਬਿਨਾਂ ਵਜ੍ਹਾ, ਜ਼ਾਰੋ-ਜ਼ਾਰ ਰੋਈਂਦੇ ਤੇ 'ਛੋਟੇ-ਮੇਲ' ਵਾਲੇ ਜ਼ੋਰੋ-ਜ਼ੋਰ ਪਿੱਟੀਂਦੇ ਰਹੇ ਹਨ।

ਗੋਰਖ ਦਾਸ ਨੇ ਬਿਧੀ ਚੰਦ ਦੇ ਕਹਿਣ 'ਤੇ ਪਹਿਲਾਂ 1655 ਈ. ਵਿਚ *ਪਰਚੀ ਹੰਦਾਲ* ਲਿਖੀ ਸੀ, ਜਿਸ ਵਿਚ ਰੰਘੜੀ-ਲੀਲ੍ਹਾ ਦੀ ਕੋਈ ਝਲਕ ਨਹੀਂ ਦਿੱਸਦੀ ਕਿਉਂਕਿ ਓਦੋਂ ਤਕ ਇਸ ਦੀ ਉਪਜ ਲਈ ਜ਼ਿੰਮੇਵਾਰ ਪਰਿਸਥਿਤੀ ਪੈਦਾ ਹੀ ਨਹੀਂ ਸੀ ਹੋਈ : ਉਦੇਸ਼ ਤੇ ਆਦੇਸ਼ ਹੰਦਾਲੀਆਂ ਦੀ ਸਿੱਖ ਪਹਿਚਾਣ ਦੀ ਥਾਂ ਜਿੰਦ-ਪੀਰੀਏ ਸਥਾਪਤ ਕਰਨ ਦਾ ਸੀ। ਇਨ੍ਹਾਂ ਦਾ ਸੁਲਤਾਨੀਆਂ ਪਿਛੋਕੜ ਅਤੇ ਇਹ ਨਵਾਂ ਅਵਤਰਨ ਰਾਜਨੀਤਕ ਪਰਿਸਥਿਤੀ ਲਈ ਸਹਾਇਕ ਹੁੰਦੇ ਸਨ। *ਪਰਚੀ ਹੰਦਾਲ* ਵਿਚ ਰੰਘੜੀ ਪ੍ਰਸੰਗ ਤੋਂ ਬਿਨਾਂ, ਬਾਬਾ ਵਿਰੋਧੀ ਹੋਰ ਸਭ ਕੁਝ ਹੈ, ਜਿਸ ਲਈ *ਜਨਮ ਸਾਖੀ ਬਾਲਾ* ਬਦਨਾਮ ਹੈ। ਇਸ ਸੂਰਤ ਵਿਚ, *ਪੋਥੀ ਹਰਿਜੀ* ਨੂੰ ਸਰੋਤ ਮੰਨਣ ਵਾਲੇ ਵਿਦਵਾਨਾਂ ਅੱਗੇ ਪ੍ਰਸ਼ਨ ਹੈ, ਜੇ *ਪਰਚੀ ਹੰਦਾਲ* ਵਿਚ ਇਸ ਨਿਘਾਰ ਦਾ ਪਰਛਾਵਾਂ ਨਹੀਂ ਮਿਲਦਾ ਤਾਂ ਇਸ ਤੋਂ 5 ਸਾਲ ਪਹਿਲਾਂ ਦੀ ਲਿਖੀ *ਪੋਥੀ ਹਰਿਜੀ* ਵਿਚ ਇਹ ਕਿਥੋਂ ਤੇ ਕਿਵੇਂ ਆ ਗਿਆ ? ਉਨ੍ਹਾਂ ਪਾਸੋਂ ਇਸ ਦੇ ਉੱਤਰ ਦੀ ਆਸ ਤਾਂ ਨਹੀਂ ਰੱਖੀ ਜਾ ਸਕਦੀ, ਇਸ ਲਈ, ਦੁਹਰਾਉਣਾ ਬਣਦਾ ਹੈ ਕਿ ਇਹ ਨਿੰਦਣਯੋਗ ਪ੍ਰਸੰਗਾਂ ਦਾ ਸਰੋਤ *ਪੋਥੀ ਹਰਿਜੀ* ਨੂੰ ਮੰਨਣਾ ਆਧਾਰਹੀਣ, ਤਰਕਹੀਣ, ਸਰਾਸਰ ਗ਼ਲਤ, ਅਤੇ ਉਲਾਰ ਨਿਰਨਾ ਹੈ, ਜਿਸ ਨਾਲ ਨਾ ਸਹਿਮਤ ਹੋਇਆ ਜਾ ਸਕਦਾ, ਨਾ ਇਸ ਦਾ ਪੱਖ ਪੂਰਿਆ ਜਾ ਸਕਦਾ ਹੈ।

## ਰੰਘੜੀ ਖਿਲਾਰਾ : ਅਸਲੀਅਤ ਪ੍ਰੀਖਣ

ਚੱਲ ਰਹੇ ਪ੍ਰਸੰਗ ਵਿਚ, ਪਦ 'ਰੰਘੜੀ', ਰਾਜਪੂਤ ਮੁਸਲਿਮ ਸੁਆਣੀ, ਨਾਲੋਂ ਕਿਤੇ ਵੱਡੇ ਵੱਡੇ ਅਰਥ-ਖਿਲਾਰੇ ਦਾ ਲਖਾਇਕ ਹੈ। ਇਹ ਸ਼ਾਰਟਹੈਂਡ ਹੈ, ਹੰਦਾਲੀਆਂ ਦੇ ਨੈਤਕ ਨਿਘਾਰ, ਸਿੱਖ ਗਰੰਥਕਾਰਾਂ ਦੀ ਮਸਕੀਨੀਅਤ, 'ਗੋਸ਼ਟਾਂ' ਦੇ ਲਿਖਾਰੀ ਦੀ ਮੂਕ ਅਕ੍ਰਿਤਘਣਤਾ, ਅਜੋਕੀ ਅਕਾਦਮੀਆ ਦੀ ਗੁਮਰਾਹੀ, ਅਤੇ ਮੀਣਿਆਂ ਦੇ ਅਣਉੱਚਤ ਅਤੇ ਬੇਜਾ ਭੰਡੀ ਪਰਚਾਰ ਦਾ। ਇਸ ਵਰਤਾਰੇ ਦੀ ਜਟਲਤਾ ਦੇ ਸਨਮੁਖ ਇਸ ਨੂੰ 'ਰੰਘੜੀ ਕੰਪਲੈਕਸ' ਨਾਂ ਦੇਣਾ ਉੱਚਤ ਹੋਵੇਗਾ। *ਜਨਮ ਸਾਖੀ ਬਾਲਾ* ਵਿਚ ਰੰਘੜੀ ਪ੍ਰਸੰਗ ਦਾ ਸਾਖੀ 15 ਤੋਂ 67 ਤਕ ਭਰਮਾਰਾ ਇਸੇ ਕੰਪਲੈਕਸ ਦਾ ਪਸਾਰਾ

ਹੈ। ਇਸ ਜਨਮ ਸਾਖੀ ਦੇ ਪ੍ਰਭਾਵ ਹੇਠ ਲਿਖੀਆਂ ਪਾਛੂ ਲਿਖਤਾਂ ਦੇ ਭਗਤ-ਪਾਠਕ ਜਾਂ ਸਰੋਤੇ ਵੀ ਇਸ ਕੰਪਲੈਕਸ ਦਾ ਸ਼ਿਕਾਰ ਹੋਏ ਦਿਸਦੇ ਹਨ। ਗੋਰਖ ਦਾਸ ਦੇ ਇਸ ਲਾਜਵਾਬ ਝਾਂਸੇ, ਜੋ ਉਸ ਨੂੰ ਨੋਬਲ ਪੁਰਸਕਾਰ ਦਾ ਹੱਕਦਾਰ ਬਣਾਉਂਦਾ ਹੈ, ਨੇ ਸਿੱਖ ਚਿੰਤਨ ਨੂੰ ਸਦੀਆਂ ਤਕ ਮੂਰਛਤ ਅਤੇ ਚੇਤਨਾ ਨੂੰ ਬੰਦੀ ਬਣਾਈ ਰੱਖਿਆ; ਇਹ ਮਨੋ-ਗੰਢ ਵਾਂਗ ਸਿੱਖ ਸਾਈਕੀ ਦੇ ਡੀ.ਐੱਨ.ਏ. ਵਿਚ ਡੂੰਘੀ ਜਿਉਰ ਗਈ ਹੋਈ ਹੈ।

*ਜਨਮ ਸਾਖੀ ਬਾਲਾ* ਵਿਚ ਰੰਘੜੀ ਪ੍ਰਸੰਗ ਦਾ ਪਹਿਲਾ ਫੁਟਾਰਾ, ਸਾਖੀ 15 ਵਿਚ, ਕੰਪਲੈਕਸ ਦੇ ਅਹਿਮ ਪਾਤਰ ਲਾਲੋ ਤਰਖਾਣ ਦੇ ਰੂਪ ਵਿਚ ਮਿਲਦਾ ਹੈ। ਉਹ ਐਮਨਾਬਾਦ ਦਾ ਨਿਵਾਸੀ 'ਪੁਰਾਤਨ ਪੁਰਖ' ਹੈ, ਜੋ ਮਰਦਾਨੇ ਸਮੇਤ ਬਾਬੇ ਨਾਲ ਯੁੱਗਾਂ-ਯੁੱਗਾਂ ਤੋਂ ਚੌਰਾਸੀ ਭੋਗਣ ਲਈ ਇਕੱਠੇ ਹੁੰਦੇ ਆਏ, ਅਵਤਾਰ ਪੂਜ ਹੋਣ ਕਾਰਨ ਜਿਨ੍ਹਾਂ ਦੀ ਭਗਤੀ ਅਧੂਰੀ ਰਹੀ; ਇਹ ਸਭ ਕੁਝ ਬਾਬੇ ਦੇ ਮੂੰਹੋਂ ਅਖਵਾਇਆ ਗਿਆ ਹੈ। ਰੰਘੜੀ ਅਮਾਨਤ ਦੀ ਪ੍ਰਾਪਤੀ ਵਾਲੇ ਸੌਦੇ ਲਈ ਲਾਲੋ ਦੱਲੇ/ਭੜੂਏ ਦਾ ਰੋਲ ਨਿਭਾਉਂਦਾ ਹੈ, ਫੇਰ ਮੰਞੋਤ ਨੂੰ 'ਬਣਾਇ ਕੇ' ਉਸ ਕੋਲ ਓਦੋਂ ਤਕ ਰੱਖਿਆ ਜਾਂਦਾ ਹੈ ਜਦੋਂ ਤਕ, ਇਤਿਹਾਸਕ ਮਹੱਤਵ ਵਾਲੇ ਵਿਅਕਤੀ ਅਜਿਤੇ ਰੰਧਾਵੇ ਰਾਹੀਂ, ਉਸ ਨੂੰ ਸਹਿਵਾਸ ਲਈ ਪੱਖੋਕੀ ਮੰਗਵਾਇਆ ਨਹੀਂ ਜਾਂਦਾ। ਉਸ ਦਾ ਘਰ, ਗ੍ਰਿਹਸਤੀ ਦਾ ਘਰ ਨਹੀਂ, ਬਦਮਾਸ਼ੀ ਦਾ ਅੱਡਾ ਹੈ। ਲਾਲੋ, ਜਿਸ ਨੂੰ ਗੋਰਖ ਦਾਸ, ਠੀਕ ਮਨੂ-ਫ਼ਰਮਾਨ ਦੇ ਤਕਾਜ਼ੇ ਅਨੁਸਾਰ, 'ਸ਼ੂਦਰ' ਗਰਦਾਨਦਾ ਹੈ, ਬਦਨਾਮੀ ਲਈ ਘੜੀ ਲਾਅਣਤ ਹੈ, ਇਤਿਹਾਸ ਨਹੀਂ।

*ਜਨਮ ਸਾਖੀ ਬਾਲਾ* ਦੇ ਸ੍ਰੀ ਸੰਪਾਦਕਾਂ, ਸੁਰਿੰਦਰ ਸਿੰਘ ਕੋਹਲੀ ਅਤੇ ਜਗਜੀਤ ਸਿੰਘ ਦੀ ਦਲੀਲ ਹੈ ਕਿ ਬਾਲੇ ਵਾਂਗ ਲਾਲੋ ਬਾਰੇ ਵੀ ਪੁਰਾਣੀ ਸਾਖੀ ਪਰੰਪਰਾ ਬਿਲਕੁਲ ਚੁੱਪ ਹੈ, ਜਿਸ ਦਾ ਭਾਵ-ਅਰਥ, ਉਹ ਇਹ ਲੈਂਦੇ ਹਨ ਕਿ ਲਾਲੋ ਵੀ ਇਤਿਹਾਸਕ ਵਿਅਕਤੀ ਹੈ। ਉਨ੍ਹਾਂ ਦੀ ਸੰਕੀਰਨ ਸੋਚ, ਸਾਖੀ ਪਰੰਪਰਾ ਵਿਚ ਇਨ੍ਹਾਂ ਪਾਤਰਾਂ ਦਾ ਅਭਾਵ ਨੂੰ, ਇਨ੍ਹਾਂ ਦੇ ਗ਼ੈਰ-ਇਤਿਹਾਸਕ ਹੋਣ ਦਾ ਪਰਮਾਣ ਨਹੀਂ ਮੰਨਦੀ।[2] ਕੁਝ ਵੀ ਹੋਵੇ, ਰੰਘੜੀ ਯਥਾਰਥ ਦਾ ਕਠੋਰ ਤੱਥ ਇਹ ਹੈ ਕਿ ਬਾਲਾ ਸੰਧੂ, ਪੈੜਾ ਮੋਖਾ, ਲਾਲੋ ਤਰਖਾਣ, ਗੋਰਖ ਦਾਸ ਦੇ ਸ਼ੈਤਾਨੀ ਦਿਮਾਗ਼ ਦੇ ਕਲਪੇ ਪਾਤਰ ਹਨ, ਜਿਨ੍ਹਾਂ ਰਾਹੀਂ ਰੰਘੜੀ ਪ੍ਰਸੰਗਾਂ ਨੂੰ ਮੰਨਣਯੋਗ ਬਣਾਉਣ, ਅਤੇ ਗੁਰੂ ਨਾਨਕ ਦੇ ਚਰਿਤਰਘਾਤ ਕਰਨ ਦਾ ਕੋਝਾ ਉਪਰਾਲਾ ਕੀਤਾ ਗਿਆ ਹੈ; ਇਹ ਇਤਿਹਾਸਕ, ਭੱਦਰ ਜਾਂ ਪੁਰਾਤਨ ਪੁਰਖ ਬਿਲਕੁਲ ਨਹੀਂ। 1659 ਈ. ਤਕ ਦੀ ਸਿੱਖ ਜਾਂ ਸਾਖੀ ਪਰੰਪਰਾ ਵਿਚ ਇਨ੍ਹਾਂ ਦਾ ਮੁਸ਼ਕ ਵੀ ਨਹੀਂ ਲੱਭਦਾ। ਇਹ ਵੱਖਰੀ ਗੱਲ ਹੈ ਕਿ ਸਾਡੇ ਅਜੋਕੇ ਕੋਸ਼ਕਾਰਾਂ[2] ਨੇ *ਜਨਮ ਸਾਖੀ ਬਾਲਾ* ਤੋਂ ਪਰੇਰਤ ਅਨੁਮਾਨਾਂ ਅਨੁਸਾਰ, ਇਨ੍ਹਾਂ ਬਾਬਤ ਕੁਝ ਲੁਭਾਊ ਮਸਾਲੇ ਨਾਲ, ਆਪਣੇ ਕੋਸ਼ਾਂ ਨੂੰ ਸ਼ਿੰਗਾਰਿਆ ਹੈ। ਡਰ ਹੈ, ਕਿ ਭਵਿੱਖ ਵਿਚ, ਪੱਕੀਆਂ ਪਕਾਈਆਂ ਖਾਣ ਗਿੱਝੇ ਖੋਜੀ ਇਨ੍ਹਾਂ ਇੰਦਰਾਜਾਂ ਨੂੰ ਪਰਮਾਣਕ ਸਰੋਤਾਂ ਤੋਂ ਆਈ ਸਮੱਗਰੀ ਸਮਝ ਕੇ, ਦਸਤਾਵੇਜ਼ੀ ਸਬੂਤਾਂ ਵਜੋਂ ਪੇਸ਼ ਨਾ ਕਰਨ ਲੱਗ ਜਾਣ।

---

1. *ਕਿਰਤੋਕਤ*, ਪੰਨੇ 21-22.
2. ਕਾਨ੍ਹ ਸਿੰਘ, *ਮਹਾਨ ਕੋਸ਼*, ਪਟਿਆਲਾ 1960, ਪੰਨਾ 798.
   —ਰਤਨ ਸਿੰਘ ਜੱਗੀ, *ਪੰਜਾਬੀ ਸਾਹਿਤ ਸੰਦਰਭ ਕੋਸ਼*, ਪਟਿਆਲਾ 1994, ਪੰਨੇ 745-46.

ਗੁਰਬਚਨ ਕੌਰ[1] ਦੀ ਗਿਣਤੀ-ਮਿਣਤੀ ਦੱਸਦੀ ਹੈ ਕਿ *ਜਨਮ ਸਾਖੀ ਬਾਲਾ* ਵਿਚ ਦਰਜ ਮਿਲਦੇ 266 ਵਿਅਕਤੀਆਂ ਵਿੱਚੋਂ 202 ਨਾਂ ਅਜਿਹੇ ਹਨ, ਸਣੇ ਪੈੜਾ ਮੋਖਾ, ਬਾਲਾ ਸੰਧੂ, ਲਾਲੋ ਤਰਖਾਣ ਦੇ, ਜੋ ਪੁਰਾਣੀ ਸਾਖੀ ਪਰੰਪਰਾ ਵਿਚ ਨਹੀਂ ਮਿਲਦੇ, ਯਾਨੀ ਅਣਹੋਏ ਹਨ, ਪਰ ਅਪਰਮਾਣਕ ਨਾਵਾਂ ਦੀ ਇਸ ਲੰਬੀ ਸੂਚੀ ਵਿਚ ਇਕ ਨਾਂ ਲਾਲਾ ਪੰਨੂ ਦਾ ਹੈ, ਜੋ ਪਰਮਾਣਕ ਨਾਲੋਂ ਵੀ ਕੁਝ ਵੱਧ ਹੈ; ਵਾਸਤਵਿਕ ਤੇ ਇਤਿਹਾਸਕ ਪਾਤਰ ਹੈ, ਜਿਸ ਦੀ ਮਨਸੂਬਾਬੰਦੀ ਨਾਲ *ਜਨਮ ਸਾਖੀ ਬਾਲਾ* ਹੋਂਦ ਵਿਚ ਆਈ। ਰੜੇ, ਲਾਹੌਰ ਦਾ ਰਹਿਣ ਵਾਲੇ ਜਟੇਟੇ ਲਾਲਾ ਪੰਨੂ ਨੇ, ਪਹਿਲਾਂ 1655 ਈ. ਵਿਚ, ਆਪਣੇ ਲਿਖਾਰੀ ਮਿੱਤਰ ਗੋਰਖ ਦਾਸ ਨੂੰ ਪਰੇਰ ਕੇ, ਆਪਣੇ ਯਾਰ ਬਿਧੀ ਚੰਦ ਲਈ ਪਰਚੀ ਹੰਦਾਲ ਲਿਖਵਾਈ, ਫੇਰ *ਜਨਮ ਸਾਖੀ ਬਾਲਾ*। ਗੋਰਖ ਉਸ ਨੂੰ ਗੁਰੂ (ਬਿਧੀ ਚੰਦ) ਦਾ ਵਕੀਲ ਮੰਨਦਾ ਹੈ।

ਸਾਖੀ ਦਾ ਮਾਰਗੀ ਨਕਸ਼ਾ ਸੰਭਵ ਹੈ, ਬਿਧੀ ਚੰਦ ਨੇ, ਕਾਰਸਤਾਨੀਆਂ ਲਈ ਬਦਨਾਮ ਆਪਣੇ ਵੱਡੇ ਭਾਈ ਬਾਲ ਚੰਦ ਨਾਲ ਮਿਲ ਕੇ, ਆਪ ਤਿਆਰ ਕੀਤਾ ਹੋਵੇ, ਪਰ ਇਸ ਦੀ ਖਾਕਾ-ਕਸ਼ੀ, ਲਾਲਾ ਪੰਨੂ ਦਾ ਕਰਿਸ਼ਮਾ ਹੈ; ਇਸ ਦੇ ਸਬੂਤ, ਰੰਘੜੀ ਪ੍ਰਸੰਗ ਦੇ ਪਾਠ ਵਿਚ ਹੁਣ ਵੀ ਮੌਜੂਦ ਹਨ। *ਜਨਮ ਪਤ੍ਰੀ ਨਾਨਕ ਵੇਦੀ ਕੀ*, ਜੋ *ਜਨਮ ਸਾਖੀ ਬਾਲਾ* ਦਾ ਪਹਿਲਾ ਡਰਾਫ਼ਟ, *ਬਾਲਾ-1* ਸੀ, ਨੂੰ ਗੋਰਖ ਦਾਸ ਨੇ ਆਪਣੇ ਨਿਵਾਸ ਸਥਾਨ 'ਤੇ ਤਿਆਰ ਕੀਤਾ। ਇਸ ਵਿਚ ਲਿਖਾਰੀ ਨੇ ਰੰਘੜੀ ਵਾਲਾ ਪ੍ਰਸੰਗ ਬਾਲੇ ਤੋਂ ਮੁਕਤ ਰੱਖਿਆ ਸੀ; ਸ਼ਾਇਦ, ਇਸ ਖ਼ਿਆਲ ਨਾਲ ਕਿ ਦੱਲੇ ਦੇ ਰੋਲ ਲਈ ਜੇ ਲਾਲੋ ਸਿਰਜ ਲਿਆ, ਤਾਂ ਸਰਪ੍ਰਸਤ ਦੇ ਵੱਡੇ ਭਾਈ ਨੂੰ ਕਾਲਖ ਦਾ ਟਿੱਕਾ ਕਿਉਂ ਦੇਣਾ ਹੈ। ਇਸੇ ਰੁਚੀ ਅਧੀਨ ਕਾਜ਼ੀ ਨਾਲ ਨਮਾਜ਼ ਵਾਲੀ ਸਾਖੀ ਵਿਚ ਬਾਲੇ ਨੂੰ ਨਮਾਜ਼ ਪੜ੍ਹ ਕੇ 'ਤੁਰਕ' ਬਣਨੋਂ ਬਚਾਉਣ ਲਈ, ਬਾਬੇ ਨਾਲ ਮਸੀਤ ਨਹੀਂ ਭੇਜਿਆ, ਉਥੋਂ ਦੀਆਂ ਖ਼ਬਰਾਂ ਦਿੱਤੀਆਂ ਨਿਧੇ ਬਾਹਮਣ ਨੇ। ਨਿੰਦਿਆ-ਨਿਸ਼ਾਨਾ ਸਿਰਫ਼ ਬਾਬਾ ਹੋਣ ਕਾਰਨ, ਸਾਖੀ ਪਰੰਪਰਾ ਵਿਚ ਬਾਬੇ ਦੇ ਅੰਗ-ਸੰਗ ਰਹਿਣ ਵਾਲੇ ਭਾਈ ਮਰਦਾਨੇ ਦੇ ਅਕਸ ਨੂੰ ਵੀ, ਲਾਲੋ ਵਾਲੀ ਸਾਖੀ 15 ਵਿੱਚੋਂ ਤਲਵੰਡੀ ਭੇਜ ਕੇ, ਅਤੇ ਰੰਘੜੀ ਵਾਲੀ ਸਾਖੀ ਵਿੱਚੋਂ, ਪਹਿਲਾਂ ਹੀ ਜਹਾਨੋ ਰੁਖ਼ਸਤ ਕਰ ਕੇ, ਦਾਗ਼ਦਾਰ ਹੋਣ ਤੋਂ ਬਚਾਇਆ ਗਿਆ ਸੀ। ਪਿੱਛੋਂ ਲਾਲਾ ਪੰਨੂ ਦੇ ਇਤਰਾਜ਼, ਕਿ ਏਡੀ ਵੱਡੀ ਉਪੱਦਰਵੀ ਘਾੜਤ ਨੂੰ ਬਿਨਾਂ ਚਸ਼ਮਦੀਦ, ਗਵਾਹੀ ਦੇ ਕੌਣ ਮੰਨੇਗਾ ? ਦੇ ਮੱਦੇਨਜ਼ਰ ਲਿਖਾਰੀ ਗੋਰਖ ਦਾਸ ਨੇ ਰੰਘੜੀ ਪ੍ਰਸੰਗ ਦੇ ਆਦਿ ਅੰਤ ਵਿਚ ਦੋ ਥਾਂ ਬਾਲੇ ਦੀ ਹਾਜ਼ਰੀ ਲਵਾ ਦਿੱਤੀ :

> *ਨਾਨਕ ਅਤੇ ਬਾਲੇ ਦੁਹਾਂ ਕਹਿਆ*[2]...
> *ਪਖੋ ਕੇ ਰੰਧਾਵੇ ਆਇਆ ਨਾਲੇ ਬਾਲਾ*।[2]

*ਬਾਲਾ-2* (ਪਿਆਰੇ ਲਾਲ ਕਪੂਰ ਵਾਲੀ ਸੰਮਤ 1715 (1658-59 ਈ.) ਵਾਲੀ ਹੱਥ-ਲਿਖਤ) ਵਿਚ, ਜਿਥੇ-ਕਿਤੇ ਨਵੀਆਂ ਜਾਂ ਪੁਰਾਣੀ ਪਰੰਪਰਾ ਦੀਆਂ ਸਾਖੀਆਂ ਵਿਚ, ਬਾਲੇ ਦਾ ਦਾਖ਼ਲਾ "ਬਾਲਾ ਨਾਲੇ ਆਹਾ" ਸ਼ਬਦਾਂ ਨਾਲ ਹੋਇਆ

---

1. *ਕਿਰਤੋਕਤ*, ਪੰਨੇ 64-65.
2. *ਉਹੀ*, ਪੰਨੇ 397 ਅਤੇ 403.

ਮਿਲਦਾ ਹੈ, ਉਹ ਸਭ ਬਾਲ ਚੰਦ ਅਤੇ ਲਾਲਾ ਪੰਨੂ, ਜਿਨ੍ਹਾਂ ਦੇ ਇਸ਼ਾਰੇ 'ਤੇ ਹੋਈ ਮੁਦਾਖ਼ਲਤ, ਦੀਆਂ ਉਂਗਲਾਂ ਦੇ ਨਿਸ਼ਾਨ ਹਨ। ਇਹ ਸੰਕੇਤਕ ਵੀ ਹਨ ਕਿ ਲਾਲੋ ਅਤੇ ਬਾਲਾ ਦੋਵੇਂ ਰੰਘੜੀ ਪ੍ਰਸੰਗ ਦਾ ਅਨਿਖੜ ਅੰਗ ਹਨ। ਇਨ੍ਹਾਂ ਤੋਂ ਬਿਨਾਂ ਰੰਘੜੀ-ਕੰਪਲੈਕਸ ਅਪੂਰਨ ਹੈ। ਗੋਰਖ ਦਾਸ ਵੱਲੋਂ ਨਿਰਮਤ ਅਤੇ ਲਾਲੇ ਪੰਨੂ ਦੇ ਦਖ਼ਲ ਨਾਲ ਤੋੜ ਚੜ੍ਹਿਆ ਇਹ ਕੰਪਲੈਕਸ, *ਜਨਮ ਸਾਖੀ ਬਾਲਾ* ਦੀ ਸੰਰਚਨਾ ਵਿਚ, ਇਕ ਸਿਰੇ ਤੋਂ ਦੂਜੇ ਸਿਰੇ ਤਕ, ਓਤਪੋਤ ਹੋਇਆ ਮਿਲਦਾ ਹੈ।

ਇਕੱਲਾ ਰੰਘੜੀ ਪ੍ਰਸੰਗ ਰੱਦ ਕਰ ਕੇ, ਜਾਂ ਪਾਠ ਵਿੱਚੋਂ ਖਾਰਜ ਕਰ ਕੇ, ਲਾਲੋ ਅਤੇ ਬਾਲਾ ਨੂੰ ਪਾਠ ਦਾ ਅੰਗ ਮੰਨਣ ਵਾਲੀ ਲੀਹ, ਜਿਸ 'ਤੇ ਪਿਛਲੀਆਂ ਤਿੰਨ ਸਦੀਆਂ ਦੇ, ਅੰਤਰਬੋਧ ਤੋਂ ਸੱਖਣੇ, ਸਿੱਖ ਗਰੰਥਕਾਰ ਅਤੇ ਉਨ੍ਹਾਂ ਦੇ ਅਜੋਕੇ ਪੈਰੋਕਾਰ ਤੁਰਦੇ ਆ ਰਹੇ ਹਨ, ਤਿਆਗੇ ਬਿਨਾਂ ਗੁਜ਼ਾਰਾ ਨਹੀਂ। ਪੈੜਾ ਮੋਖਾ, ਲਾਲੋ ਅਤੇ ਬਾਲਾ, ਇੱਕੋ ਸਥਿਤੀ ਦੀ ਉਪਜ ਹਨ। ਕੇਵਲ ਰੰਘੜੀ ਪ੍ਰਸੰਗ ਨੂੰ *ਜਨਮ ਸਾਖੀ ਬਾਲਾ* ਦੇ ਪਾਠ ਵਿੱਚੋਂ ਖਾਰਜ ਕਰ ਕੇ ਲਾਲੋ ਅਤੇ ਬਾਲਾ ਵਾਲੇ ਬਿਰਤਾਂਤ ਨੂੰ, 'ਪੈੜੇ ਮੋਖੇ ਵਾਲੀ ਅਸਲੀ' ਗੁਰੂ ਅੰਗਦ ਲਿਖਵਾਈ ਜਨਮ ਸਾਖੀ ਖ਼ਿਆਲ ਕਰਨ ਵਾਲੇ ਸੰਪਾਦਕ[1] ਅਤੇ ਲੇਖਕ, ਕੇਵਲ ਆਪਣੀ ਅਤਾਰਕੀ ਮਨੋਗਤ (mindset) ਦਾ ਵਿਖਾਲਾ ਹੀ ਕਰਦੇ ਹਨ। ਰੰਘੜੀ-ਕੰਪਲੈਕਸ ਦੇ ਪਰਛਾਵੇਂ ਤੋਂ ਕੇਵਲ ਛਾਂਗ-ਛਗਾਈ ਦੇ ਸਹਾਰੇ ਮੁਕਤ ਨਹੀਂ ਹੋਇਆ ਜਾ ਸਕਦਾ। ਸੰਰਚਨਾ ਵਿਚ ਓਤਪੋਤ ਇਸ ਸਜਾਤੀ ਅੰਸ਼ ਨੂੰ ਨਿਖੇੜ ਸਕਣਾ ਸੰਭਵ ਨਹੀਂ।

ਸਾਖੀ ਪਰੰਪਰਾ ਸਬੰਧੀ ਸਾਡਾ ਵਿਚਾਰ-ਭੰਡਾਰ, ਗ਼ਲਤ-ਫ਼ਹਮੀਆਂ, ਗ਼ਲਤ-ਸੰਕਲਪਾਂ ਅਤੇ ਖ਼ੁਦਗ਼ਰਜ਼ ਹਲਕਿਆਂ ਵੱਲੋਂ ਈਜਾਦ ਕੀਤੀਆਂ ਆਧਾਰਹੀਣ ਮਿੱਥਾਂ ਨਾਲ ਭਰਿਆ ਪਿਆ ਹੈ। ਪੈੜੇ ਮੋਖੇ ਵਾਲੀ ਜਾਂ ਬਾਲੇ ਵਾਲੀ ਜਨਮ ਸਾਖੀ ਗੁਰੂ ਅੰਗਦ ਨੇ ਲਿਖਵਾਈ ਸੀ, ਅਜਿਹੀ ਹੀ ਨਿਰਾਧਾਰ ਮਿੱਥ ਹੈ ਜਿਸ ਦਾ ਸਰੋਤ ਗੋਰਖ ਦਾਸ ਦੀ ਨਿਰਮਤ *'ਜਨਮ ਪਤ੍ਰੀ'* ਹੈ, ਜਿਸ ਦੀ ਲੇਖਕ ਦੇ ਹੱਥੀਂ ਤਿਆਰ ਹੋਈ ਸੁਨਿਸਚਤ ਪਾਠ ਵਾਲੀ ਮੂਲ ਲਿਖਤ ਵੀ ਸਾਡੇ ਕੋਲ ਸੁਰੱਖਿਅਤ ਹੈ। ਸਿੱਖ ਚਿੰਤਨ ਵਿਚ ਪਰੀਖਿਅਕ ਸਭਿਆਚਾਰ ਦੀ ਅਣਹੋਂਦ ਕਾਰਨ, ਅਸੀਂ ਇਸ ਮਿੱਥ ਨੂੰ ਸਹੀ ਪਰਿਪੇਖ ਵਿਚ ਰੱਖ ਕੇ ਵਾਚਣ ਤੋਂ ਵੀ ਅਸਮਰੱਥ ਹਾਂ।

## ਨਿਤਾਰਾ

ਰੰਘੜੀ-ਕੰਪਲੈਕਸ ਦੀ ਪੜਤਾਲ ਅਤੇ ਵਿਚਾਰ-ਚਰਚਾ ਤੋਂ ਕੋਈ ਅਜਿਹੀ ਗਵਾਹੀ ਸਾਹਮਣੇ ਨਹੀਂ ਆਈ, ਜਿਸ ਦੇ ਆਧਾਰ 'ਤੇ ਇਸ ਦੀ ਅਸਲੀਅਤ ਅਤੇ ਇਤਿਹਾਸਕ ਸਾਰਥਕਤਾ, ਅੰਸ਼ਕ ਰੂਪ ਵਿਚ ਵੀ ਸਥਾਪਤ ਹੋ ਸਕੇ। ਪੈੜਾ ਮੋਖਾ, ਲਾਲੋ, ਤਥਾ-ਕਥਿਤ ਹਮਸਫ਼ਰ ਬਾਲਾ, ਅਤੇ ਰੰਘੜੀ ਪ੍ਰਸੰਗ, ਪੂਰਨ ਰੂਪ ਵਿਚ ਹੰਦਾਲੀ ਮੰਤਵੀ ਘਾੜਤਾਂ ਹਨ, ਜਿਨ੍ਹਾਂ ਨੂੰ ਨਿਰਬੋਧਤਾ ਕਾਰਨ ਨਿੱਸਲ ਹੋਏ ਮਸਕੀਨ ਸਿੱਖ ਗਰੰਥਕਾਰਾਂ ਨੇ ਹੰਦਾਲੀ ਸਾਜ਼ਸ਼ੀਆਂ ਦੇ ਵਿਛਾਏ ਜਾਲ ਵਿਚ ਫਸ ਕੇ ਆਪਣੀਆਂ

1. ਵੇਖੋ, ਸੁਰਿੰਦਰ ਸਿੰਘ ਕੋਹਲੀ, ਜਗਜੀਤ ਸਿੰਘ, *ਕਿਰਤੋਕਤ*, ਭੂਮਕਾ।

ਲਿਖਤਾਂ ਵਿਚ ਗੁਰ-ਵਿਰੋਧੀ ਇਨ੍ਹਾਂ ਨਕਲੀ ਬਣਤਾਂ ਤੇ ਘਾੜਤਾਂ ਨੂੰ ਵਰਤ ਕੇ, ਇਨ੍ਹਾਂ ਨੂੰ ਜਿਊਣ ਜੋਗੀਆਂ ਬਣਾਈ ਰੱਖਿਆ ਹੈ। ਇਨ੍ਹਾਂ ਦੇ ਆਧਾਰ ਪੜਤਾਲੇ ਜਾ ਸਕਣ ਵਾਲੇ ਤੱਥ ਨਹੀਂ ਸਗੋਂ ਨਿਰੀ ਸਨਕ ਜਾਂ ਕਲਪਣਾ ਹੈ। ਇਨ੍ਹਾਂ ਨੂੰ ਗੁਰੂ ਅੰਗਦ ਦੀ ਹਜ਼ੂਰੀ ਵਿਚ ਲਿਖਿਆ ਲਿਖਵਾਇਆ ਮੰਨੀ ਜਾਣਾ, ਅਤੇ ਫੇਰ ਰੰਘੜੀ ਪ੍ਰਸੰਗ ਲਈ ਮੀਣਿਆਂ ਨੂੰ ਜ਼ਿੰਮੇਵਾਰ ਠਹਿਰਾਉਣਾ, ਬੌਧਕ ਦਿਵਾਲੀਏਪਣ, ਅਤੇ ਰੰਘੜੀ-ਕੰਪਲੈਕਸ ਦੇ ਪ੍ਰਭਾਵ ਤੋਂ ਉਪਜੇ ਚਿੱਤ-ਭਰਮ (delusion) ਦੀ ਨਿਸ਼ਾਨੀ ਹੈ। ਰੰਘੜੀ ਪ੍ਰਸੰਗ ਰੱਦ ਕਰ ਕੇ, ਪੈੜਾ ਮੋਖਾ, ਲਾਲੋ, ਬਾਲਾ ਨੂੰ ਮਾਨਤਾ ਦੇਣਾ, ਜਿਵੇਂ ਸਾਡੇ ਗੁਣੀਜਨ ਹੁਣ ਤਕ ਕਰਦੇ ਆਏ ਹਨ, ਕਿਸੇ ਤਰ੍ਹਾਂ ਵੀ ਤਰਕਸੰਗਤ ਨਹੀਂ; ਇਹ ਰੰਘੜੀ ਕੰਪਲੈਕਸ ਦਾ ਬੋਝਾ ਹੈ, ਜੋ ਉਸ ਨਾਲ ਹੀ ਰੱਦ ਜਾਂ ਪ੍ਰਵਾਨ ਕਰਨਾ ਪੈਣਾ ਹੈ।

ਧਿਆਨ ਮੰਗਦੇ, ਤੱਥਾਤਮਕ ਤੇ ਭਾਵਪੂਰਨ ਨੁਕਤੇ :

1. ਰੰਘੜੀ ਪ੍ਰਸੰਗ ਦਾ ਸਰੋਤ *ਜਨਮ ਸਾਖੀ ਬਾਲਾ* ਦੇ ਨਾਂ ਹੇਠ ਪਰਚੱਲਤ 1656-59 ਈ. ਵਿਚ ਸੰਪੰਨ ਹੋਈ ਹੰਦਾਲੀ ਰਚਨਾ ਹੈ।
2. ***ਪੋਥੀ ਹਰਿਜੀ*** ਵਿਚ ਰੰਘੜੀ ਪ੍ਰਸੰਗ ਦਾ ਦਾਖ਼ਲਾ, ਇਸ ਦੇ ਲਿਖੇ ਜਾਣ ਤੋਂ ਦਸ ਸਾਲ ਪਿੱਛੋਂ, ਲਿਖਾਰੀ ਕੇਸੋ ਦਾਸ ਨੂੰ ਖ਼ਰੀਦ ਕੇ, ਹੰਦਾਲੀ ਲੇਖਕ ਗੋਰਖ ਦਾਸ ਨੇ ਕਰਵਾਇਆ; ***ਪੋਥੀ ਹਰਿਜੀ*** ਇਸ ਦਾ ਸਰੋਤ ਨਹੀਂ, ਅਤੇ ਨਾ ਮਿਹਰਵਾਨ-ਕਿਆਂ ਦਾ ਇਸ ਨਾਲ ਕੋਈ ਵਾਸਤਾ ਹੈ।
3. ਬਾਲਾ ਸੰਧੂ, ਪੈੜਾ ਮੋਖਾ ਅਤੇ ਲਾਲੋ *ਜਨਮ ਸਾਖੀ ਬਾਲਾ* ਦੇ ਭਾੜੇ ਦੇ ਲਿਖਾਰੀ ਗੋਰਖ ਦਾਸ ਦੇ, ਵਿਸ਼ੇਸ਼ ਮੰਤਵ ਲਈ ਘੜੇ ਭਰਮ ਉਪਜਾਊ ਪਾਤਰ ਹਨ, ਅਤੇ ਰੰਘੜੀ-ਕੰਪਲੈਕਸ ਦੇ ਅਨਿਖੜ ਅੰਗ ਹਨ।
4. ਕੇਵਲ ਰੰਘੜੀ ਪ੍ਰਸੰਗਾਂ ਨੂੰ ਪਾਠ ਵਿੱਚੋਂ ਖਾਰਜ ਕਰ ਕੇ, ਲਾਲੋ ਅਤੇ ਬਾਲਾ ਆਧਾਰਤ ਬਿਰਤਾਂਤ ਨੂੰ ਪੈੜੇ ਮੋਖੇ ਵਾਲੀ ਅਸਲੀ 'ਗੁਰੂ ਅੰਗਦ ਲਿਖਵਾਈ ਜਨਮ-ਸਾਖੀ' ਖ਼ਿਆਲ ਕਰਨਾ, ਅਧਰੰਗ ਦੀ ਸ਼ਿਕਾਰ ਹੋਈ ਸੋਚ ਦਾ ਲਖਾਇਕ ਹੈ।

### ਜ਼ਮੀਮਾ 3

# ਹੰਦਾਲ ਤੇ ਹੰਦਾਲੀਅਤ

## ਸਿੱਖ ਪਰੰਪਰਾ ਦਾ ਵਿਰੂਪ ਵਰਤਾਰਾ

ਹੰਦਾਲ[1] ਸਿੱਖ ਪਰੰਪਰਾ ਦਾ ਇਕ ਗੁੰਝਲਦਾਰ ਪਾਤਰ ਹੈ, ਜੋ ਸਤਿਕਾਰਿਆ ਵੀ ਗਿਆ ਅਤੇ ਸਮੇਂ ਨਾਲ ਧਿਰਕਾਰਿਆ ਵੀ। ਸਿੱਖ ਗਰੰਥਕਾਰਾਂ ਦੀ ਤੋਰੀ ਰਵਾਇਤ ਇਸ ਨੂੰ ਗੁਰੂ ਅਮਰ ਦਾਸ[2] ਦਾ ਸ਼ਰਧਾਲੂ ਸਿੱਖ, ਉਨ੍ਹਾਂ ਵੱਲੋਂ ਥਾਪੇ 22 ਮੰਜੀਦਾਰ ਪਰਚਾਰਕਾਂ ਵਿੱਚੋਂ ਇਕ, ਜੰਡਿਆਲੇ ਨਗਰ ਵਿਚ ਸਥਿਤ ਪਰਚਾਰ ਕੇਂਦਰ ਦਾ ਮੁਖੀ ਮੰਨਦੀ ਹੈ। *ਜਨਮ ਸਾਖੀ ਬਾਲਾ* 'ਤੇ ਖੋਜ ਕਰਨ ਵਾਲੀ ਵਿਦਵਾਨ ਗੁਰਬਚਨ ਕੌਰ ਇਸ ਨੂੰ 'ਚੰਗਾ ਭਲਾ ਸਿੱਖ'[3] ਖ਼ਿਆਲ ਕਰਦੀ ਹੈ। ਭਾਈ ਵੀਰ ਸਿੰਘ ਦਾ ਵਿਚਾਰ ਹੈ, "ਹੰਦਾਲ ਆਪ ਸਾਰੀ ਉਮਰ ਗੁਰੂ ਚਰਨਾਂ ਦਾ ਭੌਰਾ ਰਿਹਾ ਅਤੇ ਸਿੱਖੀ ਸਿਦਕ ਵਿਚ ਨਿਭਿਆ;"[4] ਮੁੱਖ-ਧਾਰਾ ਤੋਂ ਬੇਮੁੱਖ ਨਹੀਂ ਸੀ ਹੋਇਆ। ਚਾਰ ਗੁਰੂਆਂ ਨਾਲ ਨਿਭਣ ਵਾਲੇ ਸਿਦਕੀ ਸ਼ਰਧਾਲੂ ਸਿੱਖ, ਜਿਵੇਂ ਹੰਦਾਲ ਨੂੰ ਦਰਸਾਇਆ ਗਿਆ ਹੈ, ਤੋਂ ਉਸ ਦੇ ਸਮਕਾਲੀ ਗੁਰ-ਸਿੱਖੀ ਨੂੰ ਸਮਰਪਤ ਭਾਈ ਗੁਰਦਾਸ, ਉਦਾਸੀਨ ਕਿਉਂ ਹੋ ਗਏ ? ਉਨ੍ਹਾਂ ਨੂੰ ਉਸ ਦਾ ਆਪਣੇ ਸਮੇਂ ਦੇ ਸਿੱਖਾਂ ਦੀ ਸੂਚੀ ਵਿਚ ਜ਼ਿਕਰ ਕਰਨਾ ਗਵਾਰਾ ਕਿਉਂ ਨਾ ਹੋਇਆ ? ਇਹ ਸਵਾਲ ਤਤਕਾਲੀ ਵਿਚਾਰ-ਚਰਚਾ ਲਈ ਅਹਿਮ ਮੁੱਦੇ ਹਨ।

ਹੰਦਾਲੀ ਲਿਖਤਾਂ ਅਨੁਸਾਰ ਉਸ ਹੰਦਾਲ ਦੀ ਜੀਵਨ ਅਵਧੀ 1573 ਈ. ਤੋਂ 1648 ਈ. ਤਕ (75 ਸਾਲ) ਦੀ ਬਣਦੀ ਹੈ। ਉਸ ਦਾ ਜਨਮ ਗੁਰੂ ਅਮਰ ਦਾਸ ਦੇ ਜੋਤੀ ਜੋਤ ਸਮਾਉਣ ਤੋਂ ਕੇਵਲ ਇਕ ਵਰ੍ਹਾ ਪਹਿਲਾਂ ਦਾ ਹੋਣ ਕਾਰਨ ਉਸ ਦੇ ਗੁਰੂ ਸਾਹਿਬ ਦਾ ਸ਼ਰਧਾਲੂ ਸਿੱਖ ਹੋਣ ਵਾਲੀ ਧਾਰਨਾ ਆਪਣੇ ਆਪ ਨਕਾਰੀ ਜਾਂਦੀ ਹੈ। ਮੰਜੀਦਾਰ ਸਿੱਖ ਹੋਣ ਵਾਲੀ ਰਵਾਇਤ ਸਹੀ ਸਾਬਤ ਨਹੀਂ ਹੁੰਦੀ। ਗੁਰੂ ਅਮਰ ਦਾਸ ਅਤੇ ਗੁਰੂ ਰਾਮ ਦਾਸ ਦੇ ਗੁਰਿਆਈ-ਕਾਲ ਸਮੇਂ ਉਹ 9-10 ਸਾਲ ਦਾ ਬੱਚਾ ਸੀ। ਪਰਵਾਰਕ ਪਿਛੋਕੜ ਸੁਲਤਾਨੀਆ ਹੋਣ ਕਾਰਨ - ਉਸ ਦੇ ਪਿਤਾ ਦਾ ਨਾਂ ਗਾਜ਼ੀ

---

1. ਬਾਲੇ ਵਾਲੀ ਜਨਮ ਸਾਖੀ ਦੇ ਹਵਾਲੇ ਨਾਲ, ਗੁਰਚਰਨ ਸਿੰਘ ਹੋਰਾਂ ਹੰਦਾਲ ਦਾ ਨਾਉਂ ਸੰਤ ਜਗਤ ਸਿੰਘ ਦੱਸਿਆ ਹੈ। ਇਹ ਨਾਂ ਪ੍ਰਕਾਸ਼ਕਾਂ ਦੇ ਪ੍ਰੇਮੀ-ਜਨਾਂ ਦੇ ਮਨੋਰੰਜਨ ਲਈ ਛਾਪੇ 'ਬਾਲਾ-ਵਿਰੂਪ' ਵਿਚ ਹੋਵੇ ਤਾਂ ਹੋਵੇ - ਉਸ ਵਿਚ ਕੁਝ ਵੀ ਹੋ ਸਕਦਾ ਹੈ - ਗੋਰਖ ਦਾਸ ਦੀ 1658 ਈ. ਵਾਲੀ ਲਿਖਤ ਵਿਚ ਉੱਕਾ ਨਹੀਂ; ਉਸ ਵਿਚ ਸਿਰਫ਼ 'ਹੰਦਾਲ' ਲਿਖਿਆ ਹੈ।
   ਵੇਖੋ : *ਖੋਜ ਪਤ੍ਰਿਕਾ*, ਅੰਕ 1, 1967-68, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਪੰਨਾ 161.
2. ਭਾਈ ਕਾਨ੍ਹ ਸਿੰਘ, *ਮਹਾਨ ਕੋਸ਼*, ਪਟਿਆਲਾ 1960, ਪੰਨਾ 535;
   —ਰਤਨ ਸਿੰਘ ਜੱਗੀ, *ਗੁਰੂ ਗ੍ਰੰਥ ਵਿਸ਼ਵਕੋਸ਼*, ਪਟਿਆਲਾ 2002, ਪੰਨੇ 198-99.
3. ਗੁਰਬਚਨ ਕੌਰ, *ਜਨਮ ਸਾਖੀ ਭਾਈ ਬਾਲਾ*, ਪਟਿਆਲਾ 1987, ਪੰਨਾ 93.
4. *ਸ੍ਰੀ ਅਸ਼ਟ ਗੁਰ ਚਮਤਕਾਰ*, ਭਾਗ ਪਹਿਲਾ, ਅੰਮ੍ਰਿਤਸਰ 1980, ਪੰਨਾ 217.

ਮਿਰਜ਼ਾ ਦੱਸਿਆ ਜਾਂਦਾ ਹੈ[1] - ਛੋਟੀ ਉਮਰੇ ਸਿੱਖੀ ਵੱਲ ਪਰੇਰੇ ਗਏ ਹੋਣ ਦਾ ਵਿਚਾਰ ਵੀ ਨਿਰਾਰਥਕ ਹੈ। ਉਸ ਦਾ ਗੁਰੂ-ਘਰ ਨਾਲ ਜੁੜਨ ਦਾ ਸੰਭਾਵੀ ਕਾਰਨ ਗ਼ਰੀਬੀ ਅਤੇ ਸਮਾਂ ਗੁਰੂ ਅਰਜਨ ਦੇਵ ਦਾ ਗੁਰਿਆਈ-ਕਾਲ ਹੈ। ਸਿੱਖ ਲੇਖਕ, ਇਤਿਹਾਸਕਾਰ, ਇਸ ਅਸੰਗਤੀ ਨੂੰ ਤਰਕ-ਯੁਕਤ ਕਰਨ ਦੀ ਥਾਂ, ਉਸ ਦਾ ਗੁਰੂ ਅਮਰ ਦਾਸ ਅਤੇ ਗੁਰੂ ਰਾਮ ਦਾਸ ਦਾ ਮੰਜੀਦਾਰ ਸਿੱਖ ਹੋਣ ਵਾਲੀ ਅਣਹੋਈ ਗੱਲ ਨੂੰ, ਨਿਰੰਤਰਤਾ ਨਾਲ ਦਬੱਲੀਂ ਜਾਂਦੇ ਹਨ। ਉਸ ਦੇ ਗੁਰੂ-ਘਰ ਨਾਲ ਗੁਰੂ ਅਰਜਨ ਦੇ ਸਮੇਂ ਜੁੜਨ ਦੀ ਪੁਸ਼ਟੀ ਪਰੋਖ ਰੂਪ ਵਿਚ *ਪਰਚੀ ਹੰਦਾਲ* ਤੋਂ ਵੀ ਹੁੰਦੀ ਹੈ, ਜਿਸ ਦਾ ਸੰਕਲਪਕਾਰ, ਸ਼ਿਲਪਕਾਰ ਅਤੇ ਲਿਖਿਆਰ ਗੋਰਖ ਦਾਸ ਸੀ। ਪਹਿਲਾਂ *ਪਰਚੀ ਹੰਦਾਲ* ਬਿਧੀ ਚੰਦ ਦੇ ਆਦੇਸ਼ ਅਤੇ ਮਾਇਆ ਨਾਲ, ਉਸ ਦੇ ਵਿਚੋਲੇ ਲਾਹੌਰੀਏ ਲਾਲਾ ਪੰਨੂ ਦੀ ਨਿਗਰਾਨੀ ਹੇਠ, 1655 ਈ. ਨੂੰ ਮੁਕੰਮਲ ਹੋਈ। ਇਸ ਪਦ ਰੂਪ ਪਰਚੀ ਵਿਚ ਹੰਦਾਲ ਦੇ ਦੈਵੀਕਰਨ ਦੀ ਪ੍ਰਕਿਰਿਆ ਵਿਚ, ਲੇਖਕ ਨੇ, ਸਮੁੱਚੀ ਕਾਇਆਨਾਤ, ਸਣੇ ਪਰਮੇਸ਼ਰ ਅਤੇ ਸਿੱਖ ਗੁਰੂ ਸਾਹਿਬਾਨ, ਹੰਦਾਲ ਦੀ ਹਾਜ਼ਰੀ ਭਰਦੀ ਦਰਸਾਈ ਹੈ; ਇਸ ਵਿਚ ਗੁਰੂ ਅਰਜਨ ਸ਼ਾਮਲ ਨਹੀਂ। ਗੁਰੂ ਅਰਜਨ, ਉਸ ਦੇ ਮਾਨ ਸਨਮਾਨ ਲਈ, ਆਪਣੇ ਦਾਸ ਹੱਥੀਂ ਪੰਜ ਰੁਪਏ ਤੇ ਸਿਰੋਪਾਉ ਭੇਜਦੇ ਦੱਸੇ ਹਨ:

> [2]ਅੰਗਤ (*ਯਥਾ*) ਅਮਰ ਦਾਸ ਰਾਮ ਦਾਸ।
> ਅਰਜਨ ਭੇਟ ਭਿਜਾਈ ਹਥ ਦਾਸ।
> ਏਕ ਸਿਰੋਪਾਉ ਰੁਪਏ ਪੰਜਾ।
> ਅਰਜਨ ਭੇਜਾ ਮਰਾਦੂ ਬੰਦਾ।[2]

ਇਹ ਰਿਆਇਤ, ਸ਼ਾਇਦ, ਹੰਦਾਲੀ ਮਸੰਦਗੀ ਦੀ ਲਾਜ ਰੱਖਣ ਲਈ ਕੀਤੀ ਗਈ, ਕਿਉਂਕਿ ਹੰਦਾਲ ਦਾ ਗੁਰੂ ਅਰਜਨ ਵੱਲੋਂ ਵਰੋਸਾਏ ਜਾਣਾ, ਅਤੇ ਜੰਡਿਆਲੇ ਦਾ ਮਸੰਦ ਥਾਪੇ ਗਏ ਹੋਣ ਦਾ ਤੱਥ, ਉਸ ਵੇਲੇ ਤਕ ਮਾਨਵੀ-ਯਾਦ ਅਤੇ ਸਮਾਜਕ ਚੇਤਨਾ ਵਿਚ, ਅਜੇ ਤਾਜ਼ਾ ਸੀ। ਗੁਰੂ ਅਰਜਨ ਸਾਹਿਬ ਨੇ, ਮੰਜੀ ਪਰਥਾ ਦੀ ਥਾਂ ਮਸੰਦ ਪਰਥਾ ਸ਼ੁਰੂ ਕੀਤੀ, ਜਿਨ੍ਹਾਂ ਦੇ ਜ਼ਿੰਮੇ ਧਰਮ ਪਰਚਾਰ ਤੋਂ ਇਲਾਵਾ, ਸ਼ਰਧਾਲੂਆਂ ਵੱਲੋਂ ਆਪਣੀ ਕਮਾਈ ਵਿੱਚੋਂ ਗੁਰੂ ਨਮਿਤ ਕੱਢਿਆ ਦਸਵੰਧ, ਜਿਸ ਨੂੰ ਕਾਰਾਂ-ਭੇਟਾਂ ਸੱਦਿਆ ਜਾਂਦਾ ਸੀ, ਇਕੱਤਰ ਕਰ ਕੇ, ਦੀਵਾਲੀ ਜਾਂ ਵਿਸਾਖੀ ਦੇ ਜੋੜ-ਮੇਲੇ ਸਮੇਂ ਜਮ੍ਹਾਂ ਕਰਵਾਉਣਾ ਹੁੰਦਾ ਸੀ; ਇਸ ਨਾਲ ਗੁਰ-ਧਾਮਾਂ, ਨਗਰਾਂ ਦੀ ਉਸਾਰੀ ਅਤੇ ਧਾਰਮਕ ਗਤੀ-ਵਿਧੀਆਂ ਚੱਲਦੀਆਂ ਸਨ। ਮੁਹਸਨ ਫ਼ਾਨੀ[3] ਅਨੁਸਾਰ ਮਸੰਦਾਂ ਨੂੰ ਰਾਮਦਾਸ (ਰੱਬ ਦੇ ਭਗਤ) ਜਾਂ ਸਹਿਲੰਗ ਵੀ ਆਖਿਆ ਜਾਂਦਾ ਸੀ। ਗੁਰੂ ਸਾਹਿਬ ਦੀ ਸ਼ਹੀਦੀ ਤਕ, ਹੰਦਾਲ ਦੀ ਮਸੰਦਗੀ ਦਾ ਕਾਰਜ ਸਹੀ ਲੀਹ 'ਤੇ ਰਿਹਾ, ਪਰ ਸ਼ਹੀਦੀ ਉਪਰੰਤ ਮੁੱਖ-ਧਾਰਾ ਲਈ, ਗੰਭੀਰ ਮੁਸ਼ਕਲਾਂ ਖੜੀਆਂ ਹੋ ਗਈਆਂ। ਪਿਰਥੀ ਚੰਦ ਦੇ ਨਕਾਰੀ ਵਿਹਾਰ ਕਾਰਨ, ਮਸੰਦਾਂ ਦੀਆਂ ਤਰਫ਼ਦਾਰੀਆਂ ਤੇ ਵਫ਼ਾਦਾਰੀਆਂ ਪਹਿਲਾਂ ਹੀ ਦਬਾਉ ਹੇਠ ਆ ਚੁੱਕੀਆਂ ਸਨ। ਗੁਰੂ ਹਰਿਗੋਬਿੰਦ ਸਾਹਿਬ ਦੀ ਗੁਰਿਆਈ ਦੀ

---

1. ਗੁਰਚਰਨ ਸਿੰਘ, *ਕਿਰਤੋਕਤ*, ਪੰਨਾ 163.
2. ਕਥੋਕਤੀ, ਕਰਮ ਸਿੰਘ, *ਕੱਤਕ ਕਿ ਵਿਸਾਖ*, ਲਾਹੌਰ 1932, ਪੰਨਾ 236.
3. *ਮਾਖ਼ਿਜ਼-ਏ-ਤਵਾਰੀਖ਼-ਏ-ਸਿੱਖਾਂ*, ਗੰਡਾ ਸਿੰਘ, ਅੰਮ੍ਰਿਤਸਰ 1949, ਪੰਨਾ 34.

ਗ਼ੈਰ-ਪਰੰਪਰਕ ਸ਼ੈਲੀ, ਹਾਕਮਾਂ ਨਾਲ ਲੜਾਈਆਂ ਅਤੇ ਫੇਰ ਦੂਰ-ਦੁਰਾਡੇ ਕੀਰਤਪੁਰ ਵਿਚ ਨਿਵਾਸ ਨੇ ਅਨੇਕਾਂ ਪਰਤੀਤਵਾਨਾਂ ਨੂੰ ਡੁਲਾਇਆ: ਹੰਦਾਲ ਦੀ ਥਿੜਕਣ ਇਸ ਪਰਿਸਥਿਤੀ ਅਤੇ ਪਿਰਥੀ ਚੰਦ ਦੇ ਚੰਦਰੇ ਗੁਆਂਢ ਵਾਲੇ ਦੂਰ-ਪ੍ਰਭਾਵ ਦਾ ਸਿੱਟਾ ਸੀ। ਹੌਲੀ-ਹੌਲੀ ਉਹ ਆਪਣੇ ਫ਼ਰਜ਼ਾਂ ਤੋਂ ਖੁੰਝਿਆ, ਬੇਪਰਵਾਹ ਹੋਇਆ, ਮੁੱਖ-ਧਾਰਾ ਤੋਂ ਬੇਮੁੱਖ ਹੋ ਗਿਆ; ਕਾਰਾਂ-ਭੇਟਾਂ ਤੇ ਸਿੱਖੀ ਸੇਵਕੀ ਲਈ ਕਿਸੇ ਨੂੰ ਜਵਾਬਦੇਹ ਨਾ ਰਿਹਾ।

ਭਾਈ ਗੁਰਦਾਸ ਇਨ੍ਹਾਂ ਘਟਨਾਵਾਂ ਦਾ ਚਸ਼ਮਦੀਦ ਗਵਾਹ ਸੀ। ਉਸ ਨੇ ਕਈ ਹੋਰਾਂ ਸਣੇ, ਜਿਨ੍ਹਾਂ ਨੇ ਤਰਫ਼ਦਾਰੀਆਂ ਬਦਲ ਲਈਆਂ ਸਨ, ਹੰਦਾਲ ਨੂੰ ਵੀ ਗੁਰਸਿੱਖਾਂ ਦੀ ਆਪਣੀ ਸੂਚੀ ਵਿੱਚੋਂ ਬਾਹਰ ਰੱਖਿਆ। ਗੁਰ-ਸਿੱਖੀ ਵਿਚ ਵਿਖੰਡਣੀ ਰੁਚੀਆਂ ਨੂੰ ਇਕ-ਸੁਰ ਕਰਨ ਦੇ ਜਤਨਾਂ ਦੇ ਨਾਲ-ਨਾਲ ਉਨ੍ਹਾਂ ਨੇ ਵਾਰਾਂ ਰਚ ਕੇ ਆਪਣਾ ਪ੍ਰਤਿਕਰਮ ਵੀ ਪ੍ਰਗਟਾਇਆ। ਵਾਰਾਂ (24-36) ਵਿਚ ਬਹੁਤ ਵੱਡੀ ਮਾਤਰਾ ਵਿਚ ਅਜਿਹੀ ਸਮੱਗਰੀ ਪਰਾਪਤ ਹੈ, ਜੋ ਉਪਰੋਕਤ ਪਿਛੋਕੜ ਨਾਲ ਸਬੰਧਤ ਇਕ ਜਾਂ ਦੂਜੀ ਸਥਿਤੀ ਤੋਂ ਉਤੇਜਿਤ ਹੋ ਕੇ ਲਿਖੀ ਗਈ ਹੈ। ਭਾਈ ਗੁਰਦਾਸ ਦਾ ਦੇਹਾਂਤ ਸੰਮਤ 1694 (1637 ਈ.) ਨੂੰ ਹੋਇਆ।[1] ਉਨ੍ਹਾਂ ਦੀਆਂ ਵਾਰਾਂ ਦੇ ਰਚਨਾ-ਕਾਲ ਦੀ ਅੰਤਮ ਸੀਮਾ ਵੀ ਇਹੋ ਹੈ। ਓਦੋਂ ਤਕ, ਹੰਦਾਲ ਦੀ ਥਿੜਕਣ ਪ੍ਰਕਿਰਿਆ ਮੁਕੰਮਲ ਹੋ ਚੁੱਕੀ ਸੀ। 1606 ਈ. ਵਿਚ ਗੁਰੂ ਸਾਹਿਬ ਦੀ ਸ਼ਹੀਦੀ ਉਪਰੰਤ, ਕਈ ਹੋਰਨਾਂ ਵਾਂਗ, ਇਹ ਵੀ ਮੁੱਖ-ਧਾਰਾ ਤੋਂ ਭਟਕ ਗਿਆ, ਪਰ ਅਜੇ ਸਿੱਖੀ ਬਰਕਰਾਰ ਸੀ। ਸੰਵੇਦਨਸ਼ੀਲ ਮਨ, ਨਾਜ਼ਕ ਮਿਜ਼ਾਜ, ਸਖ਼ਤ ਪਸੰਦ ਜਾਂ ਨਾਪਸੰਦ ਰੁਚੀਆਂ ਵਾਲੇ ਭਾਈ ਗੁਰਦਾਸ ਨੇ ਇਨ੍ਹਾਂ ਬੇਅਸੂਲੇ, ਕੂੜਿਆਰਾਂ, ਮਨਮੁਖਾਂ, ਮੀਣਿਆਂ ਅਤੇ ਦੁਬਾਜਰਿਆਂ ਨੂੰ ਨਿੰਦਣ ਲਈ ਆਪਣੀਆਂ ਵਾਰਾਂ ਦਾ ਵਿਸ਼ਾ ਬਣਾਇਆ। ਸਪੱਸ਼ਟ ਹੈ, ਹੰਦਾਲ, ਉਸ ਨੂੰ ਸਲਾਹੁਣਯੋਗ ਤਾਂ ਇਕ ਪਾਸੇ, ਸਾਧਾਰਨ ਸਿੱਖ ਦੇ ਤੌਰ 'ਤੇ ਵੀ ਪ੍ਰਵਾਨ ਨਹੀਂ ਸੀ।

ਹੰਦਾਲ ਦੇ ਉਤਰਾਧਿਕਾਰੀ, ਬਾਲ ਚੰਦ ਅਤੇ ਬਿਧੀ ਚੰਦ, ਕਾਰਾਂ-ਭੇਟਾਂ ਵੇਖ ਕੇ, ਇਨ੍ਹਾਂ ਦੇ ਆਪਣੇ ਲਿਖਾਰੀ ਗੋਰਖ ਦਾਸ[2] ਦੇ ਇਨ੍ਹਾਂ 'ਤੇ ਕੀਤੇ ਲੁਕਵੇਂ ਵਿਅੰਗ ਅਨੁਸਾਰ, 'ਭਉਂਦਲ ਗਏ' ਸਨ। ਹੰਦਾਲ ਪਹਿਲਾਂ ਜ਼ਰੂਰ 'ਗੁਰੂ ਚਰਨਾਂ ਦਾ ਭੌਰਾ' ਰਿਹਾ ਹੋਵੇਗਾ, ਪਰ ਉਹ ਚਰਨ ਗੁਰੂ ਅਮਰ ਦਾਸ ਦੇ ਨਾ ਹੋ ਕੇ ਗੁਰੂ ਅਰਜਨ ਦੇਵ ਦੇ ਸਨ, ਅਤੇ ਉਹ ਵੀ ਭੌਰਿਆਂ ਦੀ ਪ੍ਰਕਿਰਤੀ ਅਨੁਸਾਰ ਛੇਤੀ ਉੱਡ ਜਾਣ ਵਾਲਾ ਸਿੱਧ ਹੋਇਆ।

ਹੰਦਾਲ ਦਾ, ਪੋਤੜਿਆਂ ਦਾ ਵਿਗੜਿਆ ਹੋਇਆ ਵੱਡਾ ਪੁੱਤਰ ਬਾਲ ਚੰਦ, ਅਤੇ ਛੋਟਾ ਬਿਧੀ ਚੰਦ ਗੱਦੀ ਹਥਿਆਉਣ ਉਪਰੰਤ, ਲਾਹੌਰ ਦੇ ਚੌਬਾਰਿਆਂ ਦੇ ਹੁਸਨੋ-ਸ਼ਬਾਬ ਦੇ ਭੌਰੇ ਹੋਣ ਦੀ ਸ਼ੁਹਰਤ ਦੇ ਮਾਲਕ ਬਣੇ; ਇਸ ਸੱਟੇਬਾਜ਼ੀ ਵਿਚ ਉਨ੍ਹਾਂ ਹੰਦਾਲ ਅਤੇ ਆਪਣੇ ਆਪ ਨੂੰ ਸਿੱਖੀ ਤੋਂ ਵੀ ਖੋਹ ਲਿਆ। ਬਾਕੀ, ਜਿਵੇਂ ਆਖਦੇ ਹਨ, ਇਤਿਹਾਸ ਹੈ।

---

1. *ਮਹਾਨ ਕੋਸ਼*, ਪਟਿਆਲਾ 1960, ਪੰਨਾ 212.
2. *ਜਨਮ ਸਾਖੀ ਭਾਈ ਬਾਲਾ*, ਪਟਿਆਲਾ 1987, ਪੰਨਾ 462.

ਪੜਤਾਲ ਤੋਂ ਇਹ ਤਾਂ ਸਥਾਪਤ ਹੋ ਗਿਆ ਹੈ ਕਿ ਹੰਦਾਲ ਦਾ ਗੁਰੂ ਅਮਰ ਦਾਸ ਜਾਂ ਗੁਰੂ ਰਾਮ ਦਾਸ ਦਾ ਸਿੱਖ ਹੋਣਾ ਅਸਲੀਅਤ ਨਹੀਂ, ਇਹ ਇਤਿਹਾਸਕ ਵਿਗਾੜ ਹੈ। ਤਾਂ ਵੀ, ਇਸ ਗ਼ਲਤਫ਼ਹਿਮੀ ਦਾ, ਚੰਗੇ ਤੋਂ ਚੰਗੇ ਭਾਈ ਵੀਰ ਸਿੰਘ[1] ਵਰਗੇ ਲੇਖਕ, ਕਾਨ੍ਹ ਸਿੰਘ[2] ਵਰਗੇ ਕੋਸ਼ਕਾਰ, ਸਾਹਿਬ ਸਿੰਘ[3] ਵਰਗੇ ਵਿਸ਼ਲੇਸ਼ਕ ਤੇ ਪਾਠ-ਵਿਗਿਆਨੀ, ਪਿਆਰਾ ਸਿੰਘ ਪਦਮ[4] ਵਰਗੇ ਸਿੱਖ ਵਿਦਵਾਨ, ਤੇਜਾ ਸਿੰਘ ਤੇ ਗੰਡਾ ਸਿੰਘ[5] ਤੋਂ ਲੈ ਕੇ ਸੁਰਜੀਤ ਸਿੰਘ ਗਾਂਧੀ[6] ਵਰਗੇ ਇਤਿਹਾਸਕਾਰਾਂ ਉੱਤੇ ਪਿਆ ਇਸ ਦਾ ਗ਼ਲਬਾ ਹੈਰਾਨ ਕਰਨ ਵਾਲਾ ਹੈ। ਇਹ ਜਾਣਨਾ ਵੀ ਜ਼ਰੂਰੀ ਹੈ ਕਿ ਇਹ ਮਿੱਥ ਕਿਸ ਨੇ ਅਤੇ ਕਦੋਂ ਤੋਰੀ ? ਧਾਰਮਕ ਖੇਤਰ ਦੀ ਕਿਸੇ ਮਿੱਥ ਨੂੰ ਵੰਗਾਰਨਾ ਜਾਂ ਪੜਚੋਲਣਾ, ਕਿਸੇ ਪੜਚੋਲੀਏ ਲਈ ਸੌਖਾ ਕੰਮ ਨਹੀਂ, ਕਿਉਂਕਿ ਹਰ ਸ਼ਰਧਾਵਾਨ ਉਸ ਬਾਰੇ ਕੋਈ ਨਾ ਕੋਈ ਖ਼ਿਆਲੀ ਤਸਵੀਰ ਆਪਣੇ ਮਨ ਵਿਚ ਚੁੱਕੀ ਫਿਰਦਾ ਹੈ; ਬੇਸ਼ੱਕ, ਉਹ ਅਸਲੀਅਤ ਨਹੀਂ ਹੁੰਦੀ।

ਵਿਚਾਰ ਅਧੀਨ ਮਿੱਥ ਦੇ ਪਿਛੋਕੜ ਦੀ ਛਾਣ-ਬੀਣ ਦੱਸਦੀ ਹੈ ਕਿ ਇਹ ਵਿਗਾੜ ਦਾ ਮੁੱਢ ਭਾਈ ਸੰਤੋਖ ਸਿੰਘ ਤੋਂ ਬੱਝਾ। ਉਸ ਨੇ, ਤੁੱਕੇ ਨਾਲ ਹੰਦਾਲ ਨੂੰ ਗੁਰੂ ਰਾਮਦਾਸ ਤੋਂ ਵਰੋਸਾਏ ਹੋਣ ਦਾ ਜ਼ਿਕਰ ਕਰਦਿਆਂ ਲਿਖ ਦਿੱਤਾ :

> ਅਮਰ ਦਾਸ ਗੁਰ ਤੇ ਪਸਚਾਤਾ।
> ਰਾਮਦਾਸ ਕੇ ਭਵ ਬਖਯਾਤਾ।[7]

ਇਸ ਤੋਂ ਇਸ਼ਾਰਾ ਲੈ ਕੇ ਗਿ. ਗਿਆਨ ਸਿੰਘ ਨੇ ਸੰਮਤ 1935 (1878 ਈ.) ਵਿਚ ਲਿਖੇ *ਸ੍ਰੀ ਗੁਰ ਪੰਥ ਪ੍ਰਕਾਸ਼* ਵਿਚ ਹੰਦਾਲ ਨੂੰ ਗੁਰੂ ਅਮਰ ਦਾਸ ਨਾਲ ਸਬੰਧਤ ਕਰ ਦਿੱਤਾ। ਇਉਂ ਪਾਠ ਉਠਾਲਣ ਵਿਚ ਗਿ. ਗਿਆਨ ਸਿੰਘ ਤੋਂ ਹੋਈ ਇਹ ਗ਼ਲਤੀ ਅੱਗੇ ਤੋਂ ਅੱਗੇ, ਬੇਧਿਆਨੇ ਲੇਖਕਾਂ ਦੀਆਂ ਲਿਖਤਾਂ ਰਾਹੀਂ ਸਿੱਖ ਪਰੰਪਰਾ ਵਿਚ ਪ੍ਰਵੇਸ਼ ਕਰ ਗਈ। ਇਸ ਗ਼ਲਤਫ਼ਹਿਮੀ ਦੀ ਕੁਵਰਤੋਂ ਖ਼ਜ਼ਾਨ ਸਿੰਘ ਆਪਣੀ ਦਲੀਲ ਦੀ ਉਸਾਰੀ ਲਈ ਗਵਾਹੀ ਵਜੋਂ ਵੀ ਕੀਤੀ ਹੈ। ਪਰਤੱਖ ਗ਼ਲਤ ਦਿਖਾਈ ਦਿੰਦੀ ਇਹ ਘਾੜਤ, ਭਾਈ ਸੰਤੋਖ ਸਿੰਘ ਦੀ ਵਰਤੀ ਚੁਸਤ ਜੁਗਤੀ ਹੈ - ਭਾਵੇਂ ਇਹ ਵੀ ਉਹਨੂੰ ਬਹੁਤ ਬਾਹਲਾ ਵਡਿਆਉਣ ਵਾਲੀ ਗੱਲ ਹੈ - ਜਿਸ ਰਾਹੀਂ ਉਸ ਨੇ ਹੰਦਾਲੀ ਮਿੱਥ ਨੂੰ ਆਪਣੀ ਗ਼ੈਬਦਾਨੀ ਦੀ ਪਾਣ ਚਾੜ੍ਹੀ ਹੈ, ਕਿ ਗੁਰੂ ਅੰਗਦ ਲਿਖਵਾਈ ਸਾਖੀ ਦੀ ਅਸਲ ਪੋਥੀ ਵਿਚ ਕਬੀਰ ਪੰਥੀ ਤੇ ਹੰਦਾਲੀ ਸਾਕਤਾਂ ਨੇ ਆਪਣੇ ਵੱਡਿਆਂ ਦੀ ਵਡਿਆਈ ਦਰਜ ਕੀਤੀ ਅਤੇ ਅਸਲ ਪੋਥੀ ਪਾੜ ਕੇ ਬਿਆਸ ਵਿਚ ਰੋੜ੍ਹ ਦਿੱਤੀ। ਇਸ ਪੋਥੀ ਦੀ ਕੋਈ ਹੋਰ ਨਕਲ ਵੀ ਤਿਆਰ ਨਹੀਂ ਸੀ ਹੋਈ। ਮੂਲ ਪੋਥੀ ਉਤਰਾਧਿਕਾਰੀਆਂ ਦੀ ਬਜਾਏ ਹੰਦਾਲੀ ਸਾਕਤਾਂ ਕੋਲ ਪੁੱਜਣਾ ਕਿਸੇ ਸਿੱਧੇ ਵਸੀਲੇ

---

1. *ਕਿਰਤੋਕਤ*, ਪੰਨਾ 217.
2. *ਕਿਰਤੋਕਤ*, ਪੰਨਾ 515.
3. *ਗੁਰ-ਇਤਿਹਾਸ*, ਅੰਮ੍ਰਿਤਸਰ 2003, ਪੰਨਾ 85.
4. *ਸੰਖੇਪ ਸਿੱਖ ਇਤਿਹਾਸ*, ਅੰਮ੍ਰਿਤਸਰ 2000, ਪੰਨਾ 23.
5. *ਸਿੱਖ ਇਤਿਹਾਸ*, ਪਟਿਆਲਾ 1985, ਪੰਨੇ 130-31.
6. *History of Sikh Gurus Retold*, New Delhi 2007, p. 464.
7. *ਸ੍ਰੀ ਗੁਰ ਨਾਨਕ ਪ੍ਰਕਾਸ਼*, ਧਿਆਉ 37, ਪੰਨੇ 437-38.

ਰਾਹੀਂ ਹੀ ਸੰਭਵ ਹੋ ਸਕਦਾ ਸੀ। ਕਵੀ ਨੇ ਹੰਦਾਲ ਦਾ ਗੁਰੂ ਅਮਰ ਦਾਸ ਨਾਲ ਸਿੱਧਾ ਸੰਪਰਕ ਸਥਾਪਤ ਕਰ ਕੇ ਵਸੀਲਾ ਸਿਰਜ ਦਿੱਤਾ। ਸਥਿਤੀ ਦਾ ਵਿਅੰਗ ਇਹ ਕਿ ਉਹ ਆਪ ਜੋ ਕਾਵਿ ਰਚਨਾ *ਸ੍ਰੀ ਗੁਰ ਨਾਨਕ ਪ੍ਰਕਾਸ਼* ਦੇ ਰੂਪ ਵਿਚ ਕਰ ਰਿਹਾ ਸੀ ਉਸ ਦਾ ਆਧਾਰ ਸਾਕਤਾਂ ਦੀ ਥੱਪੀ ਅਤੇ ਪਲਾਂਟ ਕਰਵਾਈ *ਜਨਮ ਸਾਖੀ ਬਾਲਾ* ਹੀ ਸੀ, ਜਿਸ ਵਿਚ ਨਿਰਮਤ ਮਿਲਦੇ ਉੱਕਤ ਹੰਦਾਲੀ ਮਹਾਂ-ਉਸ਼ਟੰਡ (hoax) ਨੂੰ ਅਸਲੀਅਤ ਦਾ ਰੰਗ ਦੇ ਕੇ ਸਾਰਥਕ ਬਣਾਉਣ ਲਈ, ਸੰਤੋਖ ਸਿੰਘ ਨੇ ਗੁਰ-ਇਤਿਹਾਸ ਦਾ ਘਾਣ ਕਰਨੋਂ ਵੀ ਗੁਰੇਜ਼ ਨਹੀਂ ਕੀਤਾ। ਹੰਦਾਲੀ ਮੰਤਵ ਤਾਂ ਬਾਬੇ ਦੇ ਅਨੁਯਾਈਆਂ ਨੂੰ ਉੱਲੂ ਬਣਾਉਣ ਦਾ ਸੀ, ਤਾਂ ਜੋ ਬਾਬੇ ਅਤੇ ਉਸ ਦੇ ਪਰਵਾਰਕ ਜੀਆਂ ਦੇ ਕੀਤੇ ਜਾ ਰਹੇ ਅਪਮਾਨ ਅਤੇ ਬਾਬੇ ਦੇ ਚਰਿੱਤਰ-ਘਾਤ ਨੂੰ 'ਕਰਤਾਰ ਦੇ ਰੰਗ'[1] ਮੰਨ ਕੇ ਪ੍ਰਵਾਨ ਕਰਨ, ਅਤੇ ਕੂਹਜ ਨੂੰ ਵੀ ਸੁਹਜ ਸਮਝ ਕੇ ਆਪਣਾ ਮਨੋਰੰਜਨ ਕਰਦੇ ਰਹਿਣ। ਹੰਦਾਲੀ ਉਦੇਸ਼ ਦੀ ਪੂਰਤੀ ਲਈ, ਸੰਤੋਖ ਸਿੰਘ ਵੱਲੋਂ ਕੀਤੀ ਸੇਵਾ ਕਾਰਨ - ਬੇਸ਼ੱਕ, ਉਹ ਨਿਹਕਾਮ ਨਹੀਂ ਸੀ ਹੋ ਸਕਦੀ - ਹੁਣ ਤਕ ਸਿੱਖ ਬੁੱਧੀਜੀਵੀਆਂ ਦਾ ਵੱਡਾ ਭਾਗ ਹੰਦਾਲੀ ਕੂੜ ਨੂੰ ਪਰਮ ਸੱਚ ਮੰਨ ਕੇ ਅਤੇ ਇਸ ਨੂੰ ਅਮਲੀਆਂ ਵਾਂਗ ਬਾਰ-ਬਾਰ ਦੁਹਰਾ ਕੇ, ਉੱਲੂ ਬਣੇ ਰਹਿਣਾ ਪਸੰਦ ਕਰਦਾ ਆ ਰਿਹਾ ਹੈ। ਉਨ੍ਹਾਂ ਨੂੰ ਗੁਰ-ਇਤਿਹਾਸ ਨਾਲ ਹੋਏ ਖਿਲਵਾੜ ਦਾ ਵੀ ਕੋਈ ਗ਼ਮ ਨਹੀਂ।

ਖਜ਼ਾਨ ਸਿੰਘ ਨੇ ਆਪਣੀ ਲਿਖੀ, ਗੁਰੂ ਨਾਨਕ ਦੀ ਜੀਵਨੀ ਲਈ, ਸੰਤੋਖ ਸਿੰਘ ਅਤੇ ਗਿ. ਗਿਆਨ ਸਿੰਘ ਦੀਆਂ ਲਿਖਤਾਂ ਨੂੰ ਸਰੋਤ ਵਜੋਂ ਵਰਤਿਆ। ਸੰਤੋਖ ਸਿੰਘ ਦੀ ਪੈਰਵੀ ਕਰਦਿਆਂ, ਹੰਦਾਲੀ ਮਹਾਂ-ਪਰਪੰਚ ਨੂੰ ਨਾ ਕੇਵਲ ਮਾਨਤਾ ਦਿੱਤੀ ਸਗੋਂ ਗੁਰੂ ਅੰਗਦ ਦੀ ਲਿਖਵਾਈ ਅਸਲੀ ਜਨਮ ਸਾਖੀ ਦੇ ਨਾ ਮਿਲਦੇ ਹੋਣ ਅਤੇ ਹੰਦਾਲੀਆਂ ਹੱਥੀਂ ਇਸ ਦੇ ਵਿਗਾੜੇ ਜਾਣ ਦੇ ਢਕੌਂਸਲੇ ਨੂੰ ਤਰਕ-ਯੁਕਤ ਕਰਨ ਦਾ ਉਪਰਾਲਾ ਵੀ ਕੀਤਾ ਹੈ। ਉਸ ਦਾ ਖ਼ਿਆਲ ਹੈ ਕਿ ਗੁਰ-ਗੱਦੀ ਤੋਂ ਵਾਂਞੇ ਰਹੇ ਗੁਰੂ-ਪੁੱਤਰਾਂ ਨੇ ਅਸਲੀ ਜਨਮ ਸਾਖੀ ਅਗਲੇ ਗੱਦੀਨਸ਼ੀਨ ਗੁਰੂ ਤਕ ਨਹੀਂ ਜਾਣ ਦਿੱਤੀ, ਤੇ ਇਹ ਕਾਰਵਾਈ ਚੌਥੇ ਗੁਰੂ ਤਕ ਬਰਾਬਰ ਚੱਲਦੀ ਰਹੀ।[2]

ਖਜ਼ਾਨ ਸਿੰਘ ਦਾ ਸਿਧਾਂਤ ਦੋਸ਼ਪੂਰਨ ਹੈ, ਕਿਉਂਕਿ ਉਸ ਨੇ ਸਪੱਸ਼ਟ ਰੂਪ ਵਿਚ ਇਹ ਨਹੀਂ ਦੱਸਿਆ ਕਿ ਜੇ ਉਹ ਪੋਥੀ ਇਕ ਗੁਰੂ ਤੋਂ ਅਗਲੇ ਗੱਦੀਨਸ਼ੀਨ ਨੂੰ ਨਹੀਂ ਜਾ ਸਕੀ, ਤਾਂ ਕਬੀਰ ਪੰਥੀ ਤੇ ਹੰਦਾਲੀ ਸਾਕਤਾਂ ਕੋਲ ਕਿਵੇਂ, ਕਿਸ ਰਾਹੀਂ, ਤੇ ਕਦੋਂ ਅੱਪੜਦੀ ਹੋਈ? ਉਸ ਦੀ ਵਿਆਖਿਆ ਵਿਚਲੀ ਪਰਤੱਖ ਦਿੱਸਦੀ ਸੰਪੂਰਨ ਵਿਵੇਕਹੀਣਤਾ, ਉਸ ਦੀ ਬਾਬੇ-ਕੇ ਅਤੇ ਬਾਬਰ-ਕੇ[3] ਉੱਕਤੀਆਂ ਦੀ ਵਿਆਖਿਆ ਵਿਚ ਘਿਣਾਉਣਾ ਰੂਪ ਧਾਰ ਲੈਂਦੀ ਹੈ ਜਦੋਂ ਉਹ ਗੁਰੂ ਗ੍ਰੰਥ ਸਾਹਿਬ ਨੂੰ ਬਾਬੇ ਦੇ ਅਤੇ ਸਰਕਾਰ ਅੰਗ੍ਰੇਜ਼ੀ ਨੂੰ ਬਾਬਰ ਦੇ ਉਤਰਾਧਿਕਾਰੀ ਦੱਸ ਕੇ, ਸਿੱਖਾਂ ਨੂੰ ਦੋਵਾਂ ਦੇ ਪੂਰੇ ਵਫ਼ਾਦਾਰ ਰਹਿਣ ਦਾ ਪਾਠ, ਬਿਨਾਂ ਸੰਗ-ਸਰਫ਼ੇ ਦੇ ਪੜ੍ਹਾਉਣ ਲੱਗਦਾ ਹੈ।

---

1. "ਦੇਖ ਭਾਈ ਬਾਲਿਆ ਕਰਤਾਰ ਦੇ ਰੰਗ ਤਮਾਸੇ", *ਜਨਮ ਸਾਖੀ ਬਾਲਾ* ਦੇ ਲੇਖਕ ਗੋਰਖ ਦਾਸ ਨੇ ਇਹ ਉੱਕਤੀ ਬੜੀ ਖੁੱਲ੍ਹ-ਦਿਲੀ ਨਾਲ ਵਰਤੀ ਹੈ।
2. *History and Philosophy of Sikh Religion*, Part I, pp. 19-20.
3. *ibid*, p. 188.

ਜੱਲਿਆਂਵਾਲੇ ਬਾਗ਼ ਦੇ ਸਾਕੇ ਤੋਂ ਪੰਜ ਸਾਲ ਦੇ ਵਕਫ਼ੇ ਨਾਲ ਉਸ ਦਾ ਇਹ ਗਰੰਥ ਛਪਿਆ ਸੀ। ਖਜ਼ਾਨ ਸਿੰਘ ਜਿਹੇ ਝੋਲੀ-ਚੁੱਕਾਂ ਤੋਂ ਸਿੱਖ ਮਸਲਿਆਂ ਬਾਰੇ ਗੰਭੀਰ ਕਿਸਮ ਦੀ ਚਰਚਾ ਦੀ ਆਸ ਨਹੀਂ ਰੱਖੀ ਜਾ ਸਕਦੀ। ਉਸ ਨੇ ਗੁਰੂ ਅੰਗਦ ਲਿਖਵਾਈ ਅਸਲ ਬਾਲਾ ਸਾਖੀ ਗੁਰੂ ਪੁੱਤਰਾਂ ਦੇ ਵਿਰੋਧ ਕਾਰਨ ਅਗਲੇ ਜਾਨਸ਼ੀਨਾਂ ਤਕ ਨਾ ਪੁੱਜ ਸਕਣ ਦੇ ਆਪਣੀ ਕਲਪਣਾ ਦੀ ਪਰੋੜ੍ਹਤਾ, ਸਰੂਪ ਦਾਸ ਭੱਲੇ ਦੀ ਘੜੀ ਤੇ ਪਰਚਾਰੀ ਆਧਾਰਹੀਣ ਮਿੱਥ ਕਿ ਕਿਸੇ ਸਿੱਖ ਗੁਰੂ ਦੀ ਰਚੀ ਬਾਣੀ ਅਗਲੇ ਗੱਦੀਨਸ਼ੀਨ ਨੂੰ ਨਹੀਂ ਪਹੁੰਚੀ, ਦੀ ਸਮਾਨਾਂਤਰ ਪ੍ਰਕਿਰਿਆ ਦੱਸ ਕੇ ਕੀਤੀ ਹੈ; ਇਹ ਦੋਵੇਂ ਧਾਰਨਾਵਾਂ ਮੰਤਵੀ ਅਤੇ ਫ਼ਰਜ਼ੀ ਅਟਕਲਬਾਜ਼ੀ ਦੀ ਪੈਦਾਵਾਰ ਹਨ। ਪੜਤਾਲ ਉਪਰੰਤ, ਭੱਲਾ ਮਿੱਥ ਨਕਾਰੀ ਜਾ ਚੁੱਕੀ ਹੈ ਅਤੇ ਖਜ਼ਾਨ ਸਿੰਘ ਦੀ ਵਿਆਖਿਆ ਸਰਸਰੀ ਨਿਰੀਖਣ ਜੋਗਾ ਵੀ ਦਮ ਨਹੀਂ ਰੱਖਦੀ; ਇਸ ਨੂੰ ਫ਼ੌਰਨ, ਕਤਈ ਤੌਰ 'ਤੇ ਰੱਦ ਕੀਤਾ ਜਾ ਸਕਦਾ ਹੈ।

ਨੀਝਵਾਨਾਂ ਲਈ ਵਿਚਾਰਨਯੋਗ ਨੁਕਤੇ ਹਨ :

1. ਗੁਰੂ ਅੰਗਦ ਲਿਖਵਾਈ ਪੋਥੀ ਜਿਸ ਵਿਚ ਕਬੀਰ ਪੰਥੀ ਅਤੇ ਹੰਦਾਲੀ ਸਾਕਤਾਂ ਨੇ ਆਪਣੇ ਵੱਡਿਆਂ ਦੀ ਉਪਮਾ ਪਾਈ, ਗੁਰੂ ਹਰਿ ਰਾਇ ਦੇ ਗੁਰਿਆਈ-ਕਾਲ ਵਿਚ 1648 ਈ. ਨੂੰ ਹੋਈ ਹੰਦਾਲ ਦੀ ਮੌਤ ਬਾਅਦ ਹੀ ਉਨ੍ਹਾਂ ਕੋਲ ਪੁੱਜੀ ਹੋਵੇਗੀ, ਤਾਂ ਫਿਰ :
2. 1582 ਵਿਚ ਬਾਲੇ ਲਿਖਵਾਈ ਪੈੜੇ ਮੋਖੇ ਲਿਖੀ ਇਹ ਪੋਥੀ ਗੁਰੂ ਹਰਿ ਰਾਏ ਦੇ ਗੁਰਿਆਈ-ਕਾਲ ਤਕ, ਪੁਲਾੜ ਵਿਚ ਲਟਕੀ ਕਿਹੜੀ ਹਰਿਚੰਦਉਰੀ 'ਤੇ ਸੁਰੱਖਿਅਤ ਰਹੀ ? ਫੇਰ, ਪੌਣੀ ਸਦੀ ਬਾਅਦ, 1655 ਈ. ਵਿਚ ਤਾਰੇ ਵਾਂਗ ਟੁੱਟ ਕੇ ਜੰਡਿਆਲੇ ਬਿਧੀ ਚੰਦ ਕੋਲ ਕਿਵੇਂ ਆ ਡਿੱਗੀ ?
3. ਹੰਦਾਲ ਆਪ ਗੁਰੂ ਅਰਜਨ ਦੇਵ ਤੋਂ ਵਰੋਸਾਇਆ ਤੇ ਛੇਤੀ ਹੀ ਮੁੱਖ-ਧਾਰਾ ਤੋਂ ਬੇਮੁੱਖ ਹੋਇਆ, ਉਸ ਦੀ ਔਲਾਦ ਦਾ ਸਮਕਾਲੀ ਸਿੱਖ ਗੁਰੂਆਂ ਨਾਲ ਸੰਬੰਧ ਹੀ ਕੋਈ ਨਹੀਂ ਸੀ; ਉਨ੍ਹਾਂ ਕੋਲ ਪੋਥੀ ਕਿਸ ਨੇ ਪੁੱਜਦੀ ਕੀਤੀ ?
4. ਹੰਦਾਲੀ ਸਾਕਤਾਂ ਦੀ ਪਹਿਚਾਣ ਹੰਦਾਲ ਦੇ ਪੁੱਤਰਾਂ, ਬਾਲ ਚੰਦ ਅਤੇ ਬਿਧੀ ਚੰਦ ਵਜੋਂ ਕੀਤੀ ਜਾ ਸਕਦੀ ਹੈ; ਪਰ ਕਬੀਰ ਪੰਥੀ ਕੌਣ ਸੀ ?
5. ਪੌਣੀ ਸਦੀ ਦੇ ਲੰਬੇ ਸਮੇਂ ਵਿਚ, ਇਸ ਮਹੱਤਵਪੂਰਨ ਪੋਥੀ ਦੇ ਉਤਾਰੇ ਕਿਉਂ ਨਾ ਹੋ ਸਕੇ ? ਜਦੋਂ ਕਿ ਲਿਖਾਰੀਆਂ ਅਤੇ ਪੋਥੀਆਂ ਦੇ ਉਤਾਰੇ ਕਰਨ ਵਾਲੇ ਅੱਡਿਆਂ 'ਤੇ ਲਿਖਿਆਰਾਂ ਦੀ ਕਮੀ ਕੋਈ ਨਹੀਂ ਸੀ।

## ਵੰਗਾਰ, ਭਰੋਸੇਵਾਨਾਂ ਲਈ

ਗੁਰੂ ਅੰਗਦ, ਸੰਮਤ 1582, ਤਲਵੰਡੀ ਵਾਲਾ ਬਾਲਾ ਸੰਧੂ, ਲਿਖਾਰੀ ਪੈੜਾ ਮੋਖਾ ਸੁਲਤਾਨਪੁਰੀ : ਇਨ੍ਹਾਂ ਅੰਸ਼ਾਂ ਵਾਲੀ ਹੰਦਾਲੀ ਲੇਖਕ ਗੋਰਖ ਦਾਸ ਦੀ ਉਪਜਾਈ ਅਲੋਕਾਰ ਮਿੱਥ ਦੇ ਜਾਣੀਂਦੇ ਪੁਰਾਣੇ ਦਿਵਾਨਿਆਂ ਵਿੱਚੋਂ, ਉੱਕਤ ਸਵਾਲਾਂ ਨੂੰ ਵਿਚਾਰਨ ਜਾਂ ਇਨ੍ਹਾਂ ਦੇ ਜਵਾਬ ਲੱਭਣ ਲਈ ਹੁਣ ਕੋਈ ਮੌਜੂਦ ਨਹੀਂ, ਪਰ ਉਨ੍ਹਾਂ ਦੇ ਸੋਚ ਦਾ ਧਾਰਨੀ ਅਜੋਕਾ ਬੁੱਧੀਮਾਨ ਤਬਕਾ ਜੇ ਸਮੇਂ ਦੀ ਵੰਗਾਰ ਨੂੰ ਮੁਖ਼ਾਤਬ

ਹੋਣ ਦਾ ਜੇਰਾ ਕਰ ਸਕੇ, ਤਾਂ ਆਉਣ ਵਾਲੀਆਂ ਨਸਲਾਂ 'ਤੇ ਉਪਕਾਰ ਹੋਵੇਗਾ। ਚਲੋ ਹੋਰ ਨਹੀਂ ਤਾਂ ਗੁਰੂ ਅੰਗਦ ਵਾਲੀ ਸਾਖੀ ਦਾ ਨਮੂਨੇ ਮਾਤਰ ਪੁਰਾਣੀ ਸਿੱਖ ਅਤੇ ਸਾਖੀ ਪਰੰਪਰਾ ਵਿੱਚੋਂ ਕੋਈ ਹਵਾਲਾ ਹੀ ਲੱਭ ਦੇਣ। ਭਾਈ ਵੀਰ ਸਿੰਘ ਹੋਰਾਂ ਤਾਂ "ਪਹਿਲੀ ਜਨਮ ਸਾਖੀ ਦਾ ਪਹਿਲਾ ਤੇ ਮੁਸਤਨਿਦ ਨੁਸਕਾ ਨਹੀਂ ਮਿਲਦਾ"[1] ਕਹਿ ਕੇ ਹੱਥ ਝਾੜ ਛੱਡੇ, - ਇਹ ਮਿਲਣਾ ਵੀ ਕਦੇ ਨਹੀਂ ਕਿਉਂਕਿ ਇਸ ਦੀ ਹੋਂਦ ਹੀ ਪਰਮਾਣਤ ਨਹੀਂ ਹੁੰਦੀ; ਇਹ ਗੋਰਖ ਦਾਸ ਦੀ ਕਲਮ ਦੀ ਸਿਰਜੀ ਮਿਰਗ-ਜਲੀ (mirage) ਹੈ, ਜਿਸ ਲਈ ਭਟਕਣ, ਪਰਾਪਤੀ ਵਿਚ ਨਹੀਂ, ਭਰਮ ਦੀ ਸਮਾਪਤੀ ਵਿਚ ਹੋਣੀ ਨਿਸਚਤ ਹੈ। ਪਰ, ਤਾਂ ਵੀ, ਉਹ ਬਾਲੇ ਨੂੰ ਤਲਵੰਡੀ ਨਿਵਾਸੀ ਅਤੇ ਗੁਰੂ ਜੀ ਦੇ ਬਚਪਨ ਦੇ ਚੋਜ ਵੇਖਣ ਵਾਲਾ ਸਾਥੀ ਮੰਨਦੇ ਹਨ।[2] ਉਨ੍ਹਾਂ ਦਾ ਪ੍ਰਸਿੱਧ ਕਥਨ "ਪਹਿਲੀ ਜਨਮ ਸਾਖੀ ਨੂੰ ਪਹਿਲੋਂ ਮਿਹਰਬਾਨ ਜੀ ਨੇ ਤੇ ਫਿਰ ਹਿੰਦਾਲੀਆਂ ਨੇ ਭੰਨਿਆ ਤੋੜਿਆ ਤੇ ਗੁੰਮ ਕੀਤਾ"[3] ਵੀ ਪੜਤਾਲ ਉਪਰੰਤ ਨਿਰਾਧਾਰ ਬਖਾਦ ਸਿੱਧ ਹੋ ਰਿਹਾ ਹੈ। 20ਵੀਂ ਸਦੀ ਵਿਚ ਭਾਈ ਵੀਰ ਸਿੰਘ ਦੇ ਨਾਲੋਂ ਵੱਧ ਸੁਬੋਧ ਲੇਖਕ ਹੋਰ ਕੋਈ ਨਹੀਂ ਸੀ। ਉਨ੍ਹਾਂ ਨੇ ਭਾਈ ਗੁਰਦਾਸ, ਸੰਤੋਖ ਸਿੰਘ, ਰਤਨ ਸਿੰਘ ਭੰਗੂ, ਸੂਰਤ ਸਿੰਘ ਦੀਆਂ ਲਿਖਤਾਂ ਅਤੇ *ਪੁਰਾਤਨ ਜਨਮ ਸਾਖੀ* ਦਾ ਸੰਪਾਦਨ ਕਰਦਿਆਂ, ਸਿੱਖ ਅਤੇ ਸਾਖੀ ਪਰੰਪਰਾ ਚੰਗੀ ਤਰ੍ਹਾਂ ਹੰਘਾਲੀ ਹੋਈ ਸੀ; ਪਰ ਇਸ ਸਾਰੇ ਮੰਥਨ ਦੀ ਅਮੋਲਕ ਪ੍ਰਾਪਤੀ, ਉੱਕਤ ਬੇਤੁਕੇ ਵਿਸ਼ਵਾਸ ਹੀ ਹਨ। ਭਾਈ ਵੀਰ ਸਿੰਘ ਸਰਲਚਿਤ ਨਿਜੀ ਵਿਸ਼ਵਾਸਾਂ ਤੋਂ ਪਰੇਰਤ ਹੋ ਕੇ, ਮਾਰਮਕ ਮੁੱਦਿਆਂ ਦੇ ਗ਼ਲਤ ਪਾਸੇ ਖਲੋਣ ਦੀ ਸੰਦੇਹ-ਜਨਕ ਭੂਮਕਾ ਨਿਭਾਉਂਦੇ ਰਹੇ।

ਸਾਡੀ ਬਦਨਸੀਬੀ ਨੂੰ, ਹੀਣੀ ਹੰਦਾਲੀਅਤ ਵੱਲੋਂ ਹਰਜਾਈਪੁਣੇ ਵਾਲੀ ਆਪਣੀ ਖ਼ਾਨਦਾਨੀ ਕਦੀਮੀ ਪਿਰਤ ਨੂੰ ਪ੍ਰਨਾਲੀਬੱਧ (systematize) ਕਰਨ ਦੇ ਉਪਰਾਲੇ ਵਜੋਂ, ਸਿੱਖ ਗੁਰੂ ਸਾਹਿਬਾਨ ਦੇ ਚਰਿੱਤਰ ਨੂੰ ਵੱਟਾ ਲਾਉਣ ਲਈ ਰਚੀਆਂ ਸਾਜ਼ਸ਼ਾਂ ਦਾ ਸ਼ਿਕਾਰ ਹੋਏ ਉਨ੍ਹੀਵੀਂ-ਵੀਹਵੀਂ ਸਦੀ ਦੇ ਬੌਧਕ ਅਧਰੰਗ ਦੇ ਸ਼ਿਕਾਰ ਸਿੱਖ ਗਰੰਥਕਾਰ - ਕੁਝ ਸਿਆਣੀਆਂ ਸੁਰਾਂ ਦੀ ਸਮਝਦਾਰੀ ਵਾਲੀ ਖਰੀ ਤਾੜਨਾ ਦੇ ਬਾਵਜੂਦ - ਆਪ ਗੁਮਰਾਹ ਹੋਏ, ਅਤੇ ਸਿੱਖ ਜਗਤ ਨੂੰ ਵੀ ਗ਼ਲਤਫ਼ਹਿਮੀ ਵਿਚ ਪਾਉਂਦੇ ਰਹੇ ਹਨ। ਜੇ ਚਿਤਾਰਨਾ ਜ਼ਰੂਰੀ ਹੋਵੇ ਤਾਂ ਦੁਹਰਾਇਆ ਜਾ ਸਕਦਾ ਹੈ ਕਿ ਸਿੱਖ ਪਰੰਪਰਾ ਅਤੇ ਗੁਰ-ਇਤਿਹਾਸ ਦੀ ਤਾਜ਼ਾ ਘੋਖ ਦੱਸਦੀ ਹੈ ਕਿ ਹੰਦਾਲੀਅਤ ਦਾ ਅਘਾਤ ਗੁਰੂ ਨਾਨਕ ਦੇ ਚਰਿੱਤਰਘਾਤ ਤਕ ਹੀ ਸੀਮਤ ਨਹੀਂ ਸੀ, ਇਹ ਬਹੁ-ਪਰਤੀ ਵਰਤਾਰਾ ਸੀ। 18ਵੀਂ ਸਦੀ ਦੇ ਪਿਛਲੇ ਅੱਧ ਵਿਚ ਹੰਦਾਲ-ਕਿਆਂ ਨੇ ਬਿਧੀ ਚੰਦ ਦੇ ਸਮਕਾਲੀ ਗੁਰੂ ਹਰਿਗੋਬਿੰਦ ਸਾਹਿਬ ਨਾਲ ਕੌਲਾਂ ਨਾਂ ਦੀ ਮੁਜੰਗਾਂ ਦੇ ਕਾਜ਼ੀ ਦੀ ਧੀ ਨੂੰ ਖਿਸਕਾ ਕੇ ਲਿਆਉਣ ਵਾਲੀ ਰੋਮਾਂਟਿਕ ਕਹਾਣੀ ਘੜ ਕੇ ਪਰਚੱਲਤ ਕੀਤੀ ਅਤੇ ਕੌਲਸਰ ਨੂੰ ਉਸ ਨਾਲ ਜੋੜ ਦਿੱਤਾ। ਫੇਰ ਇਸ ਨੂੰ ਜੰਡਿਆਲੀਆਂ ਨੇ ਦਰਬਾਰ ਸਾਹਿਬ ਕੰਪਲੈਕਸ ਵਿਚ ਸਰਗਰਮ ਕੀਤੀ ਹੋਈ ਆਪਣੀ ਲਾਬੀ ਰਾਹੀਂ, ਵੇਲੇ ਦੇ ਪ੍ਰਸਿੱਧ

---

1. *ਕਿਰਤੋਕਤ*, ਪੰਨਾ 255.
2. *ਉਹੀ*, ਪੰਨਾ 44.
3. *ਉਹੀ*, ਪੰਨਾ 255.

ਲੇਖਕ, ਦਰਬਾਰ ਸਾਹਿਬ ਦੇ ਸਰਬਰਾਹ ਭਾਈ ਸੂਰਤ ਸਿੰਘ ਨੂੰ ਵਰਗਲਾ ਕੇ ਉਸ ਵੱਲੋਂ ਲਿਖੀ ਜਾ ਰਹੀ *ਸਿੱਖਾਂ ਦੀ ਭਗਤਮਾਲਾ* ਵਿਚ ਦਰਜ ਕਰਵਾਇਆ, ਜਿਸ ਤੋਂ ਅੱਗੇ ਸਿੱਖ-ਲਿਖਤਾਂ ਵਿਚ ਇਸ ਨੂੰ ਦਾਖ਼ਲਾ ਮਿਲਿਆ। ਇਹ ਕਾਰਾ, ਜੰਡਿਆਲੇ ਦੇ ਸਰਨ ਦਾਸ ਜੋ ਗ਼ੈਰ-ਨੇਕਨਾਮੀ ਵਾਲੀ ਖ਼ਾਨਦਾਨੀ ਰਵਾਇਤ ਅਨੁਸਾਰ, ਸ਼ਰਾਬੀ, ਕਬਾਬੀ, ਵਿਸ਼ਈ ਤੇ ਦੁਰਾਚਾਰੀ ਸੀ, ਅਤੇ ਉਸ ਦੇ ਪੁੱਤਰ ਬਿਸੰਬਰ ਦਾਸ ਨੇ ਘਰ ਮੁਸਲਮਾਨੀ ਵਸਾਈ ਹੋਈ ਸੀ, ਨੇ ਮਿਸਲਦਾਰਾਂ ਵਿਚ ਆਪਣੇ ਨਵੇਂ ਬਣਾਏ ਰਸੂਖ਼ ਨੂੰ ਵਰਤ ਕੇ ਕਰਵਾਇਆ। ਸਿੱਖ ਪਰੰਪਰਾ ਨੂੰ ਵਿਗਾੜਨ ਅਤੇ ਗੁਰੂ ਵਿਅਕਤੀਤਵ ਨੂੰ ਕਲੰਕਤ ਕਰਨ ਵਾਲਾ, ਹੰਦਾਲੀਆਂ ਦਾ ਚੁੱਪ-ਚਪੀਤੇ ਕੀਤਾ ਦੂਜਾ ਵੱਡਾ, ਘਿਨਾਉਣਾ ਕਾਰਾ ਸੀ, ਜਿਸ ਨੂੰ ਮਗਰੋਂ ਦੇ ਸਿੱਖ ਗਰੰਥਕਾਰਾਂ ਨੇ ਬੜੇ ਉਤਸ਼ਾਹ ਨਾਲ ਅਪਣਾਇਆ, ਅਤੇ ਆਪਣੇ ਗੁਰ-ਬਿਲਾਸਾਂ, ਕਾਵਿ-ਗਰੰਥਾਂ, ਮਹਾਨ ਕੋਸ਼ਾਂ, ਚਮਤਕਾਰਾਂ, ਤੇ ਲਿਖਤਾਂ ਨੂੰ ਇਸ ਬੁਸੀ ਘਾੜਤ ਨਾਲ ਸ਼ਿੰਗਾਰਦਿਆਂ ਹੁਤ ਨਹੀਂ ਕੀਤੀ।

ਜਿਸ ਗੁਰੂ ਨੇ ਸਥਾਪਤੀ ਨਾਲ ਲੜੀਆਂ ਪੰਜ ਲੜਾਈਆਂ ਜਿੱਤ ਕੇ ਆਪਣੇ ਸਿੱਖਾਂ ਨੂੰ ਮਾਣ ਨਾਲ ਜਿਉਣ ਲਈ ਲੜਨ ਦੀ ਜਾਚ ਸਿਖਾਈ, ਉਸ ਦੇ ਪੈਰੋਕਾਰ, ਉਨ੍ਹਾਂ ਦੇ ਇਕ ਨਹੀਂ ਤਿੰਨ ਗੁਰ-ਵਿਅਕਤੀਆਂ ਦੇ ਚਰਿੱਤਰਘਾਤ ਕਰਨ ਅਤੇ ਉਨ੍ਹਾਂ ਦੀ ਸ਼ੋਭਾ ਨੂੰ ਦਾਗ਼ ਲਾਉਣ ਵਾਲੇ ਦੁਰਜਨਾਂ ਦੀਆਂ ਨਾਪਾਕ ਸਾਜ਼ਸ਼ਾਂ ਦਾ ਪਰਦਾ ਫ਼ਾਸ਼ ਕਰਨ ਦੀ ਥਾਂ, ਉਨ੍ਹਾਂ ਦੀਆਂ ਘਾੜਤਾਂ ਦਾ ਪਰਚਾਰ ਤੇ ਪਸਾਰ ਕਰਨ ਵਿਚ ਉਨ੍ਹਾਂ ਦੇ ਸਹਾਇਕ ਬਣ ਗਏ। ਇਨ੍ਹਾਂ ਮਵਾਲੀਆਂ ਦੀ ਚਾਟ 'ਤੇ ਲੱਗੇ ਅਜੋਕੇ ਪੈਰੋਕਾਰ, ਹੁਣ ਵੀ, ਸਚਿਆਰ ਸਿੱਖ ਗੁਰੂਆਂ ਦੇ ਸਦਾਚਾਰ ਦਾ ਸਰਮਾਇਆ, ਜਿਸ ਦੀ ਕੋਈ ਕਮੀ ਨਹੀਂ ਸੀ, ਫ਼ਜ਼ੂਲ ਵਿਚ ਹੀ ਗੁਆਉਣ ਲਈ ਹੰਦਾਲੀਆਂ ਦਾ ਹੱਥ-ਠੋਕਾ ਬਣੇ ਰਹਿਣਾ ਪਸੰਦ ਕਰਦੇ ਹਨ। ਬਾਬੇ ਦੇ ਦ੍ਰਿੜ੍ਹਾਏ ਵਿਵੇਕ ਦੀ ਥਾਂ, ਹੰਦਾਲੀਅਤ ਦੇ ਪੜ੍ਹਾਏ ਗਏ ਪਾਠ ਦਾ ਅਜਪਾ ਜਾਪ ਕਰ ਕੇ, ਧੰਨ ਧੰਨ ਹੋ ਰਹਿੰਦੇ ਹਨ।

ਸਾਡੀ ਖ਼ੁਸ਼ਕਿਸਮਤੀ ਨੂੰ, ਤਲੌਂਡਾ ਪਰਗਣਾ ਜੀਂਦ ਵਾਲੇ ਭੱਟ ਆਪਣੇ ਸਮੇਂ ਦਾ ਕੁਝ ਅਤਿ ਭਰੋਸੇਯੋਗ ਰਿਕਾਰਡ ਛੱਡ ਗਏ, ਜੋ ਹੰਦਾਲੀ ਗਪੌੜਾਂ ਦਾ ਵਿਨਾਸਕ ਹੈ ਅਤੇ ਗੁਰੂ ਹਰਿਗੋਬਿੰਦ ਸਾਹਿਬ ਦੇ ਚਾਰ ਵਿਆਹਾਂ ਦਾ ਪਤਾ ਦਿੰਦਾ ਹੈ। ਲਾਹੌਰ ਦੇ ਕਾਜ਼ੀ ਦੀ ਧੀ ਦੱਸੀ ਜਾਂਦੀ ਕੌਲਾਂ, ਇਸ ਅਨੁਸਾਰ, ਚੌਥਾ ਗੁਰ ਮਹਿਲ ਹੈ ਜੋ ਪੱਟੀ ਦੇ ਕਿਸਨ ਚੰਦ ਕੁਮਰਾਉ ਦੀ ਸਪੁੱਤਰੀ ਕਮਲਾ ਦੇਈ ਸੀ, ਜਿਸ ਨਾਲ ਚੇਤ ਸੰਮਤ 1681 (1625 ਈ.) ਗੁਰੂ ਸਾਹਿਬ ਦਾ ਵਿਆਹ ਹੋਇਆ ਸੀ।

ਸੁਣੋ, ਅਸਲ ਕਹਾਣੀ, ਭੱਟਾਂ ਦੀ ਜ਼ੁਬਾਨੀ:

> [1]ਗੁਰੂ ਹਰਿਗੋਬਿੰਦ ਜੀ ਮਹਿਲ ਛਟਮਾ ਬੇਟਾ ਗੁਰੂ ਅਰਜਨ ਦੇਵ ਜੀ ਕਾ ਪੋਤਾ ਗੁਰੂ ਰਾਮਦਾਸ ਜੀ ਕਾ ਪੜਪੋਤਾ ਬਾਬਾ ਹਰਿਦਾਸ ਜੀ ਕਾ ਬੰਸ ਬਾਬਾ ਠਾਕਰ ਦਾਸ ਜੀ ਕੀ ਸੂਰਜ ਬੰਸੀ ਗੋਸਲ ਗੋਤ੍ਰਾ ਸੋਢੀ ਖਤ੍ਰੀ ਬਾਸੀ ਗੁਰੂ ਕਾ ਚਕ ਪ੍ਰਗਣਾ ਨਿਝਰਆਲਾ ਕਾ ਬਿਆਹ ਪਟੀ ਨਿਵਾਸੀ ਕਿਸਨ ਚੰਦ ਕੁਮਰਾਉ ਗੋਤ੍ਰਾ ਖਤ੍ਰੀ ਕੀ ਬੇਟੀ ਕਮਲਾ ਦੇਈ ਕੇ ਸਾਥ ਹੂਆ। ਮਾਤਾ ਗੰਗਾ ਦੇਈ ਨੇ ਗਰੀਬ ਗੁਰਬੇ ਕੋ ਘਨਾ ਦਾਨ ਕੀਆ। ਗੁਰੂ ਕੀ ਕੜਾਹੀ ਕੀ। ਨਾਰੀਆਂ ਮਿਲ ਕੇ ਮੰਗਲ ਕੇ ਗੀਤ ਗਾਏ।[1]

---

1. *ਗਿਆਨੀ ਗਰਜਾ ਸਿੰਘ ਦੀ ਇਤਿਹਾਸਕ ਖੋਜ*, ਸਿੰਘ ਬ੍ਰਦਰਜ਼, ਅੰਮ੍ਰਿਤਸਰ 2010, ਪੰਨਾ 82.

**ਰੰਨਾਂ ਖਿਸਕਾਉਣ ਵਾਲੇ ਨਾ ਬੀਰ ਹੋ ਸਕਦੇ ਹਨ ਨਾ ਪੀਰ।**

ਚਰਚਾ ਤੋਂ ਪ੍ਰਾਪਤ ਹੋਏ ਮਨਨ ਲਈ ਵਿਸ਼ੇਸ਼ ਨੁਕਤੇ :

1. ਪਹਿਲੀ ਅਜਿਹੀ ਕੋਈ ਜਨਮ ਸਾਖੀ ਨਹੀਂ ਸੀ ਜਿਸ ਨੂੰ 'ਪਹਿਲੋਂ ਮਿਹਰਬਾਨ ਜੀ ਨੇ ਵਿਗਾੜਿਆ ਤੇ ਫੇਰ ਹਿੰਦਾਲੀਆਂ' ਨੇ ਭੰਨਿਆ ਤੋੜਿਆ ਤੇ ਗੁੰਮ ਕੀਤਾ।
2. ਗੁਰੂ ਅੰਗਦ ਲਿਖਵਾਈ, ਸੰਮਤ 1582, ਬਾਲਾ ਸੰਧੂ, ਲਿਖਾਰੀ ਪੈੜਾ ਮੋਖਾ, ਲਾਲੋ, ਆਦਿ ਰੰਘੜੀ-ਕੰਪਲੈਕਸ ਦੇ ਅੰਗ ਹਨ: ਇਹ ਹੰਦਾਲੀ ਲੇਖਕ ਗੋਰਖ ਦਾਸ ਦੀ ਘੜੀ ਬੇਪੇਂਦਾ ਮਿੱਥ ਹੈ।
3. ਮੁਜੰਗਾਂ, ਲਾਹੌਰ ਦੇ ਕਾਜ਼ੀ ਦੀ ਧੀ ਕੌਲਾਂ ਨੂੰ ਖਿਸਕਾ ਕੇ ਲਿਆਉਣ ਵਾਲੀ ਗੁਰੂ ਹਰਿਗੋਬਿੰਦ ਸਾਹਿਬ ਨਾਲ ਜੋੜੀ ਕਹਾਣੀ ਹੰਦਾਲੀਆਂ ਦੀ ਘੜੀ ਤੇ ਸੂਰਤ ਸਿੰਘ ਨੂੰ ਵਰਗਲਾ ਕੇ ਪਲਾਂਟ ਕਰਵਾਈ ਹੋਈ ਘਾੜਤ ਹੈ।
4. ਉਹ ਲੇਖਕ ਜਾਂ ਇਤਿਹਾਸਕਾਰ ਜਿਨ੍ਹਾਂ ਉੱਕਤ ਨਿਰਾਧਾਰ ਹੰਦਾਲੀ ਘਾੜਤਾਂ ਨੂੰ ਸੱਚ ਮੰਨ ਕੇ ਪਰਚਾਰਿਆ, ਹੰਦਾਲੀਆਂ ਦੇ ਮਵਾਲੀ ਹਨ।

## ਜ਼ਮੀਮਾ 4

# ਸਾਖੀ ਪਰੰਪਰਾ : ਨਾਮਕਰਨ ਤੇ ਕਾਲ-ਕ੍ਰਮ

| ਅੰਕ | ਨਾਂ | ਪ੍ਰਚੱਲਤ ਨਾਂ | ਰਚਨਾ-ਕਾਲ | ਰਚਿਆਰ |
|---|---|---|---|---|
| 1. | ਸਾਖੀ ਮਹਲੁ ਪਹਿਲੇ ਕੀ | — | 1570-74 ਈ. | ਸੀਹਾਂ ਉਪਲ |
| 2. | ਜਨਮ ਪਤ੍ਰੀ ਬਾਬੇ ਜੀ ਕੀ | ਆਦਿ ਸਾਖੀਆਂ[1] | 1597-1600 ਈ. | ਭਾਈ ਬੂਲਾ |
| 3. | ਪੋਥੀ ਸਚੁ ਖੰਡ | ਜਨਮ ਸਾਖੀ[2] ਸ੍ਰੀ ਗੁਰੂ ਨਾਨਕ ਦੇਵ ਜੀ | 1619 ਈ. | ਮਿਹਰਵਾਨ |
| | ਪੋਥੀ ਹਰਿ ਜੀ | | 1650 ਈ. | ਕੇਸੋ ਦਾਸ |
| | ਪੋਥੀ ਚਤਰਭੁਜ | | 1651 ਈ. | ਕੇਸੋ ਦਾਸ |
| 4. | ਜਨਮ ਪਤ੍ਰੀ ਨਾਨਕ ਵੇਦੀ ਕੀ | ਜਨਮ ਸਾਖੀ[3] ਭਾਈ ਬਾਲਾ | 1657-59 ਈ. | ਗੋਰਖ ਦਾਸ |
| 5. | ਸਾਖੀ ਬਾਬੇ ਨਾਨਕ ਜੀ ਕੀ (ਸਾਖੀ ਆਦਿ ਅੰਤ ਕੀ) | ਪੁਰਾਤਨ ਜਨਮ ਸਾਖੀ[4] | 1657-58 ਈ. | ਸੈਦੋ ਜਟ |

---

1. ਇਹ ਨਾਂ, ਮੋਹਨ ਸਿੰਘ ਦੀਵਾਨਾ ਹੋਰਾਂ ਪਹਿਲੀ ਵਾਰ ਸੁਝਾਇਆ ਸੀ; ਪਿਆਰ ਸਿੰਘ ਜਿਨ੍ਹਾਂ ਨੇ ਇਸ ਨੂੰ ਵਿਗਿਆਨਕ ਲੀਹਾਂ ਉੱਤੇ ਸੰਪਾਦ ਕੀਤਾ, ਇਸ ਦਾ ਨਾਂ 'ਸ਼ੰਭੂ ਨਾਥ ਵਾਲੀ ਜਨਮ ਪਤ੍ਰੀ ਬਾਬੇ ਨਾਨਕ ਜੀ ਕੀ' ਰੱਖਿਆ : ਸ਼ੰਭੂ ਨਾਥ, ਇਸ ਦੇ 1701 ਈ. ਵਾਲੇ ਨੁਸਖ਼ੇ ਦਾ ਉਤਾਰਕ ਸੀ, ਰਚਿਆਰ ਨਹੀਂ।
2. ਬਾਬੇ ਨਾਨਕ ਨਾਲ ਸਬੰਧਤ ਹਰ ਲਿਖਤ ਨੂੰ ਜਨਮ ਸਾਖੀ ਨਾਂ ਦੇਣ ਦੀ ਅਜੋਕੀ ਰੀਤ ਅਨੁਸਾਰ ਇਸ ਰਚਨਾ ਦੇ ਪਹਿਲੇ ਸੰਪਾਦਕ ਕਿਰਪਾਲ ਸਿੰਘ ਹੋਰਾਂ ਮਿਹਰਵਾਨ ਨਾਲ ਸਬੰਧਤ ਸਾਰੀਆਂ ਰਚਨਾਵਾਂ ਨੂੰ ਇਸੇ ਨਾਂ ਹੇਠ ਪ੍ਰਕਾਸ਼ਤ ਕੀਤਾ ਹੈ; ਜਨਮ-ਸਾਖੀ ਸਮਾਸ 1750 ਈ. ਉਪਰੰਤ ਹੋਂਦ ਅਤੇ ਵਰਤੋਂ ਵਿਚ ਆਈ।
3. 'ਜਨਮ ਸਾਖੀ ਬਾਲਾ' ਦੇ ਨਾਂ ਨਾਲ ਪਰਚੱਲਤ ਸਾਖੀ ਦਾ ਇਸ ਦੇ ਮੂਲ ਲੇਖਕ ਗੋਰਖ ਦਾਸ ਦਾ ਦਿੱਤਾ ਹੋਇਆ ਨਾਂ ਮੁੱਢਲੀਆਂ ਮੌਜੂਦ ਹੱਥ-ਲਿਖਤਾਂ ਵਿਚ 'ਜਨਮ ਪਤ੍ਰੀ ਨਾਨਕ ਵੇਦੀ ਕੀ' ਹੈ, ਪਰ ਉਤਾਰਕਾਂ ਤੇ ਪ੍ਰਕਾਸ਼ਕਾਂ ਨੇ ਇਸ ਨੂੰ ਬਾਲੇ ਦੇ ਨਾਂ ਨਾਲ ਜੋੜ ਦਿੱਤਾ।
4. 'ਪੁਰਾਤਨ ਜਨਮ ਸਾਖੀ' ਨਾਂ, ਭਾਈ ਵੀਰ ਸਿੰਘ ਦੀ ਦੇਣ ਹੈ; 1926 ਵਿਚ ਪੁਰਾਣੀ ਸਾਖੀ ਪਰੰਪਰਾ ਨਾਲ ਸਬੰਧਤ ਵਲਾਇਤ ਵਾਲੇ ਨੁਸਖ਼ੇ ਦੇ ਉਤਾਰੇ ਨੂੰ ਆਧਾਰ ਬਣਾ ਕੇ ਅਤੇ ਮਿਲਦੀ ਹੋਰ ਸਮੱਗਰੀ ਵਿਚ ਜੋੜ ਕੇ, ਉਸ ਮਿਸ਼ਰਨ ਨੂੰ ਉੱਕਤ ਨਾਂ ਦੇ ਕੇ ਪ੍ਰਕਾਸ਼ਤ ਕੀਤਾ; 'ਸਾਖੀ ਬਾਬੇ ਨਾਨਕ ਜੀ ਕੀ' ਸੰਖੇਪ (ਸਾਖੀ ਆਦਿ ਅੰਤ ਕੀ) ਮੂਲ ਲੇਖਕ ਸੈਦੋ ਦਾ ਦਿੱਤਾ ਹੋਇਆ ਪਰਮਾਣਕ ਨਾਂ ਹੈ, ਮੌਜੂਦਾ ਭਰੋਸੇਯੋਗ ਖਰੜਿਆਂ ਵਿਚ ਇਵੇਂ ਦਰਜ ਹੋਇਆ ਮਿਲਦਾ ਹੈ : ਕੋਲਬਰੁਕ ਵਾਲੀ, ਵਲਾਇਤ ਵਾਲੀ, ਹਾਫ਼ਜ਼ਾਬਾਦ ਵਾਲੀ, ਦੇਹਰਾਦੂਨ ਵਾਲੀ, ਜਾਂ ਮੈਕਾਲਿਫ਼ ਵਾਲੀ ਜਨਮ ਸਾਖੀ, ਇਸ ਦੇ ਹੋਰ ਨਾਂ ਹਨ, ਜਿਨ੍ਹਾਂ ਦਾ ਵੇਰਵਾ ਅਨੇਕਾਂ ਥਾਵਾਂ 'ਤੇ ਮਿਲਦਾ ਹੈ, ਇਹ ਸਾਰੇ ਰੰਗ-ਬਰੰਗੇ ਨਾਂ ਸੰਪਾਦਕਾਂ ਜਾਂ ਵਿਦਵਾਨਾਂ ਨੇ ਦਿੱਤੇ ਹਨ : ਪਾਲਕਾਂ ਦੀ ਥਾਂ, ਮਾਲਕਾਂ ਦੇ ਦਿੱਤੇ ਨਾਵਾਂ ਨਾਲ ਹੀ ਉਨ੍ਹਾਂ ਦੀ ਰਚਨਾ ਨੂੰ ਯਾਦ ਕਰਨਾ ਵਾਜਬ ਹੈ।

# ਹੱਥ-ਲਿਖਤ ਖਰੜਿਆਂ ਦੀ ਸੂਚੀ

- ਸਿੱਖ ਰੈਫ਼ਰੈਂਸ ਲਾਇਬਰੇਰੀ, ਅੰਮ੍ਰਿਤਸਰ
  ਖਰੜਾ 8086
- ਸੈਂਟਰਲ ਸਟੇਟ ਲਾਇਬਰੇਰੀ, ਪਟਿਆਲਾ, ਮੁਸਾਫ਼ਰ ਮੈਮੋਰੀਅਲ
  ਖਰੜਾ 2913, 2918
- ਖਾਲਸਾ ਕਾਲਜ, ਅੰਮ੍ਰਿਤਸਰ
  ਖਰੜਾ ਨੰ. 427 ਬੀ, 2310
- ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ
  ਖਰੜਾ 506, 681
- ਡੀ.ਏ.ਵੀ. ਕਾਲਜ, ਚੰਡੀਗੜ੍ਹ
  ਖਰੜਾ 2000
- ਨਿੱਜੀ ਸੰਗ੍ਰਹਿ, ਮਲੇਰਕੋਟਲਾ
  ਖਰੜਾ 15, 37, 60
- ਪ੍ਰੀਤਮ ਸਿੰਘ, ਪ੍ਰੋ., (ਹੁਣ, ਗੁ.ਨਾ.ਦੇ.ਯੂ. ਅੰਮ੍ਰਿਤਸਰ)
  ਖਰੜਾ 320
- ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ
  ਖਰੜਾ 80, 1251
- ਪੰਜਾਬੀ ਯੂਨੀਵਰਸਿਟੀ, ਪਟਿਆਲਾ
  ਖਰੜਾ 115605 (ੲ).
  (ਪੰਜਾਬ ਹਿਸਟੋਰੀਕਲ ਸਟੱਡੀਜ਼)
  ਖਰੜਾ 2665
- ਭਾਸ਼ਾ ਵਿਭਾਗ, ਪੰਜਾਬ, ਪਟਿਆਲਾ
  ਖਰੜਾ 194

# ਸਹਾਇਕ ਪੁਸਤਕ ਸੂਚੀ

## (ੳ) ਪੰਜਾਬੀ


ਅਮਰ ਸਿੰਘ, *ਤੁਕ-ਤਤਕਰਾ ਸ੍ਰੀ ਗੁਰੂ ਗ੍ਰੰਥ ਸਾਹਿਬ*, ਭਾਸ਼ਾ ਵਿਭਾਗ, ਪਟਿਆਲਾ 1999.

*ਅਮਰਜੀਤ ਪੰਜਾਬ ਦੇ ਪਿੰਡ ਸ਼ਹਿਰ ਅਤੇ ਕਸਬੇ*, ਲੁਧਿਆਣਾ 2005.

*ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ*, 4 ਭਾਗ, ਸ਼੍ਰੋ.ਗੁ.ਪ੍ਰ.ਕ., ਅੰਮ੍ਰਿਤਸਰ

ਇੰਦੂਭੂਸ਼ਨ ਬੈਨਰਜੀ, *ਖ਼ਾਲਸੇ ਦੀ ਉਤਪਤੀ*, ਦੋ ਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ 1999.

ਈਸ਼ਰ ਸਿੰਘ ਨਾਰਾ, *ਵੈਸਾਖ ਨਹੀਂ ਕੱਤਕ*, ਨਵੀਂ ਦਿੱਲੀ 1970.

ਸ.ਸ. ਪਦਮ, *ਸਿੱਖਾਂ ਦੀ ਭਗਤਮਾਲਾ*, ਸਿੰਘ ਬ੍ਰਦਰਜ਼, ਅੰਮ੍ਰਿਤਸਰ 2013.

ਹਰਬੰਸ ਸਿੰਘ, ਤੇ.ਹੋਰ, *ਸੰਸਾਰ ਦੇ ਧਰਮ*, ਭਾਗ ਪਹਿਲਾ, ਪੰਜਾਬੀ ਯੂਨੀਵਰਸਿਟੀ, ਪਟਿਆਲਾ 1980.

ਸਾਈਂ ਦਾਸ ਉਰਫ਼ ਸੁੰਦਰ ਸਿੰਘ, *ਗੁਰੂ ਹੰਦਾਲ ਪ੍ਰਕਾਸ਼*, ਅੰਮ੍ਰਿਤਸਰ 1954.

ਸਾਹਿਬ ਸਿੰਘ, *ਆਦਿ ਬੀੜ ਬਾਰੇ*, ਸਿੰਘ ਬ੍ਰਦਰਜ਼, ਅੰਮ੍ਰਿਤਸਰ 2003.

—, *ਗੁਰ-ਇਤਿਹਾਸ*, ਸਿੰਘ ਬ੍ਰਦਰਜ਼, ਅੰਮ੍ਰਿਤਸਰ 2003.

ਸਾਧੂ ਸਿੰਘ, ਮਹੰਤ, *ਉਥਾਨਕਾ ਸ੍ਰੀ ਗੁਰੂ ਗ੍ਰੰਥ ਸਾਹਿਬ*, ਲਾਹੌਰ 1955 ਬਿ.

ਸੀਕਰੀ, ਐੱਸ.ਐੱਲ., *ਭਾਰਤੀ ਇਤਿਹਾਸ ਦਾ ਮੁਸਲਿਮ ਯੁੱਗ*, ਜਲੰਧਰ 1979.

ਸੁਖਬਾਸੀ ਰਾਮ ਬੇਦੀ, *ਗੁਰੂ ਨਾਨਕ ਬੰਸ ਪ੍ਰਕਾਸ਼*, ਸੰਪਾ. ਗੁਰਮੁਖ ਸਿੰਘ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1986.

ਸੁਜਾਨ ਰਾਏ ਭੰਡਾਰੀ, *ਖ਼ੁਲਾਸਤੁਤ ਤਵਾਰੀਖ਼*, ਪੰਜਾਬੀ ਯੂਨੀਵਰਸਿਟੀ, ਪਟਿਆਲਾ 2000.

ਸੁਰਿੰਦਰ ਸਿੰਘ ਕੋਹਲੀ, *ਪੰਜਾਬੀ ਵਾਰਤਕ*, ਭਾਸ਼ਾ ਵਿਭਾਗ, ਪਟਿਆਲਾ 1959.

—, ਸੰਪਾ., *ਪੰ.ਯੂ. ਪੰਜਾਬੀ ਸਾਹਿਤ ਦਾ ਇਤਿਹਾਸ*, ਭਾਗ ਦੂਜਾ, ਚੰਡੀਗੜ੍ਹ 1967.

—, *ਭਾਈ ਮਨੀ ਸਿੰਘ*, ਭਾਸ਼ਾ ਵਿਭਾਗ, ਪਟਿਆਲਾ 1961.

—, ਤੇ ਜਗਜੀਤ ਸਿੰਘ, ਸੰਪਾ. *ਜਨਮਸਾਖੀ ਭਾਈ ਬਾਲਾ*, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ 1990.

ਸੇਵਾ ਸਿੰਘ ਸੇਵਕ, ਸੰਪਾ., *ਪ੍ਰਾਚੀਨ ਜਨਮ ਸਾਖੀ ਗੁਰੂ ਨਾਨਕ ਦੇਵ ਜੀ*, ਜਲੰਧਰ 2006.

ਸ਼ਮਸ਼ੇਰ ਸਿੰਘ ਅਸ਼ੋਕ, *ਪੰਜਾਬੀ ਹੱਥ ਲਿਖਤਾਂ ਦੀ ਸੂਚੀ*, ਦੋ ਭਾਗ, ਭਾਸ਼ਾ ਵਿਭਾਗ, ਪਟਿਆਲਾ 1961-63.

—, *ਸਾਡਾ ਹੱਥ ਲਿਖਤ ਪੰਜਾਬੀ ਸਾਹਿਤ*, ਸ਼੍ਰੋ.ਗੁ.ਪ੍ਰ.ਕ., ਅੰਮ੍ਰਿਤਸਰ 1968.

ਹਜ਼ਾਰਾ ਸਿੰਘ, ਗਿ., *ਵਾਰਾਂ ਭਾਈ ਗੁਰਦਾਸ ਸਟੀਕ*, ਅੰਮ੍ਰਿਤਸਰ 1951.

ਹਰਿਭਜਨ ਸਿੰਘ, *ਪੁਰਾਤਨ ਜਨਮ ਸਾਖੀ*, ਪੱਤਰ, ਗੁ.ਨਾ.ਦੇ.ਯੂ., ਅੰਮ੍ਰਿਤਸਰ 1972.

*ਕਬਿੱਤ ਸਵੈਯੇ ਭਾਈ ਗੁਰਦਾਸ ਜੀ ਕੇ*, ਸੰਪਾ-ਪ੍ਰਕਾ., ਲਾ. ਗੰਗਾ ਬਿਸ਼ਨ, ਲਾਹੌਰ।

ਕਰਮ ਸਿੰਘ, ਹਿ., *ਕੱਤਕ ਕਿ ਵਿਸਾਖ*, ਲਾਹੌਰ 1932.
—, *ਗੁਰਪੁਰਬ ਨਿਰਣਯ*, ਅੰਮ੍ਰਿਤਸਰ 1912.
ਕਲਿਆਣ ਦਾਸ ਉਦਾਸੀ, *ਸੱਚੀ ਖੋਜ*, ਗੁਰਦੁਆਰਾ ਬਿਛਨੂੰ ਧਾਮ, ਕੋਸੀ, ਜ਼ਿਲਾ ਮਥਰਾ, ਨਾ.ਸ਼ਾ. ਸੰਮਤ 492 (1961 ਈ.)
ਕਾਨ੍ਹ ਸਿੰਘ, ਭਾ., *ਮਹਾਨ ਕੋਸ਼*, ਭਾਸ਼ਾ ਵਿਭਾਗ, ਪਟਿਆਲਾ 1960.
—, *ਗੁਰਮਤ ਸੁਧਾਕਰ*, ਭਾ. ਚਤਰ ਸਿੰਘ ਜੀਵਨ ਸਿੰਘ, ਅੰਮ੍ਰਿਤਸਰ 2005.
ਕਿਰਪਾਲ ਸਿੰਘ, 'ਤੇ. ਹੋਰ., ਸੰਪਾ., *ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ*, ਦੋ ਭਾਗ, ਖ਼ਾਲਸਾ ਕਾਲਜ, ਅੰਮ੍ਰਿਤਸਰ 1962, 1969.
—, *ਜਨਮ ਸਾਖੀ ਪਰੰਪਰਾ*, ਪੰਜਾਬੀ ਯੂਨੀਵਰਸਿਟੀ, ਪਟਿਆਲਾ 1969.
—, *ਮਨੋਹਰ ਦਾਸ ਮਿਹਰਬਾਨ*, ਪੰਜਾਬੀ ਯੂਨੀਵਰਸਿਟੀ, ਪਟਿਆਲਾ 1974.
ਕੇਸਰ ਸਿੰਘ ਛਿਬਰ, *ਬੰਸਾਵਲੀਨਾਮਾ ਦਸਾਂ ਪਾਤਸਾਹੀਆਂ ਕਾ*, ਸੰਪਾ. ਪਿਆਰਾ ਸਿੰਘ ਪਦਮ, ਸਿੰਘ ਬ੍ਰਦਰਜ਼, ਅੰਮ੍ਰਿਤਸਰ 2005.
ਗਰਜਾ ਸਿੰਘ, ਗਿ., ਸੰਪਾ., *ਸ਼ਹੀਦ ਬਿਲਾਸ*, ਕ੍ਰਿਤ ਸੇਵਾ ਸਿੰਘ, ਪੰਜਾਬੀ ਸਾਹਿਤ ਅਕਾਦਮੀ, ਲੁਧਿਆਣਾ 1961.
*ਗਰਜਾ ਸਿੰਘ ਦੀ ਇਤਿਹਾਸਕ ਖੋਜ*, ਸੰਪਾ. ਗੁਰਮੁਖ ਸਿੰਘ, ਸਿੰਘ ਬ੍ਰਦਰਜ਼, ਅੰਮ੍ਰਿਤਸਰ 2010.
ਗਰੇਵਾਲ, ਜੇ.ਐੱਸ., ਤੇ ਹੋਰ, *ਮੁੱਢਲੀ ਉੱਨ੍ਹੀਵੀਂ ਸਦੀ ਦਾ ਪੰਜਾਬ*, ਗੁ.ਨਾ.ਦੇ.ਯੂ, ਅੰਮ੍ਰਿਤਸਰ 1974.
ਗਿਆਨ ਸਿੰਘ, ਗਿ., *ਸ੍ਰੀ ਗੁਰ ਪੰਥ ਪ੍ਰਕਾਸ਼*, ਅੰਮ੍ਰਿਤਸਰ 1923.
—, *ਤਵਾਰੀਖ ਗੁਰੂ ਖ਼ਾਲਸਾ*, ਭਾਸ਼ਾ ਵਿਭਾਗ, ਪਟਿਆਲਾ 1970.
ਗੁਰਸ਼ਰਨ ਜੀਤ ਸਿੰਘ, *LDP -194 ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ*, ਗੁਰਨਿਧੀ ਪ੍ਰਕਾਸ਼ਨ, ਅੰਮ੍ਰਿਤਸਰ 1995.
ਗੁਰਦਿੱਤ ਸਿੰਘ, ਗਿ., *ਇਤਿਹਾਸ ਸ੍ਰੀ ਗੁਰੂ ਗ੍ਰੰਥ ਸਾਹਿਬ*, ਸਿੱਖ ਸਾਹਿਤ ਸੰਸਥਾਨ, ਚੰਡੀਗੜ੍ਹ 1990.
—, *ਮੁੰਦਾਵਣੀ*, ਸਾਹਿਤ ਪ੍ਰਕਾਸ਼ਨ, ਚੰਡੀਗੜ੍ਹ, 2003.
ਗੁਰਚਰਨ ਸਿੰਘ ਔਲਖ, *ਖੋਜੀ ਉਪਜੈ ਬਾਦੀ ਬਿਨਸੈ*, ਲਾਹੌਰ ਬੁੱਕ ਸ਼ਾਪ, ਲੁਧਿਆਣਾ 2005.
ਗੁਰਬਚਨ ਕੌਰ, ਸੰਪਾ., *ਜਨਮ ਸਾਖੀ ਭਾਈ ਬਾਲਾ*, ਭਾਸ਼ਾ ਵਿਭਾਗ, ਪਟਿਆਲਾ 1987.
ਗੁਰਮੇਲ ਸਿੰਘ, *ਇਤਿਹਾਸਿਕ ਅਤੇ ਮਿਥਿਹਾਸਿਕ ਸੰਕੇਤਾਂ ਦਾ ਕੋਸ਼*, ਪਟਿਆਲਾ 2004.
ਗੋਕਲ ਚੰਦ ਨਾਰੰਗ, *ਸਿੱਖ ਮੱਤ ਦਾ ਪਰਿਵਰਤਨ*, ਅਨੁ., ਪੰਜਾਬੀ ਯੂਨੀਵਰਸਿਟੀ, ਪਟਿਆਲਾ 1975.
ਗੰਡਾ ਸਿੰਘ, *ਹੁਕਮਨਾਮੇ*, ਪੰਜਾਬੀ ਯੂਨੀਵਰਸਿਟੀ, ਪਟਿਆਲਾ 1971.
ਚੰਦਾ ਸਿੰਘ, ਗਿ., *ਪ੍ਰਿਯਾਇ ਆਦਿ ਸ੍ਰੀ ਗੁਰੂ ਗ੍ਰੰਥ ਜੀ ਕੇ*, ਅੰਮ੍ਰਿਤਸਰ 1904.
ਜਸਬੀਰ ਸਿੰਘ ਸਾਬਰ, ਸੰਪਾ., *ਗਿਆਨ ਰਤਨਾਵਲੀ*, ਗੁ.ਨਾ.ਦੇ.ਯੂ., ਅੰਮ੍ਰਿਤਸਰ 1993.
ਜਗਜੀਤ ਸਿੰਘ ਖਾਨਪੁਰੀ, *ਜਨਮ ਸਾਖੀਆਂ ਦਾ ਤਾਰਕਿਕ ਅਧਿਐਨ*, ਪੰਜਾਬੀ ਸਾਹਿਤ ਅਕਾਦਮੀ, ਲੁਧਿਆਣਾ 1970.
—, ਸੰਪਾ., *ਪ੍ਰਾਣ ਸੰਗਲੀ*, ਦੂਜੀ ਵਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ 1999.
ਜੀ.ਬੀ.ਸਿੰਘ, *ਪ੍ਰਾਚੀਨ ਬੀੜਾਂ*, ਮਾਡਰਨ ਪਬਲੀਕੇਸ਼ਨਜ਼, ਲਾਹੌਰ 1944.
ਜੋਧ ਸਿੰਘ, ਭਾਈ, *ਕਰਤਾਰਪੁਰੀ ਬੀੜ ਦੇ ਦਰਸ਼ਨ*, ਪੰਜਾਬੀ ਯੂਨੀਵਰਸਿਟੀ, ਪਟਿਆਲਾ 1968.

ਤਰਲੋਚਨ ਸਿੰਘ ਬੇਦੀ, *ਪੰਜਾਬੀ ਵਾਰਤਕ ਦਾ ਆਲੋਚਨਾਤਮਿਕ ਅਧਿਐਨ*, 1971.
—, ਸੰਪਾ., *ਸਿੱਖਾਂ ਦੀ ਭਗਤਮਾਲਾ*, ਪੰਜਾਬੀ ਯੂਨੀਵਰਸਿਟੀ, ਪਟਿਆਲਾ 1994.
*ਧੱਮਪਦ*, ਸੰਪਾ. ਐੱਲ.ਐੱਮ.ਜੋਸ਼ੀ, ਸ਼ਾਰਦਾ ਗਾਂਧੀ, ਪੰਜਾਬੀ ਯੂਨੀਵਰਸਿਟੀ, ਪਟਿਆਲਾ 2004.
ਤਾਰਨ ਸਿੰਘ, *ਗੁਰੂ ਤੇਗ ਬਹਾਦਰ : ਜੀਵਨ ਤੇ ਰਚਨਾ*, ਪੰਜਾਬੀ ਯੂਨੀਵਰਸਿਟੀ, ਪਟਿਆਲਾ 1995.
ਤੇਜਾ ਸਿੰਘ, ਪ੍ਰਿੰ. ਅਤੇ ਡਾ. ਗੰਡਾ ਸਿੰਘ, *ਸਿੱਖ ਇਤਿਹਾਸ*, ਪੰਜਾਬੀ ਯੂਨੀਵਰਸਿਟੀ, ਪਟਿਆਲਾ 1985.
ਪਿਆਰ ਸਿੰਘ, *ਗਾਥਾ ਸ੍ਰੀ ਆਦਿ ਗ੍ਰੰਥ*, ਗੁ.ਨਾ.ਦੇ.ਯੂ., ਅੰਮ੍ਰਿਤਸਰ 1992.
—, ਸੰਪਾ., *ਆਦਿ ਸਾਖੀਆਂ*, ਲਾਹੌਰ ਬੁੱਕ ਸ਼ਾਪ, ਲੁਧਿਆਣਾ 1983.
—, ਸੰਪਾ., *ਬੀ40 ਜਨਮਸਾਖੀ*, ਗੁ.ਨਾ.ਦੇ.ਯੂ., ਅੰਮ੍ਰਿਤਸਰ 1989.
ਪਿਆਰਾ ਸਿੰਘ ਪਦਮ, *ਰਹਿਤਨਾਮੇ*, ਕਲਮ ਮੰਦਿਰ, ਪਟਿਆਲਾ 1974.
—, *ਸੰਖੇਪ ਸਿੱਖ ਇਤਿਹਾਸ*, ਸਿੰਘ ਬ੍ਰਦਰਜ਼, ਅੰਮ੍ਰਿਤਸਰ 1990.
—, ਸੰਪਾ., *ਗੁਰੂ ਕੀਆਂ ਸਾਖੀਆਂ*, ਕ੍ਰਿਤ ਸਰੂਪ ਸਿੰਘ ਕੌਸ਼ਿਸ਼, ਸਿੰਘ ਬ੍ਰਦਰਜ਼, ਅੰਮ੍ਰਿਤਸਰ 2003.
ਪ੍ਰੀਤਮ ਸਿੰਘ, ਪ੍ਰੋ., *ਅਹੀਆਪੁਰ ਵਾਲੀ ਪੋਥੀ*, ਭਾਗ 1 1998, ਭਾਗ ਦੂਜਾ, ਜਿਲਦ ਪਹਿਲੀ ਤੇ ਦੂਜੀ, ਗੁ.ਨਾ.ਦੇ.ਯੂ. ਅੰਮ੍ਰਿਤਸਰ 2012.
—, *ਮੂਰਤਾਂ*, ਨਵੀਂ ਦਿੱਲੀ 1996.
—, ਤੇ ਜੋਗਿੰਦਰ ਸਿੰਘ ਆਹਲੂਵਾਲੀਆ, *ਸਿੱਖਾਂ ਦਾ ਛੋਟਾ ਮੇਲ*, 2009.
*ਪੰਜਾਬੀ ਸਾਹਿਤ ਦਾ ਇਤਿਹਾਸ*, ਭਾਸ਼ਾ ਵਿਭਾਗ ਪੰਜਾਬ, ਪਟਿਆਲਾ 1971.
ਫੌਜਾ ਸਿੰਘ, ਤੇ ਹੋਰ, *ਸ੍ਰੀ ਗੁਰੂ ਤੇਗ ਬਹਾਦਰ*, ਪੰਜਾਬੀ ਯੂਨੀਵਰਸਿਟੀ, ਪਟਿਆਲਾ 1987.
ਬਲਵੰਤ ਸਿੰਘ ਢਿੱਲੋਂ, ਸੰਪਾ. *ਸ੍ਰੀ ਗੁਰ ਪੰਥ ਪ੍ਰਕਾਸ਼*, ਰਤਨ ਸਿੰਘ ਭੰਗੂ, ਸਿੰਘ ਬ੍ਰਦਰਜ਼ ਅੰਮ੍ਰਿਤਸਰ 2004.
*ਮਸਤੀ ਦਾ ਨਮਾਜ਼ੀ*, ਅਨੁ. ਸੰਪਾ. ਗੁਰਬਖਸ਼ ਸਿੰਘ, ਪੰਜਾਬੀ ਯੂਨੀਵਰਸਿਟੀ, ਪਟਿਆਲਾ 1999.
ਮਹਾਂ ਸਿੰਘ, ਭਾਈ, *ਕੱਤਕ ਕਿ ਵਿਸਾਖ, ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ*, ਮਾਸਕ ਨਿਰਗੁਣੀਆਰਾ, ਅੰਮ੍ਰਿਤਸਰ, ਮਾਰਚ 1962 ਤੇ ਜੁਲਾਈ '59.
*ਮਹਿਮਾ ਪ੍ਰਕਾਸ਼*, ਸਰੂਪ ਦਾ ਦਾਸ ਭੱਲਾ, 2 ਭਾਗ, ਭਾਸ਼ਾ ਵਿਭਾਗ, ਪਟਿਆਲਾ 1971.
*ਮਹਿਮਾ ਪ੍ਰਕਾਸ਼*, (ਵਾਰਤਕ), ਸੰਪਾ. ਕੁਲਵਿੰਦਰ ਸਿੰਘ ਬਾਜਵਾ, ਸਿੰਘ ਬ੍ਰਦਰਜ਼, ਅੰਮ੍ਰਿਤਸਰ 2004.
*ਮਿਹਰਬਾਨ ਰਚਿਤ ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ*, ਸੰਪਾ. ਨਰਿੰਦਰ ਕੌਰ ਭਾਟੀਆ, ਭਾਈ ਚਤਰ ਸਿੰਘ ਜੀਵਨ ਸਿੰਘ, ਅੰਮ੍ਰਿਤਸਰ 1999.
ਮੋਹਨ ਸਿੰਘ ਦੀਵਾਨਾ, *ਪੰਜਾਬੀ ਭਾਖਾ ਛੰਦਾ ਬੰਦੀ*, ਲਾਹੌਰ 1937.
ਰਤਨ ਸਿੰਘ ਜੱਗੀ, *ਸਾਹਿੱਤ ਸੌਰਭ*, ਪੈਪਸੂ ਬੁੱਕ ਡੀਪੂ, ਪਟਿਆਲਾ 1976.
—, ਸੰਪਾ. *ਗੁਰੂ ਨਾਨਕ ਬਾਣੀ*, ਪੈਪਸੂ ਬੁੱਕ ਡੀਪੂ, ਪਟਿਆਲਾ 1968.
—, *ਗੁਰੂ ਗ੍ਰੰਥ ਵਿਸ਼ਵ ਕੋਸ਼*, ਦੋ ਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ 2002.
—, *ਜਨਮ ਸਾਖੀ ਭਾਈ ਬਾਲਾ*, ਪੱਤਰ, ਗੁ.ਨਾ.ਦੇ.ਯੂ., ਅੰਮ੍ਰਿਤਸਰ 1974.

